**ਗਿਆਨੀ ਗੁਰਵਿੰਦਰ ਸਿੰਘ 'ਕੋਮਲ' ਰਚਿਤ ਰਚਨਾਵਾਂ**

- *ਗੁਰੂ ਭਰੋਸਾ ਪ੍ਰਭੂ ਭਰੋਸਾ* - 2005
- *ਐਸੇ ਜਨ ਵਿਰਲੇ ਸੰਸਾਰੇ* - 2006
  (ਗਿ: ਸੰਤ ਸਿੰਘ ਜੀ ਮਸਕੀਨ)
- *ਲੋਅ ਸ਼ਹੀਦਾਂ ਦੇ ਸਿਦਕ ਦੀ* (ਸਾਂਝਾ ਕਾਵਿ-ਸੰਗ੍ਰਹਿ) - 2007
- *ਹੰਝੂ ਤੇ ਹਾਸੇ* (ਕਾਵਿ-ਸੰਗ੍ਰਹਿ) - 2007

# MASKEEN JI DIAN ANUBHAVI GATHAVAN (Part-I)

*by*

GIANI GURWINDER SINGH 'KOMAL'
VILLAGE PANWAN, P.O. KALA AFGHANA
TEH. BATALA, GURDASPUR (INDIA)
(M) 0066-858247535
*E-mail :* komalkomalgs@yahoo.co.in



ISBN 81-7205-418-1

ਪਹਿਲੀ ਵਾਰ ਫ਼ਰਵਰੀ 2009

**ਮੁੱਲ : 80-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਪ੍ਰਿੰਟਰਜ਼ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਮਰਪਣ



ਉਸ ਪਵਿੱਤਰ ਦਿਨ ਨੂੰ
ਜੋ ਗੁਰੂ ਗ੍ਰੰਥ ਸਾਹਿਬ ਜੀ ਦਾ
ਤਿੰਨ ਸੌ ਸਾਲਾ ਗੁਰਿਆਈ ਗੁਰਪੁਰਬ
ਬਣ ਕੇ ਗੁਰੂ ਪੰਥ ਅਤੇ ਮਾਨਵਤਾ
ਦੇ ਵਿਹੜੇ ਰੂਹਾਨੀ ਖ਼ੁਸ਼ੀਆਂ ਤੇ
ਗੌਰਵਤਾ ਲੈ ਕੇ ਆਇਆ ਹੈ!

# ਤਤਕਰਾ

# ਕੁਝ ਸ਼ਬਦ

ਪੰਥ ਦੇ ਪ੍ਰਸਿੱਧ ਵਿਦਵਾਨ ਗੁਰਪੁਰਵਾਸੀ ਗਿਆਨੀ ਸੰਤ ਸਿੰਘ ਜੀ 'ਮਸਕੀਨ' ਜਿਨ੍ਹਾਂ ਨੇ ਆਪਣੀ ਸਾਰੀ ਜ਼ਿੰਦਗੀ ਪੰਥਕ ਸਟੇਜਾਂ 'ਤੇ ਕਥਾ/ਲੈਕਚਰ ਕਰਦਿਆਂ ਗੁਜ਼ਾਰੀ, ਉਨ੍ਹਾਂ ਵੱਲੋਂ ਦਿੱਤੇ ਵੱਖ-ਵੱਖ ਵਿਸ਼ਿਆਂ ਨਾਲ ਸੰਬੰਧਤ ਲੈਕਚਰਾਂ ਤੇ ਕਥਾ ਦੀਆਂ ਟੇਪਾਂ ਵਿੱਚੋਂ ਇਕੱਤਰ ਕੀਤੀਆਂ ਗਾਥਾਵਾਂ ਨੂੰ ਇਕ ਪੁਸਤਕ ਦਾ ਰੂਪ ਦੇਣ ਲਈ 'ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਅੰਮ੍ਰਿਤਸਰ' ਦੇ ਪੁਰਾਣੇ ਵਿਦਿਆਰਥੀ ਅਤੇ ਮਸਕੀਨ ਜੀ ਦੇ ਸ਼ਗਿਰਦ ਗਿਆਨੀ ਗੁਰਵਿੰਦਰ ਸਿੰਘ ਕੋਮਲ ਯਤਨਸ਼ੀਲ ਹਨ। ਮੈਂ ਇਨ੍ਹਾਂ ਦੀ ਭਰਪੂਰ ਪ੍ਰਸ਼ੰਸਾ ਕਰਦਾ ਹਾਂ।

ਮਸਕੀਨ ਜੀ ਵੱਲੋਂ ਦੇਸ-ਪ੍ਰਦੇਸ ਵਿਚ ਕੀਤੀਆਂ ਪੰਥਕ ਸੇਵਾਵਾਂ ਨੂੰ ਮੁੱਖ ਰੱਖਦਿਆਂ, ਅਕਾਲ ਚਲਾਣੇ ਉਪਰੰਤ ਗੁਰੂ ਪੰਥ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਉਨ੍ਹਾਂ ਨੂੰ 'ਗੁਰਮਤਿ ਵਿੱਦਿਆ ਮਾਰਤੰਡ' ਦੇ ਉੱਚ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ। ਗਿਆਨੀ ਸੰਤ ਸਿੰਘ ਜੀ 'ਮਸਕੀਨ' ਗੁਰਬਾਣੀ ਦੇ ਰਹੱਸ ਬਾਰੇ, ਭਾਈ ਗੁਰਦਾਸ ਜੀ ਦੀ ਰਚਨਾ, ਭਾਈ ਨੰਦ ਲਾਲ ਜੀ ਦੀ ਰਚਨਾ ਤੋਂ ਭਲੀ ਪ੍ਰਕਾਰ ਪ੍ਰੀਚਿਤ ਸਨ। ਆਪ ਪੰਜਾਬੀ, ਉਰਦੂ ਤੇ ਹਿੰਦੀ ਭਾਸ਼ਾ ਦੇ ਨਾਲ-ਨਾਲ ਫ਼ਾਰਸੀ ਦੇ ਸ਼ਿਅਰ ਅਤੇ ਸ਼ੇਖ਼ ਸਾਅਦੀ ਦੀਆਂ ਰਚਨਾਵਾਂ ਤੋਂ ਵੀ ਜਾਣੂੰ ਸਨ। ਢੁੱਕਵੇਂ ਮੌਕੇ 'ਤੇ ਢੁਕਵੇਂ ਉਦਾਹਰਣ ਦੇਣੇ ਮਸਕੀਨ ਜੀ ਦੇ ਹਿੱਸੇ ਹੀ ਆਇਆ ਹੈ। ਸਾਰੀ ਉਮਰ ਆਪ ਨੇ ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਵਾਸਤੇ ਲਾ ਦਿੱਤੀ। ਆਪ ਬਹੁਤ ਹੀ ਵਧੀਆ ਸ਼ਖ਼ਸੀਅਤ ਦੇ ਮਾਲਕ ਸਨ ਅਤੇ ਸੱਚ ਕਹਿਣ ਦੀ ਜੁਰਅਤ ਰੱਖਦੇ ਸਨ।

ਬਲਿਊ ਸਟਾਰ ਉਪਰੇਸ਼ਨ ਤੋਂ ਬਾਅਦ ਸਤੰਬਰ 1984 ਵਿਚ ਗੁਰਦੁਆਰਾ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਸਥਾਨ ਅੰਮ੍ਰਿਤਸਰ 'ਚ ਜਥੇਦਾਰ ਰਾਗੀ ਦਰਸ਼ਨ ਸਿੰਘ ਜੀ ਵੱਲੋਂ ਕਾਨਫ਼ਰੰਸ ਬੁਲਾਈ ਗਈ। ਫ਼ੌਜ ਨੇ ਘੇਰਾ ਪਾਇਆ ਸੀ ਕਿ ਸੰਗਤਾਂ ਏਥੇ ਇਕੱਤਰ ਨਾ ਹੋ ਸਕਣ। ਪਰ ਉਸ ਦਿਨ ਭਾਵੇਂ ਮੀਂਹ ਪੈ ਰਿਹਾ ਸੀ, ਮੈਂ ਖ਼ੁਦ ਆਪਣੇ ਸਾਥੀਆਂ ਨਾਲ ਘਰਾਂ ਦੀਆਂ ਕੰਧਾਂ ਵਿੱਚੋਂ ਮਘੋਰੇ ਕਰ ਕੇ ਪਹੁੰਚਿਆ। ਸੰਗਤਾਂ ਬਹੁਤ ਵੱਡੀ ਤਾਦਾਦ ਵਿਚ ਪਹੁੰਚ ਗਈਆਂ।

ਇਸ ਇਕੱਤਰਤਾ ਵਿਚ ਸੰਗਤਾਂ ਦਾ ਜੋਸ਼ ਤੇ ਜਜ਼ਬਾ ਦੇਖਣ ਵਾਲਾ ਸੀ। ਇਸ ਇਕੱਤਰਤਾ ਵਿਚ ਵੀ ਮਸਕੀਨ ਜੀ ਸ਼ਾਮਿਲ ਸਨ। 'ਮਸਕੀਨ' ਜੀ ਸੱਚ ਪਸੰਦ ਸਨ। ਉਨ੍ਹਾਂ ਨੇ ਦ੍ਰਿੜ੍ਹਤਾ ਨਾਲ ਸਿੱਖੀ ਸਿਧਾਂਤਾਂ 'ਤੇ ਪਹਿਰਾ ਦਿੱਤਾ। ਗੁਰਮਤਿ ਮਾਰਗ 'ਤੇ ਚੱਲਣ ਵਾਲਿਆਂ ਲਈ ਤੇ ਸਿੱਖ ਕੌਮ ਦੇ ਪ੍ਰਚਾਰਕਾਂ ਤੇ ਰਾਗੀਆਂ ਲਈ ਮਸਕੀਨ ਜੀ ਦੀਆਂ ਕਥਾ-ਕਹਾਣੀਆਂ ਅਤੇ ਗਾਥਾਵਾਂ ਲਾਭਦਾਇਕ ਸਾਬਤ ਹੋਣਗੀਆਂ।

ਮੈਂ ਇਸ ਉੱਦਮ ਲਈ ਗਿਆਨੀ ਗੁਰਵਿੰਦਰ ਸਿੰਘ ਕੋਮਲ ਨੂੰ ਇਸ ਵਧੀਆ ਕਾਰਜ ਲਈ ਵਧਾਈ ਪੇਸ਼ ਕਰਦਾ ਹਾਂ। ਉਮੀਦ ਹੈ, ਗੁਰਮਤਿ ਦੇ ਪਾਂਧੀ ਇਸ ਪੁਸਤਕ ਤੋਂ ਭਰਪੂਰ ਲਾਭ ਲੈਣਗੇ।

**ਡਾ. ਸੂਬਾ ਸਿੰਘ**
ਪ੍ਰਿੰਸੀਪਲ,
ਸ਼ਹੀਦ ਸਿੱਖ ਮਿਸ਼ਨਰੀ ਕਾਲਜ,
ਅੰਮ੍ਰਿਤਸਰ

# ਆਪਣੇ ਵੱਲੋਂ

ਹਥਲੀ ਪੁਸਤਕ ਅੰਦਰ ਪੰਥ ਰਤਨ, ਗੁਰਮਤਿ ਵਿੱਦਿਆ ਮਾਰਤੰਡ, ਮਹਾਨ ਪਰਉਪਕਾਰੀ ਸਤਿਪੁਰਸ਼ ਗਿਆਨੀ ਸੰਤ ਸਿੰਘ 'ਮਸਕੀਨ' ਜੀ ਦੀ ਰਸਨਾ ਤੋਂ ਉਚਾਰਨ ਹੋਏ ਉਨ੍ਹਾਂ ਦੇ ਕੁਝ ਅਨੁਭਵਾਂ ਨੂੰ ਗੁਰ-ਸੰਗਤਾਂ ਦੇ ਸਾਹਮਣੇ ਰੱਖ ਰਿਹਾ ਹਾਂ। ਇਹ ਅਨੁਭਵ ਗਾਥਾਵਾਂ ਦੇ ਰੂਪ ਵਿਚ ਹਨ। ਇਨ੍ਹਾਂ ਅਨੁਭਵਾਂ ਰਾਹੀਂ ਮਸਕੀਨ ਜੀ ਨੇ ਸੱਚਾਈਆਂ ਬਿਆਨ ਕਰ ਕੇ ਜੀਵਨ ਸੇਧਾਂ ਦ੍ਰਿੜ੍ਹ ਕਰਵਾਈਆਂ ਹਨ।

ਗੁਰਮਤਿ ਦੇ ਦੈਵੀ ਸਿਰਮੌਰ ਗਿਆਨ ਨੂੰ ਆਪ ਜੀ ਨੇ ਅਜੋਕੇ ਯੁੱਗ ਅੰਦਰ ਬੜੀ ਸ਼ਿੱਦਤ ਨਾਲ ਗੁਰ-ਸੰਗਤਾਂ ਸਾਹਮਣੇ ਰੱਖਿਆ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਗਿਆਨ ਸ਼ਕਤੀ ਅਤੇ ਗੁਰੂ ਪੰਥ ਦੀ ਸ੍ਵੈ ਆਜ਼ਾਦ ਹਸਤੀ ਉਪਰ ਹਰੇਕ ਸਮੇਂ ਅੰਦਰ ਇਕ ਮਿੱਥੇ ਤੇ ਸੋਚੇ ਸਮਝੇ ਢੰਗ ਨਾਲ ਚੌਤਰਫ਼ੋਂ ਵਾਰ ਹੁੰਦੇ ਰਹੇ ਹਨ, ਹੋ ਰਹੇ ਹਨ। ਇਨ੍ਹਾਂ ਸਾਜ਼ਸ਼ੀਆਂ ਤੇ ਕੁਤਰਕਬਾਜ਼ਾਂ ਨੂੰ ਸਿੱਧੇ ਅਤੇ ਅਸਿੱਧੇ ਰੂਪ ਵਿਚ ਮਸਕੀਨ ਜੀ ਨੇ ਕਈ ਵਾਰ ਨਿਰੁੱਤਰ ਕੀਤਾ। ਉਨ੍ਹਾਂ ਦੀਆਂ ਕੁਤਰਕਾਂ ਨੂੰ ਖੁੰਢਿਆਂ ਕਰ ਕੇ ਦਲੀਲਾਂ ਰਾਹੀਂ ਝੰਜੋੜਿਆ। ਜੀਵਨ ਰਾਹ ਤੋਂ ਉੱਖੜੇ ਤੇ ਡਗਮਗਾਂਦੇ ਪ੍ਰਾਣੀਆਂ ਨੂੰ ਗੁਰਮਤਿ ਦੀ ਮਹਾਨਤਾ ਸਮਝਾਈ। ਗੁਰਬਾਣੀ ਦੇ ਮਹਾਂ ਪ੍ਰਕਾਸ਼ ਦੇ ਹੁੰਦਿਆਂ ਪਾਖੰਡਾਂ ਅਤੇ ਭਰਮਾਂ ਵਿਚ ਭਟਕਦਿਆਂ 'ਤੇ ਤਰਸ ਕਰ ਕੇ ਗੁਰਮਤਿ ਦੀ ਅਨੰਦਿਤ ਤੇ ਨਿਆਰੀ ਜੀਵਨ-ਜਾਂਚ ਸਮਝਾਉਣ ਦਾ ਪਰਉਪਕਾਰ ਕੀਤਾ।

ਇੰਝ ਆਪ ਜੀ ਦੇ ਜੋ ਅਨੁਭਵੀ ਤਜਰਬੇ ਗਾਥਾਵਾਂ ਦੇ ਰੂਪ ਵਿਚ ਕਥਾ ਕਰਦਿਆਂ ਬਿਆਨ ਹੋਏ, ਉਨ੍ਹਾਂ ਨੂੰ ਇਸ ਪੁਸਤਕ ਅੰਦਰ ਸੰਭਾਲਣ ਦਾ ਉੱਦਮ (ਆਹਰ) ਦਾਸ ਨੇ ਆਰੰਭਿਆ ਹੈ। ਇਨ੍ਹਾਂ ਅਨੁਭਵੀ ਗਾਥਾਵਾਂ ਦੇ ਸਿਰਲੇਖ ਦਾਸ ਨੇ ਆਪ ਰੱਖੇ ਹਨ ਅਤੇ ਗਾਥਾਵਾਂ ਨੂੰ ਜਿਉਂ ਦਾ ਤਿਉਂ ਹੀ ਰੱਖਣ ਦਾ ਉਪਰਾਲਾ ਕੀਤਾ ਹੈ।

ਅਲਵਰ (ਰਾਜਸਥਾਨ) ਵਿਖੇ ਐਤਕਾਂ ਵਿਸ਼ਾਲ ਮਹਾਨ ਗੁਰਮਤਿ ਸਮਾਗਮ ਦੌਰਾਨ ਦਾਸ ਨੇ ਮਹਾਂਪੁਰਸ਼ਾਂ ਦੇ ਸਪੁੱਤਰ ਸਤਿਕਾਰਯੋਗ ਵੀਰ ਭੁਪਿੰਦਰ ਸਿੰਘ ਜੀ ਪਾਸੋਂ ਆਗਿਆ ਪ੍ਰਾਪਤ ਕਰ ਕੇ ਇਨ੍ਹਾਂ ਅਨੁਭਵੀ ਗਾਥਾਵਾਂ ਨੂੰ

(ਭਾਗ ਪਹਿਲਾ) ਬਣਾ ਕੇ ਪੁਸਤਕ ਰੂਪ ਦਿੱਤਾ ਹੈ। ਅਲਵਰ ਦੇ ਕਣ-ਕਣ ਦਾ ਮੇਰੇ ਹਿਰਦੇ ਅੰਦਰ ਅਦਬ ਹੈ।

ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਸਤਿਕਾਰਯੋਗ ਸ: ਸੂਬਾ ਸਿੰਘ ਜੀ ਨੇ ਇਸ ਪੁਸਤਕ ਦੇ ਆਰੰਭਲੇ 'ਦੋ ਸ਼ਬਦ' ਲਿਖ ਕੇ ਥਾਪੜਾ ਬਖ਼ਸ਼ਿਆ ਹੈ। ਪ੍ਰਿੰਸੀਪਲ ਜੀ ਵੱਲੋਂ ਪ੍ਰਾਪਤ ਹੋਏ ਇਸ ਮਾਣ ਦਾ ਰਿਣੀ ਹਾਂ। ਵੱਡੇ ਵੀਰ ਸ: ਗੁਰਸਾਗਰ ਸਿੰਘ ਜੀ (ਸਿੰਘ ਬ੍ਰਦਰਜ਼) ਦਾ ਹਰ ਵਾਰ ਦੀ ਤਰ੍ਹਾਂ ਸ਼ੁਕਰਗੁਜ਼ਾਰ ਹਾਂ।

ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸ ਹੈ ਕਿ ਮਸਕੀਨ ਜੀ ਦੀਆਂ ਇਹ ਅਨੁਭਵੀ ਗਾਥਾਵਾਂ ਪੜ੍ਹਨ ਸੁਣਨ ਵਾਲਿਆਂ ਨੂੰ ਸਤਿਗੁਰੂ ਜੀ ਮਸਕੀਨ ਜੀ ਵਾਂਗ ਗੁਰਮਤਿ ਦ੍ਰਿੜ੍ਹਤਾ ਬਖਸ਼ਣ।

*—ਗੁਰੂ ਸੰਗਤਾਂ ਦਾ ਦਾਸ*

**ਗਿ: ਗੁਰਵਿੰਦਰ ਸਿੰਘ ਕੋਮਲ (ਥਾਈਲੈਂਡ)**
ਪਿੰਡ ਪੰਨਵਾਂ, ਡਾ: ਕਾਲਾ ਅਫ਼ਗਾਨਾ,
ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ (ਪੰਜਾਬ)
ਫ਼ੋਨ : 0066-858247535
ਘਰ : 01871-265025

# ਮਸਕੀਨ ਜੀ ਦੀਆਂ ਸੁਣਾਈਆਂ
# ਅਨੁਭਵੀ ਗਾਥਾਵਾਂ

## 1. ਫਿਰ ਹਾਅ ਦਾ ਨਾਅਰਾ

ਚੌਰਾਸੀ ਦਾ ਜਦ ਸਾਕਾ ਹੋਇਆ ਤਾਂ ਉਸ ਦੇ ਬਾਅਦ ਸਤੰਬਰ 1984 ਵਿਚ ਹੀ ਬਾਬਾ ਦੀਪ ਸਿੰਘ ਜੀ ਦੇ ਅਸਥਾਨ 'ਤੇ ਗੁਰੂ ਪੰਥ ਵੱਲੋਂ ਕਾਨਫ਼ਰੰਸ ਰੱਖੀ ਗਈ। ਅੰਮ੍ਰਿਤਸਰ ਵਿਚ ਫ਼ੌਜ ਨੇ ਘੇਰਾ ਪਾਇਆ ਹੋਇਆ ਸੀ ਤਾਂ ਕਿ ਇਸ ਕਾਨਫ਼ਰੰਸ ਵਿਚ ਕੋਈ ਪਹੁੰਚ ਨਾ ਸਕੇ। ਚਾਰੋਂ ਪਾਸੇ ਫ਼ੌਜ ਦਾ ਘੇਰਾ ਸੀ। ਦਾਸ ਭੇਸ ਬਦਲ-ਬਦਲ ਕੇ ਪਹੁੰਚਿਆ ਸੀ ਔਰ ਕੁਛ ਹੋਰ ਮਿੱਤਰ, ਸੱਜਣ ਪ੍ਰਤਿਸ਼ਠਤ ਲੋਕ ਭੇਸ ਬਦਲ-ਬਦਲ ਕੇ ਪਹੁੰਚੇ ਸਨ। ਸ਼ਹਿਰ ਦੇ ਲੋਕ ਗਲੀਆਂ ਵਿੱਚੋਂ ਤੇ ਕੋਠਿਆਂ ਤੋਂ ਲੰਘ-ਲੰਘ ਕੇ ਪਹੁੰਚ ਗਏ। ਮੇਰੇ ਅੰਦਾਜ਼ੇ ਦੇ ਮੁਤਾਬਿਕ ਗ਼ਾਲਬਨ ਦਸ ਹਜ਼ਾਰ ਦਾ ਇਕੱਠ ਹੋ ਗਿਆ, ਜਿਸ ਦੀ ਉਮੀਦ ਨਹੀਂ ਸੀ ਕਿ ਸੌ ਵੀ ਇਕੱਠੇ ਹੋਣ। ਦਸ ਹਜ਼ਾਰ ਦਾ ਇਕੱਠ ਹੋ ਗਿਆ। ਪਿੰਡਾਂ ਤੋਂ ਮਾਤਾਵਾਂ ਲੰਗਰ ਲਿਆਣ ਲੱਗ ਪਈਆਂ। ਕਿਉਂਕਿ ਦਸ ਹਜ਼ਾਰ ਬੰਦਿਆਂ ਨੂੰ ਰੋਟੀ ਤਾਂ ਚਾਹੀਦੀ ਸੀ। ਇਹ ਚਸ਼ਮਦੀਦ ਵਾਕਿਆ ਮੈਂ ਤੁਹਾਨੂੰ ਦੱਸਦਾ ਪਿਆਂ ਹਾਂ। ਦਰਬਾਰ ਸਾਹਿਬ ਵਾਲਾ ਜੋ ਲੰਗਰ ਐ! ਉਥੋਂ ਤਾਂ ਭਾਂਡੇ ਵੀ ਲੁੱਟੇ ਜਾ ਚੁੱਕੇ ਸਨ, ਉਥੇ ਕੁਛ ਵੀ ਨਹੀਂ ਸੀ ਬਚਿਆ। ਲੰਗਰ ਦੀ ਜਗ੍ਹਾ ਵੀ ਸਾਡੇ ਕਬਜ਼ੇ ਵਿਚ ਨਹੀਂ ਸੀ। ਇਹ ਮੇਰੀਆਂ ਅੱਖਾਂ ਨੇ ਸਾਰਾ ਦ੍ਰਿਸ਼ ਦੇਖਿਐ। ਕੁਝ ਸੌ ਕੁ ਬੀਬੀਆਂ ਚਾਰ ਪੰਜ ਟਰੈਕਟਰ ਟਰਾਲੀਆਂ ਉੱਤੇ ਪਿੰਡਾਂ 'ਚੋਂ ਲੰਗਰ ਲੱਦ ਕੇ ਲਿਆਈਆਂ। ਫ਼ੌਜ ਨੇ ਉਨ੍ਹਾਂ ਨੂੰ ਰੋਕਿਆ ਕਿ ਤੁਸੀਂ ਅੱਗੇ ਨਹੀਂ ਜਾ ਸਕਦੀਆਂ। ਤਦ ਇਕ ਬੀਬੀ ਨੇ ਗਰਮ-ਗਰਮ ਦਾਲ ਦੀ ਭਰੀ ਬਾਲਟੀ ਉਨ੍ਹਾਂ ਫ਼ੌਜੀਆਂ 'ਤੇ ਪਾ ਦਿੱਤੀ ਔਰ ਘੇਰੇ ਨੂੰ ਤੋੜ ਕੇ ਸਾਰੀਆਂ ਬੀਬੀਆਂ ਅੱਗੇ ਲੰਘ ਗਈਆਂ। ਉਨ੍ਹਾਂ ਫ਼ੌਜੀਆਂ ਨੇ ਆਪਣੇ ਅਫ਼ਸਰਾਂ ਨੂੰ ਵਾਇਰਲੈੱਸ ਕੀਤੀ ਕਿ ਹੁਣ ਕੀ ਕਰੀਏ! ਘੇਰਾ ਟੁੱਟ ਗਿਐ। ਔਰ ਘੇਰਾ ਤੋੜਿਆ ਵੀ ਔਰਤਾਂ ਨੇ ਐ। ਤੋ ਫਿਰ ਉਨ੍ਹਾਂ ਨੂੰ ਇਹੀ ਹਦਾਇਤ ਆਈ ਕਿ ਅਗਰ ਔਰਤਾਂ ਨੇ ਘੇਰਾ

ਤੋੜਿਐ, ਤਾਂ ਗੋਲੀ ਨਾ ਚਲਾਇਓ। ਇਹ ਘੇਰਾ ਔਰਤਾਂ ਨੇ ਤੋੜਿਆ ਸੀ, ਬੀਬੀਆਂ ਨੇ ਤੋੜਿਆ ਸੀ। ਔਰ ਉਨ੍ਹਾਂ ਬੀਬੀਆਂ ਨੇ ਅੱਗੋਂ ਆਖਿਆ ਕਿ ਚਲਾਣੀ ਏ ਗੋਲੀ, ਸਾਡੇ ਉੱਤੇ ਚਲਾਉ! ਇਹ ਲੰਗਰ ਤਾਂ ਜ਼ਰੂਰ ਜਾਏਗਾ। ਇਹ ਸਭ ਕੁਛ ਮੇਰੀਆਂ ਅੱਖਾਂ ਦੇ ਸਾਹਮਣੇ ਹੋਇਆ। ਲੰਗਰ, ਦੀਵਾਨ ਅਸਥਾਨ ਤਕ ਪਹੁੰਚ ਗਿਆ।

ਪਹਿਲਾਂ ਕੀਰਤਨ ਹੋਇਆ। ਪ੍ਰੋਫ਼ੈਸਰ ਦਰਸ਼ਨ ਸਿੰਘ ਨੇ ਕੀਰਤਨ ਕੀਤਾ। ਇਕ ਘੰਟੇ ਦੀ ਦਾਸ ਦੀ ਕਥਾ ਸੀ! ਦਾਸ ਕਥਾ ਕਰ ਰਿਹਾ ਸੀ। ਧਾਰਮਿਕ ਮਾਹੌਲ ਸੀ ਔਰ ਲੋਕੀਂ ਅਸ਼ਕਬਾਰ। ਰੱਬ ਦੀ ਨੇਤ! ਅਚਾਨਕ ਮੀਂਹ ਪੈਣ ਲੱਗ ਪਿਆ। ਹੁਣ ਜਿਹੜੀ ਖ਼ਾਸ ਗੱਲ ਮੈਂ ਤੁਹਾਨੂੰ ਦੱਸਦਾ ਹਾਂ, ਉਹ ਇਹ ਕਿ ਇਸ ਸਮਾਗਮ ਵਿਚ ਭੇਸ ਬਦਲ ਕੇ ਨਵਾਬ ਮਲੇਰ ਕੋਟਲਾ ਪਹੁੰਚਿਆ। ਬੜੇ ਬੜੇ ਪ੍ਰਤਿਸ਼ਠਤ ਸਿੱਖ ਨਹੀਂ ਪਹੁੰਚ ਸਕੇ, ਇਹ ਪਹੁੰਚਿਆ। ਆਪਣੇ ਆਪ ਨੂੰ ਗੁਰੂ ਕੇ ਸਿੱਖ ਕਹਿਣ ਵਾਲੇ, ਹਾਅ ਦਾ ਨਾਹਰਾ ਨਾ ਮਾਰ ਸਕੇ। ਤਿੰਨ ਸੌ ਸਾਲ ਪਹਿਲੇ ਨਵਾਬ ਮਲੇਰ ਕੋਟਲੇ ਨੇ ਹਾਅ ਦਾ ਨਾਹਰਾ ਮਾਰਿਆ ਸੀ। ਸੰਨ ਚੌਰਾਸੀ ਦੇ ਭਿਆਨਕ ਸਾਕੇ ਨੂੰ ਵੇਖ ਕੇ ਸਤੰਬਰ ਵਿਚ ਉਸ ਦੇ ਖ਼ਾਨਦਾਨ ਨੇ ਫਿਰ ਹਾਅ ਦਾ ਨਾਹਰਾ ਮਾਰਿਆ। ਮੈਂ ਨਵਾਬ ਮਲੇਰ ਕੋਟਲੇ ਨੂੰ ਦੇਖਿਆ, ਉਹ ਰੋਇਆ ਵੀ ਸੀ। ਮੇਰੇ ਕੋਲ ਹੀ ਬੈਠਾ ਸੀ। ਮੈਂ ਕਥਾ ਕਰ ਰਿਹਾ ਸਾਂ। ਸਤਿਗੁਰੂ ਜੀ ਦਾ ਪ੍ਰਕਾਸ਼ ਜ਼ਰਾ ਕੁ ਅੰਦਰ ਵਾਰ ਸੀ, ਮੀਂਹ ਪੈਣ ਲੱਗ ਪਿਆ ਸੀ। ਪਾਲਕੀ ਅੰਦਰ ਸੀ, ਮੈਂ ਬਾਹਰਵਾਰ ਕਥਾ ਕਰ ਰਿਹਾ ਸਾਂ। ਤੇ ਮੇਰੇ ਉੱਤੇ ਵੀ ਮੀਂਹ ਪੈਣ ਲੱਗ ਪਿਆ। ਸੰਗਤਾਂ ਉਪਰ ਮੀਂਹ ਪੈਣ ਲੱਗ ਪਿਆ। ਲੋਕੀਂ ਭਿੱਜਣ ਲੱਗ ਪਏ। ਮੀਂਹ ਜ਼ੋਰ ਦਾ ਪੈਣ ਲੱਗ ਪਿਆ ਔਰ ਮੈਂ ਇਹ ਵੇਖਿਆ ਕਿ ਮੇਰੇ ਕੋਲ ਬੈਠਾ ਨਵਾਬ ਮਲੇਰ ਕੋਟਲਾ ਵੀ ਭਿੱਜਣ ਲੱਗ ਪਿਆ, ਪਰ ਉਹ ਉਸੇ ਅਸਥਾਨ ’ਤੇ ਹੀ ਬੈਠਾ ਰਿਹਾ। ਸੰਗਤਾਂ ਵਿੱਚੋਂ ਦਸ ਵੀਹ ਬੰਦੇ ਮੀਂਹ ਕਰਕੇ ਉੱਠ ਪਏ ਤੇ ਜਾਣ ਲੱਗੇ ਕਿਉਂਕਿ ਮੀਂਹ ਜ਼ਿਆਦਾ ਵਰ੍ਹਨ ਲੱਗ ਪਿਆ ਸੀ ਔਰ ਪਾਣੀ ਜ਼ਿਆਦਾ ਸਿਰਾਂ ’ਤੇ ਪੈਣ ਲੱਗ ਪਿਆ, ਕੁਛ ਵਗ ਕੇ ਥੱਲੇ ਵੀ ਆ ਗਿਆ। ਥੱਲੇ ਕੁਛ ਵਿਛਿਆ ਹੋਇਆ ਨਹੀਂ ਸੀ। ਨੰਗੀ ਜ਼ਮੀਨ ’ਤੇ ਸਾਰੇ ਬੈਠੇ ਸਨ। ਉਪਰੋਂ ਵੀ ਪਾਣੀ, ਥੱਲੇ ਜ਼ਮੀਨ ’ਤੇ ਵੀ ਪਾਣੀ। ਤੇ ਦਸ ਵੀਹ ਬੰਦੇ ਉੱਠ ਬੈਠੇ ਤੇ ਤੁਰਨ ਲੱਗੇ। ਮੈਂ ਕਥਾ ਜਾਰੀ ਰੱਖੀ, ਭਾਵੇਂ ਮੇਰੇ ਵੀ ਤਿੰਨੇ ਕੱਪੜੇ ਭਿੱਜ ਗਏ। ਦਸਤਾਰ ਮੇਰੀ ਭਿੱਜ ਗਈ ਔਰ ਦਸਤਾਰ ਵਿੱਚੋਂ ਵੀ ਪਾਣੀ ਚੋਣ ਲੱਗ ਪਿਆ। ਜਦ ਵੀਹ ਬੰਦੇ ਸੰਗਤ ਵਿੱਚੋਂ ਉੱਠ ਕੇ ਜਾਣ ਲੱਗੇ ਤਾਂ ਹਲਚਲ ਜਿਹੀ ਸ਼ੁਰੂ ਹੋ ਗਈ! ਤੇ ਖੜੇ ਹੋ ਕੇ ਨਵਾਬ ਮਲੇਰ ਕੋਟਲੇ ਨੇ ਕਿਹਾ—ਮੈਂ ਤਾਂ ਸਿੱਖਾਂ ਬਾਰੇ ਪੜ੍ਹਿਆ ਸੀ ਕਿ ਜੇ ਤੀਰਾਂ ਤੇ ਗੋਲੀਆਂ ਦਾ ਵੀ ਮੀਂਹ ਪਵੇ ਤਾਂ ਵੀ ਇਹ ਮੈਦਾਨ ਨਹੀਂ ਛੋੜਦੇ, ਤੁਸੀਂ ਤਾਂ ਮੀਂਹ ਦੇ ਪਾਣੀ ਕਰਕੇ ਕਾਨਫ਼ਰੰਸ

ਛੋੜੀ ਜਾਂਦੇ ਹੋ। ਸਿਰਫ਼ ਪਾਣੀ ਦੀਆਂ ਬੂੰਦਾਂ ਪਈਆਂ ਨੇ। ਤੁਸੀਂ ਕਾਨਫ਼ਰੰਸ ਛੋੜ ਕੇ ਜਾ ਰਹੇ ਹੋ! ਇਹ ਬੋਲ ਸੁਣਦਿਆਂ ਹੀ ਸੰਗਤਾਂ ਵੱਲੋਂ ਜੈਕਾਰੇ ਗੱਜਣ ਲੱਗ ਗਏ। ਜੈਕਾਰੇ ਸੁਣ ਕੇ ਉਹ ਉੱਠੇ ਹੋਏ ਮਨੁੱਖ ਵੀ ਬੈਠ ਗਏ। ਮੈਨੂੰ ਉਥੇ ਉਸ ਭਰੀ ਸਭਾ ਵਿਚ ਕਹਿਣਾ ਪਿਆ ਕਿ ਤਿੰਨ ਸੌ ਸਾਲ ਪਹਿਲੇ ਜਿਸ ਨੇ ਹਾਅ ਦਾ ਨਾਹਰਾ ਮਾਰਿਆ ਸੀ, ਉਹਦੀ ਰੂਹ ਅਜੇ ਵੀ ਮੌਜੂਦ ਹੈ, ਹਾਅ ਦਾ ਨਾਹਰਾ ਮਾਰਨ ਵਾਸਤੇ। ਤੁਸੀਂ ਕਿਉਂ ਘਬਰਾ ਗਏ ਓ।

ਇਹ ਨਵਾਬ ਮਲੇਰ ਕੋਟਲਾ ਮੇਰੇ ਕੋਲ ਬੈਠਾ ਰਿਹਾ, ਸਾਰੀ ਕਾਨਫ਼ਰੰਸ ਉਸ ਨੇ ਨਿਬਾਹੀ ਅਰ ਬੜੇ ਜਜ਼ਬਾਤੀ ਢੰਗ ਨਾਲ ਬੋਲੇ। ਕਹਿੰਦਾ—ਬਦਕਿਸਮਤੀ ਹੈ ਰੂਇ ਜ਼ਮੀਨ 'ਤੇ ਇੱਕੋ ਇਕ ਇਹ ਕੌਮ ਹੈ, ਜਿਸ ਦੇ ਕੋਲ ਸ਼ਹੀਦਾਂ ਦੀਆਂ ਡਾਰਾਂ ਨੇ, ਸਿਰਫ਼ ਇਕ ਸ਼ਹੀਦ ਨਹੀਂ। ਜਿਸ ਦੇ ਕੋਲ ਗਿਆਨ ਦਾ ਸਾਗਰ ਹੈ, ਜੋ ਦਾਨੀ ਨੇ, ਗਿਆਨੀ ਨੇ, ਸ਼ਰਧਾਲੂ ਨੇ, ਨਿੱਤਨੇਮੀ ਨੇ, ਪ੍ਰੇਮੀ ਨੇ। ਪਰ ਇਸ ਸਭ ਕੁਛ ਦਾ ਇਵਜ਼ਾਨਾ, ਮੋਖ਼ਸ਼ ਤੇ ਸਨਮਾਨ ਵਜੋਂ ਇਸ ਕੌਮ ਦੀ ਝੋਲੀ 'ਚ ਜੋ ਕੁਛ ਪੈਣਾ ਚਾਹੀਦਾ ਸੀ, ਨਹੀਂ ਪਿਆ। ਨਾ ਦੇਸ਼ ਵਾਸੀਆਂ ਨੇ ਕੁਝ ਝੋਲੀ ਵਿਚ ਪਾਇਆ ਤੇ ਨਾ ਵਿਦੇਸ਼ੀਆਂ ਦੀ ਸਮਝ ਵਿਚ ਕੁਛ ਆਇਆ। ਹਾਅ ਦਾ ਨਾਅਰਾ ਮਾਰਨ ਵਾਲੇ ਦੇ ਇਹ ਜਜ਼ਬਾਤੀ ਅਲਫ਼ਾਜ਼ ਕੌਮ ਦਾ ਮਨੋ-ਬਲ ਉੱਚਾ ਚੁੱਕਣ ਲਈ ਬੜੇ ਮਹੱਤਵਪੂਰਨ ਸਨ।

## 2. ਵਾਰਤਾਲਾਪ ਨਾਸਤਿਕ ਨਾਲ

ਇੰਦੌਰ ਵਿਚ ਇਕ ਦਫ਼ਾ ਅਗਰਵਾਲ ਬਰਾਦਰੀ ਦੀ ਤਰਫ਼ੋਂ ਬੜੇ ਵੱਡੇ ਪੱਧਰ 'ਤੇ ਇਕ ਸਰਬ ਧਰਮ ਸੰਮੇਲਨ ਸੀ। ਸਾਰੇ ਧਰਮਾਂ ਦੇ ਵਕਤੇ ਬੁਲਾਏ ਗਏ। ਹਿੰਦੋਸਤਾਨ ਵਿਚ ਇਸ ਤਰ੍ਹਾਂ ਕਦੀ ਕਦੀ ਕਿਸੇ ਕਿਸੇ ਸ਼ਹਿਰ ਵਿਚ ਚੱਲਦਾ ਹੀ ਰਹਿੰਦਾ ਹੈ। ਸਰਬ ਧਰਮ ਸੰਮੇਲਨ ਉਸ ਨੂੰ ਕਹਿੰਦੇ ਨੇ। ਉਸ ਸਰਬ ਧਰਮ ਸੰਮੇਲਨ ਵਿਚ ਖ਼ੁਸ਼ਕਿਸਮਤੀ ਸਮਝੋ ਜਾਂ ਬਦਕਿਸਮਤੀ ਸਮਝੋ ਪ੍ਰੋਫ਼ੈਸਰ ਸਾਲੂਕੇ ਨੂੰ ਵੀ ਤਾਮਿਲਨਾਡ ਤੋਂ ਬੁਲਾਇਆ ਸੀ, ਜੋ ਨਾਸਤਿਕ ਸੀ ਤੇ ਉਸ ਨੇ ਐਨਾਨ ਕੀਤਾ ਸੀ ਕਿ ਜਿਤਨੇ ਧਾਰਮਿਕ ਵਕਤੇ ਨੇ, ਮੈਂ ਇਨ੍ਹਾਂ ਸਾਰਿਆਂ ਦੀ ਗੱਲ ਰੱਦ ਕਰ ਦੇਣੀ ਹੈ। ਇਨ੍ਹਾਂ ਦੀ ਗੱਲ ਗ਼ਲਤ ਸਾਬਤ ਕਰਨੀ ਹੈ। ਸਨਾਤਨ ਮਤ ਦੇ ਵਕਤੇ, ਆਰੀਆ ਸਮਾਜ ਦੇ ਵਕਤੇ, ਜੈਨੀਆਂ ਦੇ ਵਕਤੇ ਪਹੁੰਚੇ। ਫਿਰ ਇਸਲਾਮ ਦਾ ਵਕਤਾ ਕਰਾਚੀ ਤੋਂ ਆਇਆ ਸੀ, ਏਨਾ ਮੈਨੂੰ ਯਾਦ ਹੈ। ਈਸਾਈਅਤ ਨੂੰ ਪੇਸ਼ ਕਰਨ ਲਈ ਬਕਾਇਦਾ ਪਾਦਰੀ ਵੀ ਪਹੁੰਚਿਆ। ਸਿੱਖ ਧਰਮ ਦੀ ਤਰਫ਼ੋਂ ਬੋਲਣ ਲਈ ਦਾਸ ਨੂੰ ਦਿੱਲੀ ਤੋਂ ਲੈ ਗਏ। ਲੇਕਿਨ ਪ੍ਰੋਫ਼ੈਸਰ ਸਾਲੂਕੇ ਨੂੰ ਵੇਖ ਕੇ ਮੈਨੂੰ ਵੀ ਘਬਰਾਹਟ ਹੋਈ। ਹਰ ਵਕਤੇ

ਨੂੰ ਸਿਰਫ਼ ਬਾਈ-ਬਾਈ ਮਿੰਟ ਮਿਲਣੇ ਸਨ ਤੇ ਪ੍ਰੋਫ਼ੈਸਰ ਸਾਲੂਕੇ ਨੂੰ ਹਰ ਵਕਤੇ ਤੋਂ ਬਾਅਦ ਦਸ-ਦਸ ਮਿੰਟ ਦਾ ਟਾਇਮ ਮਿਲਣਾ ਸੀ। ਕਿਉਂਕਿ ਉਸ ਨੇ ਕਹਿ ਦਿੱਤਾ ਸੀ ਕਿ ਮੈਂ ਹਰ ਇਕ ਦੀ ਗੱਲ ਰੱਦ ਕਰ ਦੇਣੀ ਹੈ ਕਿ ਕੋਈ ਪਰਮਾਤਮਾ ਨਹੀਂ ਹੈ। ਧਾਰਮਿਕ ਵਕਤੇ, ਇਹ ਧਾਰਮਿਕ ਲੋਕ ਦੁਨੀਆ ਦਾ ਵਕਤ ਜ਼ਾਇਆ ਕਰਦੇ ਨੇ।

ਉਸ ਨੇ ਬਹੁਤ ਸਾਰੀਆਂ ਕਿਤਾਬਾਂ ਨਾਸਤਿਕਤਾ 'ਤੇ ਲਿਖੀਆਂ, ਵਾਮ-ਮਾਰਗੀਆਂ ਦੇ ਇਕ ਸ਼ਲੋਕ ਨੂੰ ਆਧਾਰ ਬਣਾ ਕੇ ਉਹ ਆਖਦਾ ਸੀ ਕਿ ਕੋਈ ਪਰਮਾਤਮਾ ਨਹੀਂ ਹੁੰਦਾ :

> ਅੰਨ ਅੰਨ 'ਤੇ ਹੋਤ ਹੈ ਘਾਸ ਘਾਸ 'ਤੇ ਹੋਇ।
> ਤਿਉਂ ਮਨੁਸ਼ ਮਨੁੱਸ਼ 'ਤੇ ਕਰਤਾ ਅਵਰ ਨ ਕੋਇ।

ਉਨ੍ਹਾਂ ਮੁਤਾਬਿਕ ਇੰਜ ਪ੍ਰਕਿਰਤੀ ਵਿਚ ਸੁਭਾਵਿਕ ਵਿਕਾਸ ਚੱਲ ਰਿਹਾ ਹੈ। ਕਰਤਾ (ਰੱਬ) ਕੋਈ ਵੀ ਨਹੀਂ ਔਰ ਉਸ ਕਰਤੇ ਦੀ ਕਲਪਨਾ ਕਰਕੇ ਉਹਨੂੰ ਪ੍ਰਾਪਤ ਕਰਨ ਦੀ ਕੋਸ਼ਿਸ਼ ਕਰਨੀ ਆਪਣਾ ਵਕਤ ਜ਼ਾਇਆ ਕਰਨਾ ਹੈ। ਉਹ ਅਕਸਰ ਆਪਣੇ ਲੈਕਚਰਾਂ ਔਰ ਲੇਖਣੀ ਵਿਚ ਐਸਾ ਕਹਿੰਦਾ ਤੇ ਲਿਖਦਾ ਸੀ।

ਮੈਂ ਅਰਜ਼ ਕਰਾਂ—ਮਹਾਨ ਸਿਖਰ ਦੇ ਚੋਟੀ ਦੇ ਭਗਤ ਵੀ ਹਿੰਦੋਸਤਾਨ ਨੇ ਪੈਦਾ ਕੀਤੇ ਨੇ ਤੇ ਚੋਟੀ ਦੇ ਨਾਸਤਿਕ ਵੀ ਏਸੇ ਦੇਸ ਨੇ ਪੈਦਾ ਕੀਤੇ ਨੇ। ਜਿਨ੍ਹਾਂ ਨੇ ਬੜੀਆਂ ਬੜੀਆਂ ਦਲੀਲਾਂ ਦਿੱਤੀਆਂ ਨੇ ਕਿ ਕੋਈ ਰੱਬ ਨਹੀਂ ਹੈ। ਉਹਨੂੰ ਦੇਖ ਕੇ ਮੈਨੂੰ ਥੋੜ੍ਹੀ ਜਿਹੀ ਘਬਰਾਹਟ ਹੋਈ ਕਿ ਇਹਨੂੰ ਹਰ ਵਕਤੇ ਤੋਂ ਬਾਅਦ ਸਮਾਂ ਮਿਲਣਾ ਹੈ ਔਰ ਇਸ ਨੇ ਹਰ ਇੱਕ ਦੀ ਗੱਲ ਰੱਦ ਕਰਨੀ ਹੈ। ਬੜੇ ਜ਼ਰਖੇਜ਼ ਦਿਮਾਗ਼ ਵਾਲਾ ਬੰਦਾ ਹੈ, ਬੜੀ ਬਰੀਕ ਬੁੱਧੀ ਦਾ ਮਾਲਕ ਹੈ। ਸੰਮੇਲਨ ਆਰੰਭ ਹੋਇਆ, ਇਸਲਾਮ ਤੋਂ ਗੱਲ ਸ਼ੁਰੂ ਹੋਈ। ਮੌਲਵੀ ਨੇ ਬਾਈ ਮਿੰਟਾਂ ਵਿਚ ਪਰਦੇ (ਬੁਰਕੇ) ਦੀ ਗੱਲ ਕੀਤੀ, ਖ਼ੁਦਾ ਦੀ ਗੱਲ ਕੀਤੀ। ਜਿਹਨੂੰ ਉਹ ਸਤਵੇਂ ਅਸਮਾਨ ਵਿਚ ਰਹਿੰਦਾ ਕਹਿੰਦੇ ਨੇ। ਉਹਦੀ ਪ੍ਰਾਪਤੀ ਦੀਆਂ ਗੱਲਾਂ ਕੀਤੀਆਂ। ਰੋਜ਼ੇ ਤੇ ਜ਼ਕਾਤ ਦੀ ਗੱਲ ਕੀਤੀ, ਹੱਜ ਦੀ ਗੱਲ ਕੀਤੀ। ਕੁਰਾਨ ਦੀ ਤਲਾਵਤ ਦੀ ਗੱਲ ਕੀਤੀ ਔਰ ਬੜੇ ਮੁਹੱਜ਼ਬ ਢੰਗ ਨਾਲ, ਬੜੇ ਬਾ-ਦਲੀਲ ਢੰਗ ਨਾਲ। ਪਰਦੇ ਨੂੰ ਲੈ ਕੇ ਦਸ ਮਿੰਟ ਪ੍ਰੋਫ਼ੈਸਰ ਸਾਲੂਕੇ ਨੇ ਇਸ ਢੰਗ ਦੇ ਵਕਤਵ (ਵਿਚਾਰ) ਰੱਖੇ ਕਿ ਤਾੜੀਆਂ ਉਸ ਪ੍ਰੋਫ਼ੈਸਰ ਸਾਲੂਕੇ ਦੇ ਹੱਕ ਵਿਚ ਵੱਜ ਗਈਆਂ ਤੇ ਉਸ ਨੇ ਉਸ ਮੌਲਵੀ ਦੇ ਵਿਚਾਰਾਂ ਦੀਆਂ ਧੱਜੀਆਂ ਉਡਾ ਦਿੱਤੀਆਂ। ਉਹ ਵਾਕਿਆਤ ਅਜੇ ਤਕ ਮੈਨੂੰ ਯਾਦ ਹੈ। ਬਹੁਤ ਸਾਰੀ ਪੁਲਿਸ ਦਾ ਵੀ ਇੰਤਜ਼ਾਮ ਕੀਤਾ ਗਿਆ ਸੀ ਕਿ ਕਿਤੇ ਇਸ ਬਹੁਤ ਵੱਡੇ

ਇਕੱਠ ਵਿਚ ਮਜ਼੍ਹਬੀ ਤਨਾਓ ਪੈਦਾ ਨਾ ਹੋ ਜਾਏ। ਵਕਤੇ ਸਾਰਿਆਂ ਧਰਮਾਂ ਦੇ ਸਨ ਤੇ ਖੁੱਲ੍ਹੇ ਪੰਡਾਲ ਵਿਚ ਇਹ ਸਮਾਗਮ ਸੀ। ਉਸ ਮੌਲਵੀ ਦੀ ਦੁਰਦਸ਼ਾ ਦੇਖ ਕੇ ਅੱਧਾ ਹੌਂਸਲਾ ਮੇਰਾ ਪਸਤ ਹੋ ਗਿਆ।

ਇਸ ਤੋਂ ਬਾਅਦ ਸੁਆਮੀ ਕ੍ਰਿਸ਼ਨਾਨੰਦ ਬੋਲੇ, ਆਰੀਆ ਸਮਾਜ ਦਾ ਵਕਤਾ ਬੋਲਿਆ। ਬੋਧੀਆਂ ਵੱਲੋਂ ਇਕ ਚੋਟੀ ਦਾ ਵਕਤਾ ਬੋਲਿਆ ਜੋ ਕਿਸੇ ਕਾਲਜ ਵਿਚ ਪ੍ਰੋਫ਼ੈਸਰ ਸੀ। ਹਰ ਇਕ ਦੀ ਗੱਲ ਪ੍ਰੋਫ਼ੈਸਰ ਸਾਲ੍ਹਕੇ ਰੱਦ ਕਰਦਾ ਗਿਆ। ਆਖਣ ਲੱਗਾ ਕਿ ਇਹ ਉਸ ਜ਼ਮਾਨੇ ਦੀਆਂ ਗੱਲਾਂ ਨੇ ਜਦੋਂ ਮਨੁੱਖ ਦੇ ਕੋਲ ਕੁਛ ਵੀ ਕੰਮ ਨਹੀਂ ਸੀ। ਮਨੁੱਖ ਉਦੋਂ ਜੰਗਲਾਂ ਵਿਚ ਰਹਿੰਦਾ ਸੀ। ਦਰੱਖ਼ਤ ਹੀ ਇਸ ਦਾ ਮਕਾਨ ਸਨ। ਪਹਾੜਾਂ ਦੀਆਂ ਕੰਦਰਾਂ ਹੀ ਇਸ ਦਾ ਘਰ ਸੀ। ਜੰਗਲ ਦੇ ਫਲ ਆਦਿ ਖਾ ਲੈਣੇ, ਸ਼ਿਕਾਰ ਕਰ ਕੇ ਆਪਣੀ ਉਪਜੀਵਕਾ ਚਲਾ ਲੈਣੀ। ਕੋਈ ਪਰਿਵਾਰ ਦੀ ਜ਼ਿੰਮੇਵਾਰੀ ਨਹੀਂ ਸੀ, ਨਾ ਇਸ ਦੀ ਕੋਈ ਸਮਾਜਿਕ ਜ਼ਿੰਦਗੀ ਸੀ। ਨਾ ਇਸ ਦੀ ਕੋਈ ਰਾਜਨੀਤਕ ਜ਼ਿੰਦਗੀ ਸੀ। ਉਦੋਂ ਸਮੇਂ ਨੂੰ ਪਾਸ ਕਰਨ ਵਾਸਤੇ ਧਰਮ ਦੀ ਕਲਪਨਾ ਕੀਤੀ ਗਈ। ਉਸ ਨੇ ਆਪਣੇ ਤਰਫ਼ੋਂ ਇਹ ਦਲੀਲਾਂ ਦਿੱਤੀਆਂ ਕਿ ਵਕਤ ਨੂੰ ਪਾਸ ਕਰਨ ਵਾਸਤੇ ਈਸ਼ਵਰ ਦੀ ਕਲਪਨਾ ਕੀਤੀ ਗਈ ਹੈ। ਰੱਬ ਸਿਰਫ਼ ਕਲਪਨਾ ਹੈ ਔਰ ਉਸ ਕਲਪਨਾ ਨੂੰ ਇੰਨੇ ਸੋਹਣੇ ਢੰਗ ਨਾਲ ਗ੍ਰੰਥਕਾਰਾਂ ਨੇ ਦੁਹਰਾਇਆ ਹੈ ਤੇ ਸਦੀਆਂ ਤਕ ਪ੍ਰਗਟ ਕੀਤਾ ਹੈ ਕਿ ਅੱਜ ਕਲਪਨਾ ਬਿਲਕੁਲ ਸਾਕਾਰ ਹੋ ਗਈ ਹੈ। ਉਸ ਨੇ ਐਸਾ ਉਸ ਇਕੱਠ ਵਿਚ ਆਖਿਆ ਕਿ ਰੱਬ ਸਿਰਫ਼ ਕਲਪਨਾ ਹੈ ਔਰ ਉਸ ਨੇ ਇਸ 'ਤੇ ਬੜੀਆਂ ਦਲੀਲਾਂ ਦਿੱਤੀਆਂ ਕਿ ਮਜਨੂੰ ਨੂੰ ਹਰ ਪਾਸੇ ਲੈਲਾ ਦਿਖਾਈ ਦਿੰਦੀ ਸੀ ਪਰ ਹਰ ਪਾਸੇ ਲੈਲਾ ਕੋਈ ਨਹੀਂ ਸੀ। ਸਿਰਫ਼ ਉਸ ਦੀ ਕਲਪਨਾ ਸੀ। ਇੰਜ ਹੀ ਉਸ ਨੇ ਹੋਰ ਕਿਹਾ ਕਿ ਅਗਰ ਕਿਸੇ ਨੂੰ ਈਸ਼ਵਰ ਦੀ ਕੋਈ ਝਲਕ ਵੀ ਮਿਲੀ ਏ ਤੇ ਉਹ ਉਸ ਦਾ ਦਾਅਵਾ ਵੀ ਕਰਦਾ ਹੈ ਤਾਂ ਇਹ ਸਿਰਫ਼ ਉਸ ਮਨੁੱਖ ਦੀ ਨਿੱਜੀ ਕਲਪਨਾ ਹੋ ਸਕਦੀ ਹੈ, ਹਕੀਕਤ ਨਹੀਂ।

ਇੰਜ ਇਕ-ਇਕ ਵਕਤੇ ਦੀਆਂ ਗੱਲਾਂ ਉਹ ਰੱਦ ਕਰਦਾ ਗਿਆ। ਮੈਨੂੰ ਫਿਰ ਅੰਦਰੋਂ ਅਰਦਾਸ ਕਰਨੀ ਪਈ। ਮੈਂ ਆਖਿਆ—ਹੇ ਮਹਾਰਾਜ! ਤੇਰੀ ਬਾਣੀ ਦੀ ਗੱਲ ਕਰਨੀ ਹੈ ਤੇ ਗ਼ਾਲਬਨ ਦੋ ਲੱਖ ਦਾ ਇਕੱਠ ਹੈ। ਬਹੁਤ ਦੂਰ ਤਕ ਜਨਤਾ ਹੀ ਜਨਤਾ ਬੈਠੀ ਸੀ ਔਰ ਹਰ ਮਜ਼੍ਹਬ ਦੇ ਲੋਕ ਬੈਠੇ ਸਨ। ਕਈ ਦਿਨ ਅਖ਼ਬਾਰਾਂ ਵਿਚ ਉਸ ਸਮਾਗਮ ਦਾ ਬਕਾਇਦਾ ਜ਼ਿਕਰ ਚੱਲਦਾ ਰਿਹਾ। ਦੁਨੀਆ ਦੂਰ-ਦੂਰ ਤੋਂ ਪਹੁੰਚੀ ਔਰ ਤਮਾਮ ਧਰਮਾਂ ਦੇ ਚੋਟੀ ਦੇ ਵਕਤੇ ਉਥੇ ਪਹੁੰਚੇ। ਆਰੀਆ ਸਮਾਜ ਦੀ ਗੱਲ ਵੀ ਉਸ ਨੇ ਰੱਦ ਕੀਤੀ, ਸਨਾਤਨ ਮਤ 'ਤੇ ਵੀ ਉਸ ਨੇ ਲਾਂਛਣ ਲਾਏ। ਇਸਲਾਮ ਦੀ ਸ਼ਰ੍ਹਾ ਦੀ ਵੀ ਉਸ ਨੇ ਖਿਚਾਈ ਕੀਤੀ।

ਸਤਵੇਂ ਨੰਬਰ 'ਤੇ ਦਾਸ ਨੂੰ ਖੜਾ ਕੀਤਾ ਗਿਆ ਤਾਂ ਉਦੋਂ ਵੀ ਮੇਰੇ ਮਨ ਵਿਚ ਅਰਦਾਸ ਹੀ ਸੀ। ਮੈਂ ਕਿਹਾ—ਦਾਤਾ! ਆਪਣੇ ਬਿਰਦ ਬਾਣੇ ਦੀ ਲਾਜ ਰੱਖੀਂ। ਇਹ ਬੜੇ ਜ਼ਰਖ਼ੇਜ਼ ਦਿਮਾਗ਼ ਦਾ ਬੰਦਾ ਹੈ। ਦਾਸ ਬਾਈ ਮਿੰਟ ਜਦ ਬੋਲਿਆ ਤਾਂ ਮੇਰੇ ਬੋਲਣ ਤੋਂ ਬਾਅਦ ਉਹ ਖੜਾ ਹੋ ਗਿਆ ਤੇ ਭਰੀ ਸਭਾ ਵਿਚ ਮੈਨੂੰ ਕਹਿਣ ਲੱਗਾ ਕਿ ਮੈਂ ਤੁਹਾਡੇ ਉਪਰ ਨਿੱਜੀ ਪ੍ਰਸ਼ਨ ਕਰਨੇ ਨੇ ਹੋਰ ਕੁਛ ਨਹੀਂ। ਮੈਨੂੰ ਕਹਿਣ ਲੱਗਾ ਕਿ ਗੁਰਬਾਣੀ ਦੇ ਆਧਾਰ 'ਤੇ ਬਾਈ ਮਿੰਟ ਜਿਸ ਪਰਮਾਤਮਾ ਦੀ ਤੁਸੀਂ ਗੱਲ ਕੀਤੀ, ਉਸ ਨੂੰ ਤੁਸੀਂ ਵੇਖਿਆ ਹੈ ? ਉਸ ਨੇ ਇਥੋਂ ਗੱਲ ਆਰੰਭ ਕੀਤੀ ਕਿ ਉਸ ਨੂੰ ਤੁਸੀਂ ਵੇਖਿਆ ਹੈ ? ਮੈਂ ਕਿਹਾ—ਨਹੀਂ, ਤਾਂ ਕਹਿਣ ਲੱਗਾ ਕਿ ਜਿਸ ਨੂੰ ਤੁਸੀਂ ਵੇਖਿਆ ਨਹੀਂ, ਜਾਣਿਆ ਨਹੀਂ, ਉਸ ਦੀ ਕਾਫ਼ੀ ਸਮੇਂ ਤੋਂ ਤੁਸੀਂ ਚਰਚਾ ਕਰ ਰਹੇ ਹੋ! ਕੀ ਇਹ ਸਰੋਤਿਆਂ ਦਾ ਤੇ ਆਪਣਾ ਸਮਾਂ ਬਰਬਾਦ ਨਹੀਂ ਕਰ ਰਹੇ! ਵਕਤ ਬਰਬਾਦ ਨਹੀਂ ਕਰ ਰਹੇ। ਮੈਂ ਉਸ ਦੇ ਸਾਹਮਣੇ ਇਕ ਦਲੀਲ ਰੱਖੀ ਕਿ ਲਾਜ਼ਮੀ ਤਾਂ ਨਹੀਂ ਜਿਹੜੀ ਚੀਜ਼ ਦਿਖਾਈ ਨਾ ਦੇਵੇ, ਉਹ ਹੈ ਈ ਨਹੀਂ ? ਜਾਂ ਜਿਸ ਨੇ ਦੇਖੀ ਨਹੀਂ ਤਾਂ ਇਹੀ ਪ੍ਰਮਾਣ ਮੰਨ ਲਿਆ ਜਾਏ ਕਿ ਉਹ ਹੈ ਈ ਨਹੀਂ। ਇਹ ਕੋਈ ਪ੍ਰਮਾਣ ਨਹੀਂ, ਇਹ ਕੋਈ ਸਬੂਤ ਨਹੀਂ ਕਿ ਕਿਸੇ ਨੇ ਕੋਈ ਚੀਜ਼ ਨਹੀਂ ਦੇਖੀ ਤਾਂ ਉਹਦੀ ਹੋਂਦ ਹੈ ਈ ਨਹੀਂ। ਜਿਵੇਂ ਮੈਂ ਕੋਈ ਸ਼ਹਿਰ ਨਹੀਂ ਦੇਖਿਆ ਤੇ ਮੈਂ ਕਹਿ ਦਿਆਂ ਉਹ ਹੈ ਈ ਨਹੀਂ। ਕਿਉਂਕਿ ਮੈਂ ਦੇਖਿਆ ਹੀ ਨਹੀਂ। ਕੋਈ ਮੁਲਕ ਮੈਂ ਨਹੀਂ ਦੇਖਿਆ ਤੇ ਮੇਰਾ ਨਾ ਦੇਖਣਾ ਇਕ ਪ੍ਰਮਾਣ ਮੰਨਿਆ ਜਾਏ। ਫਿਰ ਮੈਂ ਕਿਹਾ ਕਿ ਕੁਝ ਐਸਾ ਅਦ੍ਰਿਸ਼ ਵੀ ਹੁੰਦਾ ਹੈ ਜੋ ਅੱਖਾਂ ਨਾਲ ਦਿਖਾਈ ਨਹੀਂ ਦਿੰਦਾ, ਜੈਸੇ ਵਗਦੀ ਹੋਈ ਪਵਨ। ਮੈਂ ਕਿਹਾ ਕਿ ਮਿਰਚਾਂ ਦਿਖਾਈ ਦਿੰਦੀਆਂ ਨੇ ਪਰ ਕੁੜੱਤਣ ਨਹੀਂ ਦਿਖਾਈ ਦਿੰਦੀ। ਸ਼ੱਕਰ ਦਿਖਾਈ ਦਿੰਦੀ ਏ, ਮਿਠਾਸ ਨਹੀਂ ਦਿਖਾਈ ਦਿੰਦੀ। ਕੋਈ ਇਹ ਆਖੇ ਕਿ ਸ਼ੱਕਰ ਦੇ ਨਾਲ-ਨਾਲ ਮਿਠਾਸ ਵੀ ਦਿਖਾਓ ਤੇ ਕਿਸ ਤਰ੍ਹਾਂ ਦਿਖਾਓਗੇ। ਮਿਰਚਾਂ ਦੇ ਨਾਲ-ਨਾਲ ਇਹਦੀ ਕੁੜੱਤਣ ਦਿਖਾਓ। ਐਸਾ ਨਹੀਂ ਹੋ ਸਕਦਾ। ਮਿਰਚ ਦਿਖਾਈ ਜਾ ਸਕਦੀ ਹੈ, ਕੁੜੱਤਣ ਨਹੀਂ। ਸ਼ੱਕਰ ਦਿਖਾਈ ਜਾ ਸਕਦੀ ਹੈ, ਮਿਠਾਸ ਨਹੀਂ। ਮੈਂ ਕਿਹਾ ਕਿ ਫੁੱਲ ਵੇਖ ਸਕਦੇ ਹਾਂ, ਮਹਿਕ ਨਹੀਂ ਵੇਖ ਸਕਦੇ। ਹਵਾ ਸਪਰਸ਼ ਕਰ ਸਕਦੇ ਹਾਂ, ਦਿਖਾਈ ਤਾਂ ਨਹੀਂ ਦਿੰਦੀ। ਹੁਣ ਕਹਿ ਦਈਏ ਹਵਾ ਨਹੀਂ ਹੈ! ਮਹਿਕ ਨਹੀਂ ਹੈ! ਕੁੜੱਤਣ ਨਹੀਂ ਹੈ! ਮਿਠਾਸ ਨਹੀਂ ਹੈ, ਇਸ ਨਾ ਦੇਖਣੇ ਨੂੰ ਪ੍ਰਮਾਣ ਮੰਨ ਲਈਏ! ਇਸ ਨਾ ਦੇਖਣੇ ਨੂੰ ਹੀ ਉਦਾਹਰਣ ਮੰਨ ਲਈਏ!

ਉਹ ਅੱਗੋਂ ਹੱਸ ਪਿਆ। ਮੈਨੂੰ ਕਹਿਣ ਲੱਗਾ ਕਿ ਇਹ ਜਿਹੜੇ ਤੁਸੀਂ ਪ੍ਰਮਾਣ ਦਿੱਤੇ ਨੇ, ਹਜ਼ਾਰਾਂ ਸਾਲ ਪੁਰਾਣੇ ਹੋ ਗਏ ਨੇ। ਇਨ੍ਹਾਂ ਵਿਚ ਜਿੰਦ ਜਾਨ

ਕੋਈ ਨਹੀਂ। ਕਹਿੰਦਾ, ਇਹ ਪ੍ਰਮਾਣ ਮੈਂ ਪੜ੍ਹੇ ਨੇ। ਕਹਿਣ ਲੱਗਾ ਕਿ ਪਵਨ ਜਦ ਚੱਲਦੀ ਏ ਮਹਿਸੂਸ ਹੁੰਦੀ ਏ ਕਿ ਹਵਾ ਹੈ। ਮੂੰਹ ਵਿਚ ਸ਼ੱਕਰ ਨੂੰ ਰੱਖੀਏ ਤਾਂ ਮਿਠਾਸ ਦਾ ਪਤਾ ਚੱਲ ਜਾਂਦਾ ਹੈ। ਮੂੰਹ ਵਿਚ ਮਿਰਚ ਨੂੰ ਪਾਈਏ ਤਾਂ ਕੁੜੱਤਣ ਤਾ ਪਤਾ ਚੱਲ ਜਾਂਦਾ ਹੈ। ਫੁੱਲਾਂ ਨੂੰ ਨਾਸਕਾ ਦੇ ਨੇੜੇ ਲਿਆਈਏ ਤਾਂ ਸੁਗੰਧੀ ਦਾ ਪਤਾ ਚੱਲ ਜਾਂਦਾ ਹੈ। ਜ਼ਬਾਨ ਨਾਲ ਵਾਹਿਗੁਰੂ ਵਾਹਿਗੁਰੂ ਕਰਦੇ ਰਹੀਏ, ਕੀ ਵਾਹਿਗੁਰੂ ਦਾ ਕੋਈ ਪਤਾ ਚੱਲਦਾ ਹੈ! ਕੀ ਉਸ ਦਾ ਕੋਈ ਬੋਧ ਹੁੰਦਾ ਹੈ! ਕੀ ਉਹ ਕੋਈ ਦਿਖਾਈ ਦਿੰਦਾ ਹੈ! ਕੋਈ ਰਸ ਬਣਦਾ ਹੈ! ਜੇ ਨਹੀਂ ਤਾਂ ਇਹ ਕਪੋਲ ਕਲਪਨਾ ਤੋਂ ਇਲਾਵਾ ਹੋਰ ਕੀ ਏ ? ਜਿਸ ਵਕਤ ਮੂੰਹ ਵਿਚ ਸ਼ੱਕਰ ਰੱਖੀਏ, ਉਸੇ ਵਕਤ ਮੂੰਹ ਨੂੰ ਮਿਠਾਸ ਦਾ ਸੁਆਦ ਆ ਜਾਂਦਾ ਹੈ। ਮੂੰਹ ਵਿਚ ਮਿਰਚਾਂ ਰੱਖੀਏ, ਉਸੇ ਵਕਤ ਪਤਾ ਚੱਲ ਜਾਂਦਾ ਹੈ ਕਿ ਕੁੜੱਤਣ ਹੈ। ਵਾਹਿਗੁਰੂ ਵਾਹਿਗੁਰੂ ਆਖੀਏ, ਕੀ ਉਸੇ ਵਕਤ ਪਤਾ ਚੱਲਦਾ ਹੈ ਕਿ ਵਾਹਿਗੁਰੂ ਹੈ! ਸਿਵਾਏ ਕਲਪਨਾ ਤੋਂ ਇਹ ਹੋਰ ਕੀ ਏ ?

ਮੈਂ ਅਰਜ਼ ਕਰਾਂ—ਇਹ ਆਪਣੇ ਵਕਤ ਦਾ ਬਹੁਤ ਜ਼ਰਖ਼ੇਜ਼ ਦਿਮਾਗ਼ ਦਾ ਬੰਦਾ ਹੈ ਤੇ ਵਾਮ-ਮਾਰਗੀਆਂ ਤੋਂ ਪ੍ਰੇਰਿਤ ਹੋ ਕੇ ਇਸ ਨੇ ਬਹੁਤ ਸਾਰੀਆਂ ਕਿਤਾਬਾਂ ਲਿਖੀਆਂ ਹਨ। ਜਿਹੜਾ ਵੀ ਨੌਜਵਾਨ ਇਸ ਨੂੰ ਪੜ੍ਹਦਾ ਹੈ ਤਕਰੀਬਨ ਤਕਰੀਬਨ ਅੰਦਰੋਂ ਬਾਗ਼ੀ ਹੋ ਜਾਂਦਾ ਹੈ। ਉਹਦਾ ਹਿਰਦਾ ਹਿੱਲ ਜਾਂਦਾ ਹੈ। ਮੈਂ ਉਸ ਦੇ ਸਾਹਮਣੇ ਇਕ ਦੂਸਰੀ ਦਲੀਲ ਰੱਖੀ। ਮੈਂ ਕਿਹਾ ਕਿ ਐਸਾ ਹੋ ਸਕਦਾ ਹੈ ਕਿ ਇਕ ਬੰਦਾ ਬੇਹੋਸ਼ ਹੈ ਤੇ ਹਵਾ ਦੇ ਤੇਜ਼ ਝੌਂਕੇ ਚੱਲ ਰਹੇ ਨੇ, ਉਸ ਨੂੰ ਮਹਿਸੂਸ ਨਹੀਂ ਹੋ ਰਹੇ ਕਿਉਂਕਿ ਉਹ ਬੇਹੋਸ਼ ਹੈ। ਫੁੱਲ ਉਸ ਦੇ ਨੇੜੇ ਰੱਖੇ ਗਏ ਨੇ ਪਰ ਕਿਉਂਕਿ ਉਹ ਬੇਹੋਸ਼ ਹੈ, ਉਹਨੂੰ ਸੁਗੰਧੀ ਦਾ ਪਤਾ ਨਹੀਂ ਚੱਲ ਰਿਹਾ। ਉਹਦੇ ਮੂੰਹ ਵਿਚ ਸ਼ੱਕਰ ਪਾਈ ਜਾ ਰਹੀ ਏ, ਉਸ ਨੂੰ ਮਿਠਾਸ ਦਾ ਬੋਧ ਨਹੀਂ ਹੋ ਰਿਹਾ ਕਿਉਂਕਿ ਉਹ ਬੇਹੋਸ਼ ਹੈ। ਉਸ ਨੇ ਫਿਰ ਠਹਾਕਾ ਮਾਰਿਆ ਤੇ ਆਖਣ ਲੱਗਾ ਕਿ ਮੇਰੇ ਜੈਸਾ ਬੰਦਾ ਤੁਹਾਨੂੰ ਬੇਹੋਸ਼ ਪ੍ਰਤੀਤ ਹੁੰਦਾ ਹੈ! ਮੈਂ ਇਤਨਿਆਂ ਵਕਤਿਆਂ ਦੀ ਗੱਲ ਰੱਦ ਕਰ ਕੇ ਰੱਖ ਦਿੱਤੀ ਹੈ ਤੇ ਤੁਹਾਡੀ ਰੱਦ ਕਰ ਦੇਣੀ ਹੈ। ਇੰਜ ਕਹਿਣ ਲੱਗਾ। ਤੁਹਾਡੀ ਹਰ ਗੱਲ ਨੂੰ ਮੈਂ ਗ਼ਲਤ ਸਾਬਿਤ ਕਰਨਾ ਹੈ। ਕੀ ਮੈਂ ਤੁਹਾਨੂੰ ਬੇਹੋਸ਼ ਦਿਖਾਈ ਦਿੰਦਾ ਹਾਂ!

ਉਹਨੂੰ ਹਾਵੀ ਹੁੰਦਿਆਂ ਦੇਖ ਕੇ ਮੈਂ ਸੋਚਿਆ ਕਿ ਇਹ ਤਾਂ ਹਰ ਪਾਸਿਓਂ ਛਾਈ ਜਾਂਦਾ ਹੈ। ਹਰ ਪਾਸਿਓਂ ਕਾਬੂ ਕਰੀ ਜਾਂਦਾ ਹੈ ਔਰ ਜ਼ਿੰਦਗੀ 'ਚ ਪਤਾ ਚੱਲਦਾ ਹੈ ਕਿ ਜਦ ਕਿਸੇ ਸੁਆਲ ਦਾ ਅੰਦਰੋਂ ਕੋਈ ਜੁਆਬ ਨਾ ਨਿਕਲੇ ਤਾਂ ਮਨੁੱਖ ਦਾ ਮਨ ਕਿਤਨਾ ਬੇਚੈਨ ਔਰ ਪ੍ਰੇਸ਼ਾਨ ਹੁੰਦਾ ਹੈ। ਕਿਤਨਾ ਦੁਖੀ ਹੁੰਦਾ ਹੈ। ਇਹ ਜ਼ਿੰਦਗੀ 'ਚ ਮੈਨੂੰ ਖ਼ੁਦ ਪਤਾ ਚੱਲਿਆ। ਖ਼ਾਸ ਕਰਕੇ ਲੱਖਾਂ ਦਾ ਇਕੱਠ ਹੋਵੇ ਔਰ ਉਥੇ ਇਕ ਸੁਆਲ ਦਾ ਜੁਆਬ ਨਾ ਸੁੱਝੇ। ਐਨ ਇਸੇ ਸਮੇਂ ਮੈਨੂੰ

ਪੜ੍ਹੀ ਹੋਈ ਇਕ ਦਲੀਲ ਚੇਤੇ ਆ ਗਈ। ਮੈਂ ਕਿਹਾ—ਪ੍ਰੋਫ਼ੈਸਰ ਸਾਲੂਕੇ ਤੁਸੀਂ ਆਪਣੇ ਪਿਤਾ ਦਾ ਨਾਮ ਮੈਨੂੰ ਦੱਸੋਗੇ ? ਮੈਨੂੰ ਕਹਿਣ ਲੱਗਾ ਕਿ ਇਸ ਚੱਲ ਰਹੀ ਧਰਮ ਤੇ ਨਾਸਤਿਕਤਾ ਦੀ ਬਹਿਸ ਵਿਚ ਮੇਰੇ ਪਿਉ ਦੀ ਕੀ ਲੋੜ ਪੈ ਗਈ ? ਇੰਜ ਕਹਿਣ ਲੱਗਾ। ਮੈਂ ਕਿਹਾ—ਲੋੜ ਪੈ ਗਈ। ਸ਼ਾਇਦ ਉਸ ਦੇ ਰਾਹੀਂ ਮੈਂ ਕੁਛ ਸਪੱਸ਼ਟ ਕਰ ਸਕਾਂ। ਉਹ ਆਖਣ ਲੱਗਾ ਮੇਰੇ ਪਿਤਾ ਦਾ ਨਾਮ ਹੈ ਦਲੀਪ ਸਾਲੂਕੇ। ਮੈਂ ਕਿਹਾ—ਜੇ ਮੈਂ ਸ਼ੱਕ ਕਰਾਂ ਇਹ ਤੁਹਾਡਾ ਪਿਉ ਨਹੀਂ। ਤੁਸੀਂ ਸਿੱਧ ਕਰੋ ਕਿ ਇਹ ਮੇਰਾ ਪਿਉ ਹੈ। ਇਕਦਮ ਭਰੀ ਸਭਾ ਵਿਚ ਮੈਨੂੰ ਕਹਿਣ ਲੱਗਾ ਕਿ ਹੁਣ ਤੁਹਾਡੇ ਵਿਚਾਰ, ਤੁਹਾਡੇ ਤਰਕ ਤਹਿਜ਼ੀਬ ਤੋਂ ਥੱਲੇ ਚਲੇ ਗਏ ਨੇ। ਹੁਣ ਤੁਹਾਡੇ ਵਿਚਾਰ ਸੱਭਿਅਤਾ ਤੋਂ ਥੱਲੇ ਚਲੇ ਗਏ। ਤੁਸੀਂ ਇਸ ਤਰ੍ਹਾਂ ਦਾ ਵੀ ਕਹਿ ਸਕਦੇ ਹੋ! ਮੈਂ ਕਿਹਾ—ਹੱਦ ਹੋ ਗਈ, ਤੂੰ ਜਗਤ ਪਿਤਾ 'ਤੇ ਸ਼ੱਕ ਕਰੇਂ ਤੇ ਉਹਨੂੰ ਆਖੇਂ ਤਹਿਜ਼ੀਬ ਦਾ ਦਾਇਰਾ ਹੈ। ਮੈਂ ਤੇਰੇ ਪਿਤਾ 'ਤੇ ਸ਼ੱਕ ਕਰਾਂ, ਤੂੰ ਇਸ ਨੂੰ ਆਖੇਂ ਤਹਿਜ਼ੀਬ ਤੋਂ ਗਿਰੀ ਹੋਈ ਗੱਲ ਹੈ! ਸੱਭਿਅਤਾ ਤੋਂ ਗਿਰੀ ਹੋਈ ਗੱਲ ਹੈ! ਅਗਰ ਇਹ ਸੱਭਿਅਤਾ ਤੋਂ ਗਿਰੀ ਹੋਈ ਗੱਲ ਹੈ ਤੇ ਸਭ ਤੋਂ ਪਹਿਲੇ ਤੇਰੀ ਗੱਲ ਸੱਭਿਅਤਾ ਤੋਂ ਗਿਰੀ ਹੋਈ ਹੈ। ਕਿਉਂਕਿ ਤੂੰ ਜਗਤ ਪਿਤਾ 'ਤੇ ਸ਼ੱਕ ਕਰ ਰਿਹਾਂ ਹੈਂ। ਜਿਸ ਨੇ ਤੇਰੇ ਪਿਉ ਵਰਗੇ ਪਤਾ ਨਹੀਂ ਕਿਤਨੇ ਪਿਉ ਪੈਦਾ ਕੀਤੇ ਨੇ। ਕਿਤਨਾ ਸੰਸਾਰ ਪੈਦਾ ਕੀਤਾ ਹੈ। ਮੈਂ ਕਿਹਾ—ਮੈਨੂੰ ਸ਼ੱਕ ਹੈ, ਕੀ ਇਸ ਸੰਬੰਧ ਵਿਚ ਮੈਨੂੰ ਕੋਈ ਪੁਖਤਾ ਸਬੂਤ ਦੇ ਸਕਦਾਂ ਹੈਂ ਕਿ ਇਹੀ ਤੇਰਾ ਪਿਉ ਹੈ। ਇਹੀ ਦਲੀਲ ਗੁਰੂ ਅਰਜਨ ਦੇਵ ਜੀ ਨੇ ਦਿੱਤੀ ਹੈ। ਇਹੀ ਦਲੀਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੀ ਬਾਣੀ ਵਿਚ ਦਿੱਤੀ ਹੈ :

> **ਪਿਤਾ ਜਨਮ ਜਿਮ ਪੂਤ ਨ ਪਾਵੈ॥**
> **ਕਹਾ ਤਵਨ ਕਾ ਭੇਦ ਬਤਾਵੈ॥** *(ਬਚਿੱਤ੍ਰ ਨਾਟਕ)*

ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਨ ਕਰਦੇ ਹਨ :

> **ਪਿਤਾ ਕਾ ਜਨਮੁ ਕਿ ਜਾਨੈ ਪੂਤੁ॥**
> **ਸਗਲ ਪਰੋਈ ਅਪੁਨੈ ਸੂਤਿ॥** *(ਗਉੜੀ ਸੁਖਮਨੀ ਮ: ੫, ਪੰਨਾ 284)*

ਮੈਂ ਕਿਹਾ—ਤੁਸਾਂ ਥੋੜ੍ਹਾ ਜਿਹਾ ਬਚਪਨ ਵਿਚ ਹੋਸ਼ ਸੰਭਾਲਿਆ ਹੋਣੈ ਤਾਂ ਤੇਰੀ ਮਾਂ ਨੇ ਤੈਨੂੰ ਕਹਿ ਦਿੱਤਾ ਹੋਣਾ ਕਿ ਇਹ ਤੇਰੇ ਪਿਤਾ ਨੇ। ਤੂੰ ਪਿਤਾ ਕਰਕੇ ਜਾਂ ਪਾਪਾ ਕਰਕੇ ਬੁਲਾਉਣਾ ਸ਼ੁਰੂ ਕਰ ਦਿੱਤਾ। ਕੀ ਤੂੰ ਸਬੂਤ ਮੰਗਿਆ ਸੀ ? ਕੀ ਤੈਨੂੰ ਕੋਈ ਦਲੀਲ ਚਾਹੀਦੀ ਸੀ। ਕੀ ਉਥੇ ਤੂੰ ਕੋਈ ਪ੍ਰਮਾਣ ਮੰਗਿਆ ਸੀ। ਬੱਸ ਭਰੋਸਾ ਹੀ ਕੀਤਾ ਹੋਣੈ। ਮਾਂ ਦੇ ਕਹਿਣੇ 'ਤੇ ਜਿਵੇਂ ਤੂੰ ਪਿਉ ਨੂੰ ਪਿਉ ਕਰਕੇ ਮੰਨ ਲਿਆ। ਇਸੇ ਤਰ੍ਹਾਂ ਸੰਤ ਜਨਾਂ ਤੇ ਮਹਾਂਪੁਰਸ਼ਾਂ ਦੇ ਬਚਨਾਂ ਨੂੰ ਸੁਣ

ਕੇ ਅਤੇ ਉਨ੍ਹਾਂ ਦੇ ਕਹਿਣ ਕਰਕੇ ਪਰਮਾਤਮਾ ਨੂੰ ਪਰਮਾਤਮਾ ਕਰਕੇ ਮੰਨਣਾ ਪੈਂਦਾ ਹੈ।

ਭਰੀ ਸਭਾ ਜੋ ਕਿਸੇ ਹੱਦ ਤਕ ਨਾਸਤਿਕਤਾ ਦੇ ਬੋਲ ਸੁਣ ਸੁਣ ਕੇ ਤੰਗ ਆ ਚੁੱਕੀ ਸੀ, ਉਨ੍ਹਾਂ ਨੇ ਮੇਰੀ ਤਰਫ਼ਦਾਰੀ ਕੀਤੀ ਔਰ ਤਾੜੀਆਂ ਵਜਾ ਦਿੱਤੀਆਂ। ਅੰਦਰੋਂ ਮੈਂ ਫਿਰ ਅਰਦਾਸ ਕੀਤੀ ਕਿ ਹੇ ਦਾਤਾ! ਚਲੋ ਤੂੰ ਵਕਤੀ ਲਾਜ ਰੱਖ ਲਈ, ਤੇਰਾ ਕੋਟਾਨ-ਕੋਟ ਸ਼ੁਕਰਾਨਾ। ਇਸ ਦੇ ਨਾਲ ਹੀ ਉਹ ਬਹਿਸ ਵਾਲੀ ਸਭਾ ਫਿਰ ਸਮਾਪਤ ਹੋ ਗਈ। ਬਾਅਦ ਵਿਚ ਅਸੀਂ ਜਦ ਸਾਰੇ ਵਕਤੇ ਚਾਹ-ਪਾਣੀ ਪੀਣ ਲੱਗੇ ਤਾਂ ਉਹ ਨਿਮੂਜਜ਼ਾ ਜਿਹਾ ਮੂੰਹ ਲੈ ਕੇ ਬੈਠ ਗਿਆ। ਮੈਨੂੰ ਕਹਿਣ ਲੱਗਾ—ਮਸਕੀਨ ਜੀ! ਜ਼ਿੰਦਗੀ 'ਚ ਇਹ ਪਹਿਲੀ ਦਫ਼ਾ ਹੈ ਕਿ ਮੇਰਾ ਮਨ ਹਿੱਲ ਗਿਆ। ਵਾਕਿਆ ਈ ਮੈਂ ਪਿਉ ਨੂੰ ਪਿਉ ਕਰਕੇ ਆਖਿਆ ਹੈ, ਪਿਤਾ ਦੀ ਹੋਂਦ ਦਾ ਕੋਈ ਸਬੂਤ ਨਹੀਂ। ਕੋਈ ਪ੍ਰਮਾਣ ਤਾਂ ਨਹੀਂ। ਕੋਈ ਪ੍ਰਤੱਖ ਸਬੂਤ ਨਹੀਂ। ਮੈਂ ਮੰਗਿਆ ਵੀ ਨਹੀਂ। ਇਹ ਰਿਸ਼ਤਾ ਤਾਂ ਸਿਰਫ਼ ਸ਼ਰਧਾ 'ਤੇ ਖੜ੍ਹਾ ਹੈ। ਇਹ ਰਿਸ਼ਤਾ ਸਿਰਫ਼ ਭਰੋਸੇ 'ਤੇ ਖੜ੍ਹਾ ਹੈ। ਮੈਂ ਆਖਿਆ ਕਿ ਜਿਵੇਂ ਮਰਜ਼ੀ ਸਮਝੋ, ਇਹ ਰਿਸ਼ਤਾ ਬਹੁਤ ਮਹਾਨ ਹੈ। ਇਸ ਰਿਸ਼ਤੇ 'ਚੋਂ ਤੈਨੂੰ ਕਿਤਨਾ ਪਿਆਰ ਮਿਲਿਆ। ਇਸ ਰਿਸ਼ਤੇ ਵਿੱਚੋਂ ਤੇਰੀ ਹੋਂਦ ਵਿਕਾਸਤ ਹੋਈ। ਪਿਉ ਨੇ ਪਤਾ ਨਹੀਂ ਕਿਤਨੀ ਮਮਤਾ ਲੁਟਾਈ। ਤੈਨੂੰ ਪੜ੍ਹਾਇਆ, ਲਿਖਾਇਆ। ਹਰ ਤਰੀਕੇ ਦਾ ਧਿਆਨ ਰੱਖਿਆ ਉਸ ਪਿਤਾ ਨੇ, ਜਿਸ ਦੀ ਹੋਂਦ ਦਾ ਤੇਰੇ ਕੋਲ ਕੋਈ ਸਬੂਤ ਨਹੀਂ। ਜਿਸ ਦੀ ਹੋਂਦ ਦਾ ਤੇਰੇ ਕੋਲ ਕੋਈ ਪ੍ਰਮਾਣ ਨਹੀਂ। ਮੈਂ ਕਿਹਾ—ਇਸੇ ਹੀ ਤਰੀਕੇ ਨਾਲ ਉਸ ਪਰਮਾਤਮਾ ਦਾ ਪ੍ਰਤੱਖ ਪ੍ਰਮਾਣ ਨਹੀਂ। ਸਿਰਫ਼ ਭਰੋਸਾ ਕਰਨਾ ਪਏਗਾ। ਪਰ ਇਕ ਲਾਜ਼ਮੀ ਤਰਕ ਹੋਰ ਹੈ ਕਿ ਸੰਸਾਰ ਵਿਚ ਅਸੀਂ ਪਹਿਲੇ ਵੇਖਦੇ ਹਾਂ ਫਿਰ ਭਰੋਸਾ ਕਰਦੇ ਹਾਂ। ਨਿਰੰਕਾਰ 'ਤੇ ਪਹਿਲੇ ਭਰੋਸਾ ਕਰਨਾ ਪੈਂਦਾ ਹੈ ਫਿਰ ਦਿਖਾਈ ਦਿੰਦਾ ਹੈ। ਬੱਸ! ਇੰਨੀ ਥੋੜ੍ਹੀ ਜਿਹੀ ਗੱਲ ਵਿਪਰੀਤ ਹੈ।

ਪਹਿਲੇ ਭਰੋਸਾ ਕਰਦੇ ਹਾਂ ਫਿਰ ਉਹ ਪ੍ਰਗਟ ਹੁੰਦਾ ਹੈ ਕਿਉਂਕਿ ਪਹਿਲੇ ਭਰੋਸਾ ਕਰਨਾ ਬੜਾ ਕਠਿਨ ਹੈ। ਜੋ ਦਿਖਾਈ ਨਹੀਂ ਦਿੱਤਾ, ਉਸ 'ਤੇ ਭਰੋਸਾ ਕਿਵੇਂ ਕਰੀਏ? ਮਨ ਇਨਕਾਰੀ ਹੋ ਜਾਂਦਾ ਹੈ। ਮਨੁੱਖ ਦਾ ਅੱਸੀ ਫ਼ੀਸਦੀ ਗਿਆਨ ਵੇਖਣ 'ਤੇ ਖੜ੍ਹਾ ਹੈ ਤੇ ਪਰਮਾਤਮਾ ਵੇਖਣ ਦਾ ਵਿਸ਼ਾ ਨਹੀਂ:

**ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥**

*(ਡਖਣੇ ਮ: ੫, ਪੰਨਾ 1100)*

ਸਾਹਿਬ ਕਹਿੰਦੇ ਨੇ ਕਿ ਉਹ ਅੱਖਾਂ ਕੋਈ ਹੋਰ ਨੇ, ਜਿਹਦੇ ਨਾਲ ਪਰਮਾਤਮਾ ਮਹਿਸੂਸ ਹੁੰਦਾ ਹੈ। ਸਾਨੂੰ ਗੱਲ ਭਰੋਸੇ ਤੋਂ ਸ਼ੁਰੂ ਕਰਨੀ ਚਾਹੀਦੀ ਹੈ।

# 3. ਕਲਪਨਾ ਤੇ ਸੱਚ

ਮੇਰੇ ਨਾਲ ਕੋਈ ਦੋ ਤਿੰਨ ਸਾਲ ਇਕ ਵਿਦਿਆਰਥੀ ਰਿਹੈ, ਉਹ ਚੰਗੀ ਧਾਰਮਿਕ ਬਿਰਤੀ ਦਾ ਸੀ। ਸਵੇਰ ਵੇਲੇ ਉਸ ਦਾ ਅਭਿਆਸ ਵੀ ਬੜਾ ਸੀ। ਇਕ ਦਿਨ ਮੈਨੂੰ ਕਹਿਣ ਲੱਗਾ–ਗਿਆਨੀ ਜੀ! ਮੈਨੂੰ ਹੁਣ ਹਰ ਵਕਤ ਗੁਰੂ ਅਮਰਦਾਸ ਜੀ ਦਿਖਾਈ ਦਿੰਦੇ ਨੇ। ਮੈਂ ਕਿਹਾ–ਸੋਹਣੀ ਕਲਪਨਾ ਹੈ, ਚੰਗੀ ਕਲਪਨਾ ਹੈ। ਨੀਂਦ ਵਿਚ ਜੋ ਦਿਖਾਈ ਦੇਵੇ, ਸੁਪਨਾ ਹੈ। ਜਾਗ੍ਰਤ ਵਿਚ ਜੋ ਦਿਖਾਈ ਦੇਵੇ, ਕਲਪਨਾ ਹੈ। ਇਹ ਸਚਾਈ ਹੈ ਕਿ ਜੋ ਨੀਂਦ ਵਿਚ ਦਿਖਾਈ ਦੇਵੇ, ਉਹ ਸੁਪਨਾ ਹੈ; ਜਾਗ੍ਰਤ ਵਿਚ ਜੋ ਦਿਖਾਈ ਦੇਵੇ, ਕਲਪਨਾ ਹੈ। ਹੈ ਨਹੀਂ, ਦਿਖਾਈ ਦੇ ਰਿਹਾ ਸੁਪਨਾ ਹੈ। ਹੈ ਨਹੀਂ, ਦਿਖਾਈ ਦੇ ਰਿਹਾ, ਕਲਪਨਾ ਹੈ।

ਮੈਂ ਉਸ ਨੂੰ ਆਖਿਆ–ਮਿੱਤਰਾ! ਤੂੰ ਕਮ ਸੇ ਕਮ ਤਿੰਨ ਕੁ ਸਾਲ ਤੋਂ ਮੇਰੇ ਨਾਲ ਹੈਂ। ਔਰ ਮੈਂ ਤੇਰੇ 'ਤੇ ਮਿਹਨਤ ਵੀ ਬੜੀ ਕੀਤੀ ਐ। ਗੁਰੂ ਨੇ ਮੇਰੇ ਕੋਲੋਂ ਕਰਾਈ ਹੈ, ਕਿਉਂਕਿ ਤੂੰ ਅਭਿਆਸੀ ਹੈਂ। ਪਰ ਮੈਂ ਤੈਨੂੰ ਦੱਸ ਦਿਆਂ, ਇਹ ਕਲਪਨਾ ਹੈ, ਯਥਾਰਥ ਨਹੀਂ ਹੈ। ਤੂੰ ਕਹਿਨੈਂ ਕਿ ਮੈਨੂੰ ਗੁਰੂ ਅਮਰਦਾਸ ਜੀ ਦਾ ਇਕ ਅਕਾਰ ਦਿਖਾਈ ਦਿੰਦੈ। ਸਰੀਰ ਦਿਖਾਈ ਦਿੰਦੈ, ਇਹ ਤੇਰੀ ਕਲਪਨਾ ਹੈ। ਦਰਅਸਲ ਉਹ 'ਅਨੰਦ ਸਾਹਿਬ' ਬਹੁਤ ਦਫ਼ਾ ਪੜ੍ਹਦਾ ਸੀ। ਦਿਨ ਵਿਚ ਦੋ ਤਿੰਨ ਦਫ਼ਾ ਵੱਡਾ 'ਅਨੰਦ ਸਾਹਿਬ' ਪੜ੍ਹ ਲੈਂਦਾ ਸੀ। ਮੈਨੂੰ ਕਹਿੰਦਾ ਸੀ ਕਿ ਇਸ ਬਾਣੀ ਦੀ ਸਮਝ ਮੈਨੂੰ ਜ਼ਿਆਦਾ ਆਉਂਦੀ ਹੈ। ਇਹ ਬਾਣੀ ਮੈਨੂੰ ਜ਼ਿਆਦਾ ਰਸ ਦਿੰਦੀ ਹੈ। ਕਿਉਂਕਿ ਮਨ ਨੂੰ ਸੰਬੋਧਨ ਕਰ ਕੇ ਗੁਰੂ ਅਮਰਦਾਸ ਜੀ ਨੇ 'ਅਨੰਦ ਸਾਹਿਬ' ਵਿਚ ਬਹੁਤ ਸਾਰੇ ਸ਼ਬਦ ਉਚਾਰਨ ਕੀਤੇ ਹਨ। ਮਨ ਨੂੰ ਸੰਬੋਧਨ ਕਰਦਿਆਂ ਹੋਇਆਂ, ਤਨ ਨੂੰ ਸੰਬੋਧਨ ਕਰਦਿਆਂ ਹੋਇਆਂ, ਇੰਦ੍ਰਿਆਂ ਨੂੰ ਸੰਬੋਧਨ ਕਰਦਿਆਂ ਹੋਇਆਂ। 'ਅਨੰਦ ਸਾਹਿਬ' ਦੇ ਐਸੇ ਛੰਦ ਨੇ, ਐਸੇ ਬੋਲ ਨੇ ਜੋ ਪ੍ਰਭਾਵਿਤ ਕਰਦੇ ਨੇ:

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ,**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ,**
**ਨਦਰੀ ਹਰਿ ਨਿਹਾਲਿਆ॥** *(ਰਾਮਕਲੀ ਮ: ੩ ਅਨੰਦੁ, ਪੰਨਾ 922)*

ਫਿਰ ਕੰਨਾਂ ਨੂੰ ਕਿਹਾ ਹੈ:

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥**

*(ਰਾਮਕਲੀ ਮ: ੩ ਅਨੰਦੁ, ਪੰਨਾ 922)*

ਫਿਰ ਰਸਨਾ ਨੂੰ ਸੰਬੋਧਨ ਹੈ:

**ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥**

*(ਰਾਮਕਲੀ ਮ: ੩ ਅਨੰਦੁ, ਪੰਨਾ 921)*

ਇਸੇ ਤਰੀਕੇ ਨਾਲ ਇਕ-ਇਕ ਅੰਗ ਨੂੰ ਤੇ ਮਨ ਦੇ ਪ੍ਰਤੀ ਉਪਦੇਸ਼ ਉਸ ਨੂੰ ਚੰਗਾ ਲੱਗਦਾ ਸੀ। ਉਸ ਨੂੰ ਭਾਅ ਗਿਆ। ਉਹਦੀ ਸਮਝ ਵਿਚ ਵੀ ਆ ਗਿਆ ਤੇ ਪੜ੍ਹਦਾ ਬਹੁਤ ਸੀ। ਕਿਉਂਕਿ ਮੈਂ ਉਸ ਨੂੰ ਦੇਖਿਆ ਸੀ, ਜਦ ਮੌਕਾ ਲੱਗ ਜਾਏ ਦੋ ਤਿੰਨ ਦਫ਼ਾ ਜਾਂ ਚਾਰ ਦਫ਼ਾ ਪੂਰਾ 'ਅਨੰਦ ਸਾਹਿਬ' ਪੜ੍ਹਦਾ ਸੀ। ਤਾਂ ਮੈਂ ਸੁਭਾਵਿਕ ਕਹਿ ਦਿੱਤਾ ਕਿ ਇਹ ਬਾਣੀ ਤੂੰ ਬਹੁਤ ਪੜ੍ਹਦੈਂ। ਕਹਿਣ ਲੱਗਾ--ਇਸ ਨਾਲ ਮੇਰਾ ਤਾਲ-ਮੇਲ ਬਹੁਤ ਬੈਠਦਾ ਹੈ। ਮੇਰੀ ਸਮਝ ਵਿਚ ਆਉਂਦੀ ਹੈ। ਮੈਨੂੰ ਚੰਗੀ ਲੱਗਦੀ ਹੈ। ਮੈਨੂੰ ਰਸ ਮਿਲਦਾ ਹੈ। ਇਕ ਦਿਨ ਉਸ ਨੇ ਕਹਿ ਹੀ ਦਿੱਤਾ—ਮੈਨੂੰ ਗੁਰੂ ਅਮਰਦਾਸ ਜੀ ਦੇ ਦਰਸ਼ਨ ਹਰ ਪਾਸੇ ਹੁੰਦੇ ਨੇ। ਜਦ ਮੈਂ ਚੱਲਦਾਂ ਤਾਂ ਮੇਰੇ ਨਾਲ ਗੁਰੂ ਅਮਰਦਾਸ ਜੀ ਚੱਲਦੇ ਨੇ। ਮੈਂ ਜਿਧਰ ਦੇਖਦਾਂ, ਮੈਨੂੰ ਗੁਰੂ ਅਮਰਦਾਸ ਜੀ ਦਿਖਾਈ ਦਿੰਦੇ ਨੇ। ਇਸ ਤਰ੍ਹਾਂ ਦੇ ਦੋ ਤਿੰਨ ਸੱਜਣ ਮੈਂ ਇੰਗਲੈਂਡ ਵਿਚ ਵੀ ਦੇਖੇ ਨੇ। ਵੁਲਵ੍ਹਮੁਟਨ ਵਿਚ ਇਕ ਮੰਨਿਆ ਪ੍ਰਮੰਨਿਆ ਪੁਰਸ਼ ਹੈ। ਬੜਾ ਧਾਰਮਿਕ ਅਭਿਆਸੀ ਹੈ। ਉਹ ਵੀ ਮੈਨੂੰ ਇਸ ਤਰ੍ਹਾਂ ਕਹਿਣ ਲੱਗਾ। ਉਹ ਬਾਬਾ ਦੀਪ ਸਿੰਘ ਬਾਰੇ ਕਹਿਣ ਲੱਗਾ। ਕਿਉਂਕਿ ਖ਼ੁਦ ਨਿਹੰਗ ਸਿੰਘਾਂ ਵਾਲਾ ਬਾਣਾ ਪਹਿਨਦਾ ਸੀ ਤੇ ਉਸ ਦੀ ਸੋਚਣੀ ਵੀ ਕੁਝ ਇਸ ਢੰਗ ਦੀ ਸੀ।

ਮੈਂ ਉਸ ਵਿਦਿਆਰਥੀ ਨੂੰ ਆਖਿਆ ਕਿ ਮਿੱਤਰਾ! ਗੱਲ ਸੁਣ, ਨੀਂਦ ਦੇ ਵਿਚ ਜੋ ਦਿਖਾਈ ਦੇਵੇ, ਹੋਵੇ ਨਾ; ਸੁਪਨਾ ਹੈ। ਜਾਗ੍ਰਿਤ ਵਿਚ ਜੋ ਦਿਖਾਈ ਦੇਵੇ, ਹੋਵੇ ਨਾ; ਕਲਪਨਾ ਹੈ। ਤੇਰੀ ਕਲਪਨਾ ਬੜੀ ਪ੍ਰਗਾੜ ਹੈ। ਤੂੰ ਅੰਦਰ ਗੁਰੂ ਅਮਰਦਾਸ ਜੀ ਦੀ ਕਲਪਨਾ ਇਤਨੀ ਜ਼ਿਆਦਾ ਕੀਤੀ, ਕਲਪਨਾ ਸਾਕਾਰ ਹੋ ਗਈ। ਜੈਸੇ ਮਜਨੂੰ ਨੇ ਲੈਲਾ ਦੀ ਇਤਨੀ ਕਲਪਨਾ ਕੀਤੀ ਕਿ ਉਸ ਨੂੰ ਹਰ ਪਾਸੇ ਲੈਲਾ ਦਿਖਾਈ ਦੇਣ ਲੱਗ ਪਈ। ਮੈਨੂੰ ਕਹਿਣ ਲੱਗਾ—ਗਿਆਨੀ ਜੀ! ਤੁਸੀਂ ਤਾਂ ਮੈਨੂੰ ਨਿਰਾਸ਼ ਕਰ ਦਿੱਤਾ। ਮੈਨੂੰ ਤਾਂ ਬੜਾ ਰਸ ਆਉਂਦਾ ਹੈ। ਮੈਂ ਕਿਹਾ—ਹਰ ਪਾਸੇ ਲੈਲਾ ਨੂੰ ਵੇਖ ਮਜਨੂੰ ਵੀ ਬੜਾ ਖ਼ੁਸ਼ ਹੁੰਦਾ ਸੀ, ਜਦ ਕਿ ਲੈਲਾ ਨਹੀਂ ਸੀ। ਪਰ ਉਹ ਵੇਖ ਕੇ ਬੜਾ ਪ੍ਰਸੰਨ ਹੁੰਦਾ ਸੀ। ਜਦ ਕੋਈ ਮਜਨੂੰ ਨੂੰ ਕਹੇ ਕਿ ਲੈਲਾ ਨਹੀਂ ਹੈ। ਤੂੰ ਕਿਹੜੇ ਚੱਕਰਾਂ ਵਿਚ ਪਿਐਂ! ਉਸ ਹਰ ਬੰਦੇ ਨੂੰ ਦੁਸ਼ਮਣ ਸਮਝ ਬੈਠਦਾ ਸੀ ਕਿ ਮੇਰਾ ਦੁਸ਼ਮਣ ਹੈ, ਮੂਰਖ ਹੈ, ਮੇਰੇ ਨਾਲ ਈਰਖਾ ਕਰਦਾ ਹੈ। ਮੇਰੇ ਨਾਲ ਸਾੜਾ ਕਰਦਾ ਹੈ। ਮੈਨੂੰ ਦਿਖਾਈ ਦਿੰਦੀ ਹੈ।

ਪਰ ਲੈਲਾ ਹੈ ਨਹੀਂ ਸੀ। ਹੁਣ ਕਲਪਨਾ ਜਿਸ ਦੀ ਬੜੀ ਪ੍ਰਗਾੜ ਹੋ ਜਾਏ। ਜਾਂ ਇੰਜ ਮੈਂ ਅਰਜ਼ ਕਰਾਂ—ਜਿਵੇਂ ਨੀਂਦ ਵਿਚ ਇਕ ਮਨੁੱਖ ਸੁੱਤਾ ਪਿਐ ਤੇ ਉਸ ਨੂੰ ਕੋਈ ਸੁਪਨਾ ਆ ਰਿਹਾ ਹੈ। ਹੁਣ ਉਸ ਨੂੰ ਆਖੋ, ਇਹ ਜੋ ਤੂੰ ਦੇਖ ਰਿਹੈਂ, ਇਹ ਸੁਪਨਾ ਹੈ। ਉਹ ਇਸ ਗੱਲ ਨੂੰ ਸਮਝ ਨਹੀਂ ਸਕਦਾ ਹੈ। ਜੇ ਉਸ ਨੂੰ ਜਗਾ ਦਈਏ ਤੇ ਆਖੀਏ ਕਿ ਜੋ ਤੂੰ ਵੇਖਿਐ, ਉਹ ਸੁਪਨਾ ਹੈ, ਸੱਚ ਨਹੀਂ ਐ। ਤਾਂ ਉਹ ਮੰਨ ਜਾਵੇਗਾ ਕਿ ਹਾਂ, ਜੋ ਮੈਂ ਦੇਖ ਰਿਹਾ ਸੀ, ਉਹ ਸੁਪਨਾ ਹੈ। ਪਰ ਜਿੰਨੇ ਚਿਰ ਤਕ ਨੀਂਦ ਵਿਚ ਹੈ, ਫਿਰ ਮੁਸ਼ਕਲ ਹੈ ਕਿ ਉਹ ਕੁਝ ਹੋਰ ਸੁਣੇ ਤੇ ਸਮਝੇ। ਉਹ ਸੁਪਨੇ ਨੂੰ ਸੱਚ ਮੰਨੇਗਾ ਅਰ ਸੱਚ ਦੀ ਤਰ੍ਹਾਂ ਨੀਂਦ ਵਿਚ ਉਸ ਸੁਪਨੇ ਨਾਲ ਵਿਵਹਾਰ ਕਰੇਗਾ। ਜਿਤਨੇ ਚਿਰ ਤਕ ਮਨੁੱਖ ਅਚੇਤ ਹੈ ਤੇ ਕਿਸੇ ਇਕ ਰੂਪ ਵਿਚ ਉਹਦੀ ਕਲਪਨਾ ਕੇਂਦਰਿਤ ਹੋ ਗਈ। ਉਹ ਕਲਪਨਾ ਸਾਕਾਰ ਹੋ ਜਾਏਗੀ। ਹੁਣ ਉਸ ਨੂੰ ਕਿਤਨਾ ਕੋਈ ਸਿਆਣਾ ਮਨੁੱਖ ਆਖੇ ਕਿ ਇਹ ਕਲਪਨਾ ਹੈ, ਸਿਰਫ਼ ਕਲਪਨਾ ਹੈ ਪਰ ਉਹ ਨਹੀਂ ਮੰਨੇਗਾ। ਜਦ ਮੈਂ ਉਸ ਵਿਦਿਆਰਥੀ ਨੂੰ ਕਿਹਾ—ਮਿੱਤਰਾ! ਇਹ ਤਾਂ ਕਲਪਨਾ ਹੈ। ਠੀਕ ਹੈ, ਤੇਰੇ ਚਿਹਰੇ 'ਤੇ ਇਕ ਮਸਤੀ ਆ ਗਈ ਹੈ, ਸਰੂਰ ਆ ਗਿਆ ਹੈ। ਮਜਨੂੰ ਕੋਲ ਵੀ ਸੀ। ਠੀਕ ਹੈ ਤੇਰੇ ਅੰਦਰ ਸ਼ਰਧਾ ਵੀ ਹੈ। ਸ਼ਰਧਾ ਦੀ ਦਿਸ਼ਾ ਠੀਕ ਨਹੀਂ ਹੈ। ਤੇਰੇ ਅੰਦਰ ਪ੍ਰੇਮ ਹੈ, ਪ੍ਰੇਮ ਦੀ ਦਿਸ਼ਾ ਠੀਕ ਨਹੀਂ ਹੈ। ਇਹ ਪ੍ਰੇਮ ਇਹ ਸ਼ਰਧਾ, ਇਸ ਦੇ ਅੱਗੇ ਗਿਆਨ ਨਹੀਂ ਹੈ। ਗਿਆਨ ਬਿਨਾਂ ਪ੍ਰੇਮ ਅੰਧਾ ਹੁੰਦਾ ਹੈ। ਸ਼ਰਧਾ ਅੰਧੀ ਹੋਵੇਗੀ ਤਾਂ ਭਟਕੇਗੀ। ਯਾਤਰਾ ਰੋਸ਼ਨੀ ਵਿਚ ਹੋ ਸਕਦੀ ਹੈ, ਅੰਧੇਰੇ ਵਿਚ ਨਹੀਂ। ਰਾਤ ਦੀ ਤਾਰੀਕੀ (ਕਾਲਖ) ਹੋਵੇ, ਅੰਧੇਰਾ ਹੋਵੇ ਤੇ ਦੂਰ ਮੁਸਾਫਿਰਤ ਕਰਨੀ ਹੋਵੇ, ਸਫ਼ਰ ਕਰਨਾ ਹੋਵੇ ਤੋ ਸਭ ਤੋਂ ਪਹਿਲੇ ਤਾਂ ਰੋਸ਼ਨੀ ਚਾਹੀਦੀ ਹੈ। ਗੱਡੀ ਦੀ ਹੈੱਡ-ਲਾਈਟ ਜਗਾਵਾਂਗੇ, ਹੋਰ ਕੀ ? ਅੰਧੇਰੇ ਵਿਚ ਤਾਂ ਯਾਤਰਾ ਨਹੀਂ ਹੋ ਸਕਦੀ। ਅੰਧੇਰੇ ਵਿਚ ਸਫ਼ਰ ਤਾਂ ਨਹੀਂ ਹੋ ਸਕਦਾ।

ਪੁਰਾਣੇ ਜ਼ਮਾਨੇ ਵਿਚ ਜਦ ਲੋਕ ਅੰਧੇਰੇ ਵਿਚ ਚੱਲਦੇ ਸਨ ਤੋ ਹੱਥ ਵਿਚ ਮਿਸ਼ਾਲ ਲੈ ਕੇ ਚੱਲਦੇ ਸਨ। ਅੰਧੇਰੇ 'ਚ ਤਾਂ ਯਾਤਰਾ ਨਹੀਂ ਹੁੰਦੀ, ਅੰਧੇਰੇ ਵਿਚ ਭਟਕਣਾ ਹੀ ਭਟਕਣਾ ਹੁੰਦਾ ਹੈ। ਘਰ ਵਿਚ ਅੰਧੇਰਾ ਹੈ, ਸੀਣਾ-ਪ੍ਰੋਣਾ ਹੈ, ਰੋਟੀ ਬਣਾਉਣੀ ਹੈ, ਭੋਜਨ ਬਣਾਉਣਾ, ਕੁਝ ਹੋਰ ਕੰਮ ਕਰਨੇ ਨੇ। ਅੰਧੇਰੇ ਵਿਚ ਤਾਂ ਨਹੀਂ ਹੋ ਸਕਦੇ। ਪਹਿਲੇ ਬੱਤੀ ਜਗਾਉਣੀ ਪਏਗੀ। ਪਹਿਲੇ ਰੋਸ਼ਨੀ, ਪਹਿਲੇ ਚਾਨਣਾ, ਫਿਰ ਕੰਮ। ਇਸੇ ਤਰ੍ਹਾਂ ਗਿਆਨ ਪਹਿਲੇ, ਪ੍ਰਾਪਤੀ ਬਾਅਦ ਦੇ ਵਿਚ। ਰੋਸ਼ਨੀ ਪਹਿਲੇ :

**ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ ॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1410)*

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ—ਸੂਝ ਸਿਆਣਪ ਪਹਿਲੇ, ਗਿਆਨ ਪਹਿਲੇ। ਰੋਸ਼ਨੀ ਨਹੀਂ ਤਾਂ ਘਰ ਵਿਚ ਕੀ ਕਰੇਂਗਾ ? ਭਟਕੇਂਗਾ, ਧੱਕੇ ਮਾਰੇਂਗਾ। ਇਧਰ ਠੋਕਰਾਂ ਖਾਏਂਗਾ, ਉਧਰ ਠੋਕਰਾਂ ਖਾਏਂਗਾ ਜਾਂ ਇਧਰ ਗਿਰੇਂਗਾ, ਉਧਰ ਗਿਰੇਂਗਾ। ਅੰਧੇਰਾ ਹੈ, ਯਾਤਰਾ ਕਿਸ ਤਰ੍ਹਾਂ ਕਰੇਂਗਾ ? ਕਿਧਰੇ ਵੀ ਟਕਰਾਏਂਗਾ, ਕਿਧਰੇ ਵੀ ਭਟਕ ਜਾਏਂਗਾ। ਸਾਰੇ ਸੰਸਾਰ ਵਿਚ ਜ਼ਮੀਨ ਉੱਤੇ ਯਾਤਰਾ ਮਨੁੱਖ ਰੋਸ਼ਨੀ ਵਿਚ ਕਰਦਾ ਹੈ। ਧਰਮ ਦੀ ਯਾਤਰਾ ਅੰਧੀ ਸ਼ਰਧਾ ਵਿਚ ਕਰਦਾ ਹੈ। ਅੰਧੇ ਪ੍ਰੇਮ ਵਿਚ ਕਰਦਾ ਹੈ। ਇਸ ਲਈ ਮਨੁੱਖ ਭਟਕ ਰਿਹਾ ਹੈ, ਅੰਧੀ ਸ਼ਰਧਾ ਭਟਕ ਰਹੀ ਹੈ ਔਰ ਕਰੀਬਨ ਕਰੀਬਨ ਜਿਤਨਾ ਅਚੇਤ ਮਨੁੱਖ ਹੈ, ਉਤਨੀ ਉਤਨੀ ਹੀ ਉਸ ਦੀ ਅੰਧੀ ਸ਼ਰਧਾ ਹੈ। ਉਸ ਨੂੰ ਭਟਕਾਂਦੀ ਹੈ, ਪ੍ਰੇਸ਼ਾਨ ਕਰਦੀ ਹੈ।

ਜਿਨ੍ਹਾਂ ਜਿਨ੍ਹਾਂ ਨੇ ਵੀ ਮਜਨੂੰ ਨੂੰ ਕਿਹਾ ਕਿ ਲੈਲਾ ਨਹੀਂ ਹੈ, ਲੈਲਾ ਨਹੀਂ ਹੈ। ਉਹੀ ਉਸ ਨੂੰ ਦੁਸ਼ਮਣ ਦਿਸੇ। ਇਨ੍ਹਾਂ ਅੰਧੇ ਸ਼ਰਧਾਲੂਆਂ ਨੂੰ ਕਹਿ ਦੇਵੋ ਕਿ ਕਰਮ ਪਾਖੰਡ ਹੈ, ਪਾਖੰਡ ਹੈ। ਕਿਉਂ ਪਏ ਭਟਕਦੇ ਹੋ। ਕਹਿਣ ਵਾਲੇ ਦੇ ਹੀ ਦੁਸ਼ਮਣ ਬਣ ਜਾਣਗੇ। ਸਮਝਾਉਣ ਵਾਲੇ ਦੇ ਹੀ ਦੁਸ਼ਮਣ ਬਣ ਜਾਣਗੇ। ਸਮਝਾਣ ਵਾਲਿਆਂ ਨੂੰ ਹੀ ਕਹਿਣਗੇ ਕਿ ਇਹ ਸਾਡੇ ਨਾਲ ਈਰਖਾ ਕਰਦੇ ਨੇ। ਮਜਨੂੰ ਵੀ ਕਹਿੰਦਾ ਸੀ ਕਿ ਮੇਰੇ ਨਾਲ ਈਰਖਾ ਕਰਦੇ ਹੋ। ਦਰਅਸਲ ਕੁਝ ਲੋਕ ਐਸੇ ਵੀ ਸਨ, ਜੋ ਮਜਨੂੰ 'ਤੇ ਤਰਸ ਖਾਂਦੇ ਸਨ। ਕਹਿੰਦੇ ਨੇ ਵਕਤ ਦੇ ਨਵਾਬ ਨੂੰ ਵੀ ਤਰਸ ਆ ਗਿਆ ਸੀ। ਉਸ ਨੇ ਕਿਹਾ ਸੀ—ਮਜਨੂੰ ! ਤੈਨੂੰ ਇਸ ਤਰ੍ਹਾਂ ਰੋਂਦਾ ਹੋਇਆ ਵੇਖ ਕੇ, ਔਰ ਇਸ ਤਰ੍ਹਾਂ ਕਲਪਨਾਵਾਂ ਦੀ ਦੁਨੀਆ ਵਿਚ ਭਟਕਦਾ ਹੋਇਆ ਵੇਖ ਕੇ ਮੇਰਾ ਹਿਰਦਾ ਵੀ ਰੋਂਦਾ ਹੈ। ਇੰਜ ਨਾ ਕਰਿਆ ਕਰ, ਸੁਚੇਤ ਹੋ। ਪਰ ਮਜਨੂੰ ਨੂੰ ਗ਼ਮ ਨੇ, ਦੁਖ ਨੇ ਔਰ ਉਸ ਅੰਧੇ ਇਸ਼ਕ ਨੇ, ਇਤਨਾ ਪਾਗਲ ਕਰ ਦਿੱਤਾ, ਇਤਨਾ ਪਾਗਲ ਕਰ ਦਿੱਤਾ ਕਿ ਕਲਪਨਾ ਹੀ ਲੈਲਾ ਬਣ ਗਈ।

ਖਿਮਾਂ ਕਰਨੀ ! ਅੰਧੀ ਸ਼ਰਧਾ ਵਿਚ ਕਲਪਨਾਵਾਂ ਹੀ ਸਭ ਕੁਛ ਬਣ ਜਾਂਦੀਆਂ ਨੇ। ਮੈਂ ਉਸ ਵਿਦਿਆਰਥੀ ਨੂੰ, ਜੋ ਮੇਰੇ ਨਾਲ ਦੋ ਤਿੰਨ ਸਾਲ ਰਿਹਾ, ਮੈਂ ਕਿਹਾ—ਚੱਲ ! ਔਖਾ ਨਾ ਹੋਵੀਂ, ਤੂੰ ਅੱਜ ਇਹ ਚਾਰ ਦਫ਼ਾ 'ਅਨੰਦ ਸਾਹਿਬ' ਨਾ ਪੜ੍ਹ। ਚਾਰ ਦਫ਼ਾ 'ਜਪੁ ਜੀ ਸਾਹਿਬ' ਪੜ੍ਹ ਲੈ। ਮੈਂ ਤੈਨੂੰ ਮਨ੍ਹਾਂ ਨਹੀਂ ਕਰਦਾ, ਤੂੰ ਚਾਰ ਦਫ਼ਾ 'ਜਪੁ ਜੀ ਸਾਹਿਬ' ਦਾ ਪਾਠ ਕਰ ਲੈ। ਇਕ ਦਫ਼ਾ 'ਸੁਖਮਨੀ ਸਾਹਿਬ' ਪੜ੍ਹ ਲੈ। ਅੱਜ ਇੰਜ ਕਰ ਲੈ। ਤੇਰੇ ਨਾਲ ਕੱਲ ਗੱਲ ਕਰਾਂਗੇ। ਆਪ ਸੁਣ ਕੇ ਹੈਰਾਨ ਹੋਵੋਗੇ, ਉਸ ਨੇ ਚਾਰ ਦਫ਼ਾ 'ਜਪੁ ਜੀ ਸਾਹਿਬ' ਦਾ ਪਾਠ ਕੀਤਾ, ਇਕ ਵਾਰ 'ਸੁਖਮਨੀ ਸਾਹਿਬ' ਦਾ ਪਾਠ ਕੀਤਾ। ਸ਼ਾਮ ਨੂੰ ਮੇਰੇ ਨਾਲ ਝਗੜਨ ਲੱਗ ਪਿਆ। ਕਹਿੰਦਾ—ਕਈ ਸਾਲਾਂ ਤੋਂ ਬਾਅਦ ਮੇਰੀ ਕੁਝ ਗੱਲ ਬਣੀ ਸੀ।

ਅੱਜ ਮੈਨੂੰ ਗੁਰੂ ਅਮਰਦਾਸ ਜੀ ਨਹੀਂ ਦਿਖਾਈ ਦਿੱਤੇ। ਮੈਂ ਕਿਹਾ—ਤੇਰੀ ਕਲਪਨਾ ਤੋੜਨ ਵਾਸਤੇ ਤਾਂ ਮੈਂ ਇਹ ਕੁਝ ਕੀਤਾ ਸੀ। ਤੇਰੀ ਅੰਧੀ ਸ਼ਰਧਾ ਸੀ। ਤੇਰੀ ਇਹ ਕਲਪਨਾ ਹੈ। ਤੂੰ ਜਿਸ ਢੰਗ ਦਾ ਗੁਰੂ ਦਾ ਰੂਪ ਸਮਝਿਆ, ਗੁਰੂ ਦਾ ਐਸਾ ਰੂਪ ਨਹੀਂ ਹੈ। ਗੁਰੂ ਸ਼ਬਦ ਹੈ। ਉਹ ਸਰੀਰ ਘਰ ਹੈ, ਜਿਸ ਵਿਚ ਸ਼ਬਦ ਪ੍ਰਗਟ ਹੋਇਆ। ਸ਼ਬਦ ਪਕੜ ਵਿਚ ਆਇਆ। ਪਰਮਾਤਮਾ ਪ੍ਰਕਾਸ਼ ਹੈ, ਗੁਰੂ ਸ਼ਬਦ ਹੈ। ਸੰਸਾਰ ਆਕਾਰ ਹੈ। ਸਿੱਖ ਨੇ ਸ਼ਬਦ ਵਿਚ ਸੁਰਤ ਜੋੜਨੀ ਹੈ, ਸਰੀਰਾਂ ਦੇ ਚੱਕਰ ਵਿਚ ਨਹੀਂ ਪੈਣਾ।

## 4. ਗੁਰਬਾਣੀ ਵਿਆਕਰਣ ਦਾ ਮਹੱਤਵ

ਸਿੱਖ ਜਗਤ ਨੂੰ ਸਤਿਗੁਰੂ ਜੀ ਨੇ ਗੁਰਬਾਣੀ ਗਿਆਨ ਦਾ ਪੁਜਾਰੀ ਬਣਾਇਐ। ਸਿੱਖ ਅਗਿਆਨੀ ਨਹੀਂ ਚਾਹੀਦਾ, ਸਿੱਖ ਗਿਆਨੀ ਹੋਣਾ ਚਾਹੀਦਾ ਹੈ। ਸਿੱਖ ਦੇ ਕੋਲ ਸੂਝ ਸਮਝ ਹੋਣੀ ਚਾਹੀਦੀ ਹੈ। ਗਿਆਨ ਨੂੰ ਮੱਥਾ ਟੇਕੀਏ ਤੇ ਗਿਆਨ ਸਾਡੇ ਕੋਲ ਨਾ ਹੋਵੇ! ਗਿਆਨ ਸਾਡਾ ਇਸ਼ਟ ਹੈ। ਗਿਆਨ ਸਾਡਾ ਗੁਰੂ ਹੈ। ਕਲਗ਼ੀਧਰ ਪਾਤਿਸ਼ਾਹ ਕਹਿੰਦੇ ਨੇ :

**ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ॥** *(ਸ਼ਬਦ ਹਜ਼ਾਰੇ)*

ਇਹ ਜੋ ਪਾਵਨ ਗੁਰਬਾਣੀ ਹੈ, ਇਸ ਦੀ ਆਪਣੀ ਇਕ ਵਿਆਕਰਣ ਹੈ। ਇਸ ਨੂੰ ਪੜ੍ਹੇ ਬਿਨਾਂ ਗੱਲ ਨਹੀਂ ਬਣੇਗੀ। ਖ਼ੁਸ਼ਕਿਸਮਤੀ ਹੈ ਕਿ *ਗੁਰਬਾਣੀ ਵਿਆਕਰਣ* ਨਾਮਕ ਪੁਸਤਕ ਵੀ ਛਪ ਚੁੱਕੀ ਹੈ। ਪ੍ਰਿੰਸੀਪਲ ਸਾਹਿਬ ਸਿੰਘ ਜੀ ਨੇ ਗ਼ਾਲਬਨ ਵੀਹ ਸਾਲ ਮਿਹਨਤ ਕੀਤੀ।

ਗੋਰਖਪੁਰ (ਯੂ.ਪੀ.) ਵਿਚ ਇਹ ਕਿਤਾਬ ਇਕ ਦਿਨ ਮੇਰੇ ਹੱਥ ਵਿਚ ਸੀ ਤੇ ਮੈਂ ਪੜ੍ਹ ਰਿਹਾ ਸੀ। ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਪਰਸ਼ੀਅਨ ਹੈ, ਸੰਸਕ੍ਰਿਤ ਹੈ, ਪੰਜਾਬੀ ਹੈ, ਮਰਾਠੀ ਹੈ, ਬੰਗਾਲੀ ਹੈ, ਕਸ਼ਮੀਰੀ ਦੀ ਝਲਕ ਵੀ ਹੈ, ਸਿੰਧੀ ਹੈ ਤੇ ਹੋਰ ਅਨੇਕਾਂ ਭਾਸ਼ਾਵਾਂ ਨੇ, ਇਕ ਬੋਲੀ ਨਹੀਂ ਹੈ। ਅਰਬੀ ਹੈ, ਫ਼ਾਰਸੀ ਹੈ। ਇਨ੍ਹਾਂ ਸਾਰੀਆਂ ਭਾਸ਼ਾਵਾਂ ਦਾ ਜੋ ਗਿਆਨੀ ਨਾ ਹੋਵੇ, ਬੌਧਿਕ ਤਲ 'ਤੇ ਇਨ੍ਹਾਂ ਦੀ ਵਿਚਾਰ ਜੇ ਨਾ ਕੀਤੀ ਹੋਵੇ ਤਾਂ ਮੁਸ਼ਕਲ ਹੈ ਕਿ ਕੋਈ ਇਸ ਦੇ ਅਰਥ ਕਰ ਸਕੇ। ਇਹ ਵੀ ਮੈਂ ਅਰਜ਼ ਕਰਾਂ। ਉਨ੍ਹਾਂ ਨੇ ਬਕਾਇਦਾ ਗੁਰਬਾਣੀ ਦੀ ਵਿਆਕਰਣ ਲਿਖੀ ਹੈ। ਉਸ ਪੁਸਤਕ ਦਾ ਨਾਮ ਵੀ ਇਹੀ ਐ *ਗੁਰਬਾਣੀ ਵਿਆਕਰਣ*। ਇਹ ਮੈਂ ਪੜ੍ਹ ਰਿਹਾ ਸੀ। ਇਕ ਸੱਜਣ ਉਥੇ ਗੋਰਖਪੁਰ ਵਿਚ ਮੈਨੂੰ ਮਿਲਿਆ। ਕੋਈ 'ਕਲਿਆਣ' ਨਾਮ ਦਾ ਹਿੰਦੀ ਭਾਸ਼ਾ ਵਿਚ ਧਾਰਮਿਕ ਮੈਗਜ਼ੀਨ ਨਿਕਲਦਾ ਹੈ, ਉਸ ਦਾ ਉਹ ਐਡੀਟਰ ਸੀ। ਮੈਨੂੰ ਕਹਿਣ ਲੱਗਾ ਕਿ ਇਹ ਤੁਸੀਂ ਕੀ ਪੜ੍ਹ ਰਹੇ ਹੋ ? ਮੈਂ ਕਿਹਾ ਕਿ ਗੁਰਬਾਣੀ

ਦੀ ਗਰੈਮਰ ਪੜ੍ਹ ਰਿਹਾਂ। ਮੈਨੂੰ ਕਹਿਣ ਲੱਗਾ ਕਿ ਸਿਰਫ਼ ਇਕ ਦੋ ਸਫ਼ੇ ਮੈਨੂੰ ਪੜ੍ਹ ਕੇ ਸੁਣਾਉਗੇ ? ਪੰਜਾਬੀ ਉਹ ਜਾਣਦਾ ਨਹੀਂ ਸੀ। ਪੰਜਾਬੀ ਦੀ ਉਹ ਕਿਤਾਬ ਸੀ। ਮੈਂ ਉਸ ਨੂੰ ਦੋ ਸਫ਼ੇ ਪੜ੍ਹ ਕੇ ਸੁਣਾਏ। ਸੁਣ ਕੇ ਆਖਣ ਲੱਗਾ ਕਿ ਇਹ ਤਾਂ ਜਾਪਦੈ ਰਿਸ਼ੀ ਪਾਣਿਨੀ ਦਾ ਫਿਰ ਅਵਤਾਰ ਪ੍ਰਗਟ ਹੋ ਗਿਆ ਹੈ! ਮੈਂ ਹੈਰਾਨਗੀ ਨਾਲ ਕਿਹਾ—ਪਾਣਿਨੀ! ਕਹਿੰਦਾ—ਹਾਂ, ਜਿਸ ਨੇ ਵੇਦਾਂ ਦੀ ਵਿਆਕਰਣ ਲਿਖੀ ਸੀ। ਵੇਦਾਂ ਦਾ ਗਿਆਨ ਖੋਹ ਜਾਣਾ ਸੀ ਅਗਰ ਪਾਣਿਨੀ ਗਰੈਮਰ ਨਾ ਲਿਖਦਾ। ਮੈਨੂੰ ਕਹਿੰਦਾ ਕਿ ਮੇਰਾ ਮਨ ਇਸ ਪੁਸਤਕ ਦੇ ਲੇਖਕ ਤੋਂ ਬਹੁਤ ਪ੍ਰਭਾਵਿਤ ਹੋਇਐ। ਐਸੀ ਵਧੀਆ ਵਿਆਕਰਣ ਗੁਰਬਾਣੀ ਦੀ! ਇੰਨੀ ਜ਼ਿਆਦਾ ਸੂਝ ਤੇ ਸਮਝ ਇਸ ਲੇਖਕ ਨੂੰ ਪ੍ਰਾਪਤ ਹੋਈ ਹੈ!

ਹੁਣ ਮੈਂ ਅਰਜ਼ ਕਰਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਵਾਕਿਆ ਹੀ ਬੋਧ ਲੈਣਾ ਹੋਵੇ ਤਾਂ ਵਿਆਕਰਣ ਇਕ ਸਹਾਰਾ ਹੈ। ਇਸ ਤੋਂ ਬਿਨਾਂ ਤਾਂ ਸਮਝਣਾ ਬਹੁਤ ਔਖਾ ਹੈ। ਉਸ ਨੇ ਇਹ ਤਸਲੀਮ ਕੀਤਾ। ਮੈਂ ਅੱਗੋਂ ਆਖਿਆ ਕਿ ਚਲੋ! ਤੁਸੀਂ ਸਿਆਣੇ ਹੋ, ਵਿਦਵਾਨ ਹੋ, ਤੁਹਾਡੇ 'ਤੇ ਪ੍ਰਭਾਵ ਪਿਆ ਹੈ। ਵਰਨਾ ਸਿੱਖ ਜਗਤ ਦਾ ਨੜਿਨਵੇਂ ਫ਼ੀਸਦੀ ਹਿੱਸਾ ਉਹ ਹੈ ਜੋ ਗੁਰਬਾਣੀ ਵਿਆਕਰਣ ਨਾਲ ਦੂਰ ਦਾ ਵੀ ਕੋਈ ਤੁਅੱਲਕ ਨਹੀਂ ਰੱਖਦਾ। ਵਿਆਕਰਣ ਨਾਲ ਦੂਰ ਦਾ ਵੀ ਕੋਈ ਸੰਬੰਧ ਨਹੀਂ ਰੱਖਦਾ। ਗੁਰਬਾਣੀ ਨੂੰ ਵਿਚਾਰਨ ਦੀ ਕੋਸ਼ਿਸ਼ ਹੀ ਨਹੀਂ ਕਰਦਾ। ਜਦ ਕਿ ਵਿਚਾਰ ਉੱਤੇ ਗੁਰੂ ਨਾਨਕ ਦੇਵ ਜੀ ਨੇ ਜ਼ੋਰ ਦਿੱਤਾ ਹੈ :

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥** *(ਜਪੁ ਜੀ, ਪੰਨਾ 2)*

ਐ ਸਿੱਖਾ! ਵੱਡੇ ਦੀਆਂ ਵਡਿਆਈਆਂ ਦੀ ਅੰਮ੍ਰਿਤ ਵੇਲੇ ਵਿਚਾਰ ਕਰ ਤਾਂ ਕਿ ਪਰਮਾਤਮਾ ਤੇਰੀ ਵਿਚਾਰ ਦਾ ਹਿੱਸਾ ਬਣ ਜਾਏ। ਪਰਮਾਤਮਾ ਦੇ ਗੁਣ ਤੇਰੀ ਸੋਚਣੀ ਦਾ ਹਿੱਸਾ ਬਣਨ। ਤੇਰੀ ਚਿਤਵਨੀ ਵਿਚ ਆ ਜਾਣ। ਤੋ ਗੁਰਬਾਣੀ ਦੀ ਵਿਆਕਰਣ ਵੱਲ ਵੀ ਗੁਰਬਾਣੀ ਰਸੀਆਂ ਨੂੰ ਧਿਆਨ ਦੇਣਾ ਹੋਵੇਗਾ।

## 5. ਔਰੰਗਜ਼ੇਬ ਦੀ ਕਬਰ ਦੀ ਸਚਾਈ

ਕੁਛ ਅਰਸਾ ਹੋਇਆ, ਮੈਨੂੰ ਔਰੰਗਾਬਾਦ ਜਾਣ ਦਾ ਮੌਕਾ ਮਿਲਿਆ। ਉਂਜ ਗਾਹੇ-ਬਗਾਹੇ ਜਦ ਹਜ਼ੂਰ ਸਾਹਿਬ ਜਾਈਦਾ ਹੈ, ਉਥੋਂ ਦੀ ਜਾਣਾ ਹੁੰਦਾ ਹੈ। ਇਕ ਦਫ਼ਾ ਪ੍ਰਬੰਧਕ ਕਹਿਣ ਲੱਗੇ ਕਿ ਗਿਆਨੀ ਜੀ! ਇੱਥੋਂ ਅੱਠ ਕਿਲੋਮੀਟਰ ਦੀ ਦੂਰੀ 'ਤੇ ਖੁਲਦਾਬਾਦ ਵਿਚ ਔਰੰਗਜ਼ੇਬ ਦੀ ਕਬਰ ਹੈ। ਜੇ ਆਖੋ ਤਾਂ ਤੁਹਾਨੂੰ ਦਿਖਾ ਲਿਆਈਏ! ਭਾਵੇਂ ਕਿਸੇ ਵਕਤ ਮੈਂ ਉਧਰੋਂ ਲੰਘਿਆ

ਸੀ ਤੇ ਦੇਖੀ ਸੀ। ਪਰ ਫਿਰ ਤਮੰਨਾ ਜਾਗੀ ਕਿ ਚਲੋ ਦੇਖ ਆਈਏ। ਅਸੀਂ ਉਥੇ ਪਹੁੰਚੇ। ਖਵਾਜਾ ਮੁਈਉਨਦੀਨ ਚਿਸ਼ਤੀ ਜੋ ਅਜਮੇਰ ਸ਼ਰੀਫ਼ ਵਾਲੇ ਨੇ, ਉਨ੍ਹਾਂ ਦੇ ਪੜਪੋਤਰੇ ਦੇ ਮਕਬਰੇ ਦੇ ਨੇੜੇ ਹੀ ਔਰੰਗਜ਼ੇਬ ਦੀ ਕੱਚੀ ਕਬਰ ਹੈ। ਹੁਣ ਚਾਰੋਂ ਪਾਸੇ ਨਿਜ਼ਾਮ ਹੈਦਰਾਬਾਦ ਨੇ ਸੰਗਮਰਮਰ ਦੀ ਜਾਲੀ ਲਗਵਾਈ ਐ। ਇਹ ਕਬਰ ਮੈਂ ਦੇਖੀ। ਉਥੇ ਸਾਹਮਣੇ ਪੱਥਰ ਦੀ ਤਖ਼ਤੀ 'ਤੇ ਕੁਝ ਸ਼ਿਅਰ ਲਿਖੇ ਹੋਏ ਸਨ ਤੇ ਉਸ ਵਕਤ ਦਾ ਕੁਝ ਥੋੜ੍ਹਾ ਬਹੁਤ ਇਤਿਹਾਸ ਸੀ, ਉਹ ਮੈਂ ਨੋਟ ਕੀਤਾ।

ਮੈਂ ਜਿਉਂ ਹੀ ਚੱਲਣ ਲੱਗਾ ਤਾਂ ਉਸ ਕਬਰ ਦੀ ਸਾਂਭ-ਸੰਭਾਲ ਲਈ ਜਿਹੜਾ ਮਜੌਰ ਬੈਠਾ ਸੀ, ਮੈਨੂੰ ਕਹਿਣ ਲੱਗਾ ਕਿ ਸਰਦਾਰ ਜੀ ਕੁਝ ਪੈਸੇ ਦੇ ਜਾਓ। ਮੈਂ ਪੁੱਛਿਆ ਕਿ ਤੁਹਾਡੀ ਉਪਜੀਵਕਾ ਦਾ ਕੋਈ ਮਸਲਾ ਹੈ ? ਕਹਿਣ ਲੱਗਾ—ਨਹੀਂ। ਇਥੇ ਜਿਹੜੇ ਜ਼ਹਰੀਨ ਆਉਂਦੇ ਨੇ, ਤੁਹਾਡੇ ਜੈਸੇ ਲੋਕ ਆਉਂਦੇ ਨੇ, ਸਾਨੂੰ ਕੁਝ ਦੇ ਜਾਂਦੇ ਨੇ, ਅਸੀਂ ਫਿਰ ਰਾਤ ਨੂੰ ਉਨ੍ਹਾਂ ਪੈਸਿਆਂ ਦਾ ਤੇਲ ਲਿਆ ਕੇ ਇਥੇ ਦੀਵਾ ਜਗਾਉਣਾ ਹੁੰਦਾ ਹੈ। ਇਸ ਲਈ ਤੇਲ ਵਾਸਤੇ ਕੁਝ ਪੈਸੇ ਚਾਹੀਦੇ ਨੇ। ਤੁਸੀਂ ਸਾਨੂੰ ਤੇਲ ਵਾਸਤੇ ਕੁਝ ਪੈਸੇ ਦੇ ਕੇ ਜਾਓ। ਮੈਂ ਜੇਬ ਵਿੱਚੋਂ ਕੁਝ ਪੈਸੇ ਕੱਢੇ ਤੇ ਵਿਅੰਗ ਨਾਲ ਆਖਿਆ—ਆਹ ਲੈ, ਲੈ ਲਵੀਂ ਤੇਲ! ਜਲਾ ਲਈਂ ਔਰੰਗਜ਼ੇਬ ਦੀ ਕਬਰ 'ਤੇ ਦੀਵਾ! ਆਪਣੀ ਡਾਇਰੀ ਵਿਚ ਮੈਂ ਉਸ ਦੇ ਉਹ ਬੋਲ ਨੋਟ ਕੀਤੇ ਕਿ ਕਿਤੇ ਮੈਂ ਭੁੱਲ ਨਾ ਜਾਵਾਂ ਔਰ ਮੇਰੇ ਅੰਦਰੋਂ ਇਕ ਆਵਾਜ਼ ਨਿਕਲੀ ਕਿ ਐ ਔਰੰਗਜ਼ੇਬ! ਤੇਰੀ ਕਬਰ 'ਤੇ ਰਾਤ ਨੂੰ ਦੀਵਾ ਜਗਾਉਣਾ ਹੋਵੇ ਤਾਂ ਤੇਰੀ ਕਬਰ 'ਤੇ ਬੈਠਾ ਮਜੌਰ ਆਏ ਹੋਏ ਯਾਤਰੂਆਂ ਕੋਲੋਂ ਪੈਸਾ-ਪੈਸਾ ਮੰਗਦੈ। ਪਰ ਜਿਸ ਸਤਿਗੁਰੂ ਜੀ ਨੂੰ ਤੂੰ ਦਿੱਲੀ ਚਾਂਦਨੀ ਚੌਂਕ ਵਿਚ ਸ਼ਹੀਦ ਕੀਤਾ, ਜਿਨ੍ਹਾਂ ਸਾਹਿਬਜ਼ਾਦਿਆਂ ਨੂੰ ਤੂੰ ਸਰਹੰਦ ਅੰਦਰ ਦੀਵਾਰਾਂ ਵਿਚ ਚਿਣਵਾਇਆ, ਜਾ ਕੇ ਉਥੇ ਵੇਖ! ਮਾਇਆ ਦੇ ਦਰਿਆ ਵਗਦੇ ਪਏ ਨੇ। ਭੁੱਖਿਆਂ ਨੂੰ ਲੰਗਰ ਮਿਲਦਾ ਪਿਆ ਹੈ। ਦਿਨ ਰਾਤ ਕਥਾ ਕੀਰਤਨ ਦੇ ਪ੍ਰਵਾਹ ਚੱਲਦੇ ਪਏ ਨੇ। ਲੋਕੀਂ ਸੁਣ ਸੁਣ ਕੇ ਰੱਬੀ ਸਰੂਰ ਲੈਂਦੇ ਪਏ ਨੇ ਔਰ ਇਹ ਸਭ ਕੁਝ ਵੇਖ ਕੇ ਕਹਿਣਾ ਪੈਂਦਾ ਹੈ:

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥**

*(ਵਾਰ ਰਾਮਕਲੀ, ਮ: ੧, ਪੰਨਾ 953)*

ਸੋਨਾ ਜੇ ਟੁੱਟ ਵੀ ਜਾਏ ਤਾਂ ਵੀ ਉਹਦੀ ਕੀਮਤ ਕੋਈ ਘਟਦੀ ਨਹੀਂ ਤੇ ਨਾ ਟੁੱਟ ਕੇ ਵੀ ਪੱਥਰ ਦੀ ਕੀਮਤ ਕੋਈ ਵਧਦੀ ਨਹੀਂ:

**ਸੰਗਿ ਬਦਗੋ ਗਰ ਅਗਰ ਕਾਸਾ ਇ ਜ਼ਰੀਂ ਸ਼ਿਕਨ।**<br>**ਕੀਮਤਿ ਸੰਗਿ ਨਿਫਜ਼ਾਇਦ ਵਗਰ ਕਮ ਨਾ ਸ਼ੁਦ।**

ਸੱਚ ਨੇ ਹਮੇਸ਼ਾ ਕਾਇਮ ਰਹਿਣਾ ਹੈ। ਸੱਚ ਦੀ ਅਵਾਜ਼ ਨੇ ਹਮੇਸ਼ਾ ਗੂੰਜਦੇ ਰਹਿਣਾ ਹੈ। ਕੂੜ ਅੰਤ ਹਾਰਦਾ ਹੈ।

# 6. ਸੁਰਤ ਉੱਚੀ ਕਰੋ

ਕਥਾ ਕਰਦਿਆਂ ਮੈਨੂੰ ਕਿਸੇ ਨੇ ਇਕ ਦਿਨ ਕਹਿ ਦਿੱਤਾ, ਤੁਹਾਡੀਆਂ ਕਈ ਗੱਲਾਂ ਮਨ 'ਤੇ ਬੋਝ ਬਣ ਜਾਂਦੀਆਂ ਨੇ, ਥੋੜ੍ਹਾ ਹਾਸ-ਰਸ ਵੀ ਸੁਣਾਇਆ ਕਰੋ। ਮੈਂ ਕਿਹਾ—ਮੈਂ ਮਸਖ਼ਰਾ ਤਾਂ ਨਹੀਂ ਹਾਂ। ਤੁਸੀਂ ਥੀਏਟਰ 'ਚ ਥੋੜ੍ਹੀ ਆਏ ਹੋ! ਸਿਨਮੇ ਹਾਲ ਵਿਚ ਨਹੀਂ ਆਏ ਹੋ! ਸਰਕਸ ਦੇਖਣ ਨਹੀਂ ਆਏ ਹੋ! ਸਤਿਸੰਗ ਵਿਚ ਆਏ ਹੋ! ਇਹੋ ਜਿਹਾ ਮਸ਼ਵਰਾ ਦੇਣ ਵਾਲਿਆਂ ਨੂੰ ਹੋਰ ਕੀ ਕਹਾਂ ?

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥**

*(ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਪੰਨਾ 935)*

ਤਖ਼ਤ ਪਟਨਾ ਸਾਹਿਬ ਦੇ ਮੈਨੇਜਰ ਗੁਰਦਿਆਲ ਸਿੰਘ ਬੜੇ ਮੰਨੇ-ਪ੍ਰਮੰਨੇ ਸਨ। ਵਾਕਈ ਗੁਰਦੁਆਰੇ ਦੇ ਜਿਸ ਤਰ੍ਹਾਂ ਦੇ ਮੈਨੇਜਰ ਹੋਣੇ ਚਾਹੀਦੇ ਨੇ, ਐਸੇ ਸਨ। ਪਹਿਲੇ ਸ਼੍ਰੋਮਣੀ ਕਮੇਟੀ ਦੇ ਮੈਨੇਜਰ ਰਹੇ, ਫਿਰ ਪਟਨਾ ਸਾਹਿਬ ਦੇ। ਪਟਨਾ ਸਾਹਿਬ ਸੰਤ ਭਾਗ ਸਿੰਘ ਜੀ ਦੀ ਬਰਸੀ 'ਤੇ ਅਸੀਂ ਤਿੰਨ ਪ੍ਰਚਾਰਕ ਜਾਂਦੇ ਰਹੇ—ਪ੍ਰਿੰਸੀਪਲ ਗੰਗਾ ਸਿੰਘ, ਗਿਆਨੀ ਰਣਜੀਤ ਸਿੰਘ ਪਾਰਸ ਤੇ ਦਾਸ। ਮੈਨੇਜਰ ਨੇ ਬੜੀ ਬਾ-ਦਲੀਲ ਗੱਲ ਪ੍ਰਿੰਸੀਪਲ ਗੰਗਾ ਸਿੰਘ ਜੀ ਨੂੰ ਕਹੀ। ਕਹਿਣ ਲੱਗੇ ਕਿ ਮਾਸੂਮ ਬੱਚੇ ਨਾਲ ਜਦ ਮਾਂ-ਬਾਪ ਗੱਲ ਕਰਦੇ ਨੇ ਤੇ ਤੁਤਲਾ ਕੇ ਬੋਲਦੇ ਨੇ। ਮਾਂ ਉਸ ਤਲ 'ਤੇ ਬੋਲਦੀ ਹੈ, ਜਿਸ ਤਲ 'ਤੇ ਬੱਚਾ ਬੋਲ ਸਕਦਾ ਤੇ ਸਮਝ ਸਕਦਾ ਹੈ। ਪਿਤਾ ਵੀ ਉਸ ਤਲ 'ਤੇ ਆ ਜਾਂਦਾ ਹੈ, ਜਿਸ ਤਲ 'ਤੇ ਉਹ ਬੱਚਾ ਸਮਝ ਸਕਦਾ ਹੈ। ਇਸ ਤਰ੍ਹਾਂ ਮਾਂ-ਬਾਪ ਆਪਣੇ ਬੋਲਾਂ ਨੂੰ ਛੋਟਾ ਕਰ ਲੈਂਦੇ ਨੇ। ਨੀਵਾਂ ਕਰ ਲੈਂਦੇ ਨੇ, ਬੱਚੇ ਨਾਲ ਸੰਬੰਧ ਜੁੜ ਜਾਂਦਾ ਹੈ। ਮੈਨੇਜਰ ਗੁਰਦਿਆਲ ਸਿੰਘ ਕਹਿਣ ਲੱਗੇ ਕਿ ਤੁਸੀਂ ਵੀ ਆਪਣੇ ਬੋਲਾਂ ਨੂੰ ਥੋੜ੍ਹਾ ਨੀਵਾਂ ਕਰ ਲਿਆ ਕਰੋ! ਜੋ ਸ੍ਰੋਤਿਆਂ ਦੀ ਪਕੜ ਵਿਚ ਆ ਜਾਏ।

ਪ੍ਰਿੰਸੀਪਲ ਗੰਗਾ ਸਿੰਘ ਜੀ ਆਪਣੇ ਜ਼ਮਾਨੇ ਦੇ ਮਹਾਨ ਆਲਮ ਫ਼ਾਜ਼ਲ ਪੁਰਸ਼ ਸਨ। ਅੱਗੋਂ ਕਹਿਣ ਲੱਗੇ ਕਿ ਅਸੀਂ ਬੋਲਾਂ ਨੂੰ ਛੋਟਾ ਕਰ ਦਈਏ! ਤੁਸੀਂ ਐਸਾ ਮੰਨਦੇ ਹੋ! ਮੇਰੇ ਕੀਤਿਆਂ ਸੂਰਜ ਛੋਟਾ ਹੋ ਸਕਦੈ ? ਮੇਰੇ ਕੀਤਿਆਂ ਇਹ ਗੁਰਬਾਣੀ ਛੋਟੀ ਹੋ ਸਕਦੀ ਐ ? ਅਗਰ ਮੈਂ ਗੁਰਬਾਣੀ ਨੂੰ ਛੋਟਾ ਕਰ ਸਕਦਾਂ, ਪਰਮਾਤਮਾ ਨੂੰ ਛੋਟਾ ਕਰ ਸਕਦਾਂ ਹਾਂ ਤੇ ਐਸੇ ਪਰਮਾਤਮਾ ਨੂੰ ਪੂਜਣ ਦੀ ਲੋੜ ਵੀ ਕੋਈ ਨਹੀਂ ਏ। ਮੈਂ ਛੋਟਾ ਨਹੀਂ ਕਰ ਸਕਦਾ। ਗੱਲ ਜਿਤਨੀ ਵੱਡੀ ਹੈ, ਉਤਨੀ ਵੱਡੀ ਤਾਂ ਨਹੀਂ ਕਰ ਸਕਦਾ। ਬਹੁਤ ਵੱਡੀ ਏ, ਬਹੁਤ ਵੱਡੀ ਏ। ਪਰ

ਉਨ੍ਹਾਂ ਨੇ ਕਿਹਾ ਕਿ ਮੈਂ ਛੋਟੀ ਵੀ ਨਹੀਂ ਕਰ ਸਕਾਂਗਾ। ਛੋਟਾ ਕਰਨਾ, ਗੁਰਬਾਣੀ ਦੀ ਤੌਹੀਨ ਹੈ।

ਬੜੀਆਂ ਮਜ਼ਾਕ ਭਰੀਆਂ ਸਾਖੀਆਂ ਅਸੀਂ ਭਾਈ ਮਰਦਾਨੇ ਨਾਲ ਜੋੜੀਆਂ ਨੇ। ਉਸ ਮਰਦਾਨੇ ਸਾਹਿਬ ਨਾਲ, ਜਿਸ ਮਰਦਾਨੇ ਨੂੰ ਗੁਰੂ ਨਾਨਕ ਸਾਹਿਬ ਜੀ ਭਾਈ ਸਾਹਿਬ ਕਹਿ ਕੇ ਬੁਲਾਉਂਦੇ ਨੇ। ਇਹ ਮਜ਼ਾਕ ਭਰੀਆਂ ਸਾਖੀਆਂ ਕਿਉਂ ਜੋੜੀਆਂ ਗਈਆਂ ? ਇਹ ਇਸ ਤਰ੍ਹਾਂ ਹੈ ਜਿਵੇਂ ਮਾਂ-ਬਾਪ ਮਾਸੂਮ ਬੱਚੇ ਨਾਲ ਗੱਲਬਾਤ ਕਰਦਿਆਂ ਤੁਤਲਾ ਕੇ ਬੋਲਣ ਲੱਗ ਪੈਂਦੇ ਨੇ। ਗੁਰੂ ਜੀ ਨੂੰ ਤਾਂ ਅਸੀਂ ਛੋਟਾ ਨਾ ਕਰ ਸਕੇ। ਕਈਆਂ ਨੇ ਸੋਚਿਆ, ਚਲੋ ਭਾਈ ਮਰਦਾਨੇ ਨੂੰ ਛੋਟਾ ਕਰੋ। ਭਾਈ ਮਰਦਾਨੇ ਜੈਸਾ ਕੀਰਤਨੀਆ ਜਗਤ 'ਚ ਕਿੱਥੇ ਹੈ ? ਰੁੱਖਾਂ ਥੱਲੇ ਰਾਤ ਕੱਟ ਕੇ ਗੁਰੂ ਨਾਨਕ ਜੀ ਨੂੰ ਕੀਰਤਨ ਸੁਣਾਂਦਾ ਰਿਹੈ। ਪੈਦਲ ਚੱਲ ਕੇ ਗੁਰੂ ਨਾਨਕ ਜੀ ਨੂੰ ਕੀਰਤਨ ਸੁਣਾਂਦਾ ਰਿਹੈ। ਪੰਦਰਾਂ-ਪੰਦਰਾਂ ਦਿਨ ਭੁੱਖੇ ਰਹਿ ਕੇ ਗੁਰੂ ਨਾਨਕ ਜੀ ਨੂੰ ਕੀਰਤਨ ਸੁਣਾਂਦਾ ਰਿਹੈ। ਜੇ ਪੰਦਰਾਂ ਦਿਨਾਂ ਬਾਅਦ ਭਾਈ ਮਰਦਾਨੇ ਨੇ ਇਹ ਕਹਿ ਦਿੱਤਾ ਹੈ ਕਿ ਹੇ ਦਾਤਾ! ਜਾਂ ਤਾਂ ਮੇਰਾ ਵੀ ਨਾਮ ਦਾ ਆਧਾਰ ਬਣਾ ਦੇਹ, ਨਹੀਂ ਤਾਂ ਕਿਧਰੋਂ ਭੋਜਨ ਦੀ ਉਪਲਬਧੀ ਕਰਾ, ਨਹੀਂ ਤਾਂ ਅੱਜ ਰਬਾਬ ਨਹੀਂ ਵੱਜੇਗੀ। ਤੇ ਇਹਦੇ ਵਿਚ ਉਸ ਦਾ ਕਸੂਰ ਕੀ ਸੀ ? ਆਖ਼ਰ ਸਰੀਰ ਹੈ। ਲੇਕਿਨ ਅਸੀਂ ਮਜ਼ਾਕ ਭਰੀਆਂ ਸਾਖੀਆਂ ਜੋੜ ਦਿੱਤੀਆਂ। ਕਾਰਨ ? ਸ੍ਰੋਤਿਆਂ ਦੇ ਤਲ 'ਤੇ ਆਉਣਾ ਪੈਂਦਾ ਹੈ। ਜਿਹਨੂੰ ਭਾਈ ਸਾਹਿਬ ਕਰਕੇ ਗੁਰੂ ਨਾਨਕ ਜੀ ਕਹਿਣ, ਇਹਦੇ ਨਾਲ ਮੇਰਾ ਭਾਈਚਾਰਾ ਹੈ, ਮੇਰਾ ਭਰਾ ਹੈ, ਉਹਨੂੰ ਛੋਟਾ ਕਰਨਾ ਵੀ ਗੁਰੂ ਦੀ ਤੌਹੀਨ ਹੈ। ਭਾਈ ਮਰਦਾਨਾ ਮਹਾਨ ਹੈ। ਆਪਣੇ ਸਮੇਂ ਦਾ ਮਹਾਨ ਕੀਰਤਨੀਆ। ਤੇ ਰੂਹਾਨੀਅਤ ਦੀਆਂ ਉਚਾਈਆਂ ਨੂੰ ਛੂਹਣ ਵਾਸਤੇ ਸੁਰਤ ਨੂੰ ਉੱਚਾ ਚੁੱਕਣਾ ਹੀ ਪਏਗਾ, ਨਹੀਂ ਤਾਂ ਗੱਲ ਨਹੀਂ ਬਣੇਗੀ। ਪੰਛੀ ਉੱਡਣ ਵਾਸਤੇ ਅਕਾਸ਼ ਨੂੰ ਨੀਵਾਂ ਨਹੀਂ ਕਰਦੇ ਸਗੋਂ ਆਪ ਉੱਚੀਆਂ ਉਡਾਰੀਆਂ ਭਰਦੇ ਨੇ। ਇਨ੍ਹਾਂ ਤੋਂ ਹੀ ਕੁਝ ਪ੍ਰੇਰਨਾ ਲੈ ਲਈਏ।

## 7. ਰਮਜ਼ ਤੇ ਸਮਝ

ਮਹਾਂਪੁਰਸ਼ਾਂ ਦੀ ਗੱਲ ਰਮਜ਼ ਵਿਚ ਹੁੰਦੀ ਹੈ। ਰਮਜ਼ ਤਾਂ ਖੋਲ੍ਹਣੀ ਪੈਂਦੀ ਹੈ। ਵੈਸੇ ਪ੍ਰਕਿਰਤੀ ਵੀ ਸਾਨੂੰ ਬਹੁਤ ਕੁਝ ਰਮਜ਼ ਵਿਚ ਦਿੰਦੀ ਹੈ। ਜੈਸੇ ਬਹੁਤ ਸਾਰੇ ਫਲ ਛਿਲਕਿਆਂ ਵਿਚ ਲਪੇਟ ਕੇ ਪਰਮਾਤਮਾ ਸਾਨੂੰ ਦਿੰਦਾ ਹੈ। ਇਹ ਗੱਲ ਵੱਖਰੀ ਹੈ ਕਿ ਫਲ ਖਾਣ ਲੱਗਿਆਂ ਛਿਲਕਾ ਸਾਨੂੰ ਸੁੱਟਣਾ ਪੈਂਦਾ ਹੈ। ਅਸੀਂ ਛਿਲਕਾ ਨਹੀਂ ਖਾਂਦੇ। ਕੇਲਾ ਹੈ, ਸੰਤਰਾ ਹੈ ਹੋਰ ਬਥੇਰੇ ਫਲ ਨੇ, ਕੁਦਰਤ

ਲਪੇਟ ਕੇ ਦਿੰਦੀ ਹੈ। ਛੁਪਾ ਕੇ ਦਿੰਦੀ ਹੈ। ਬਾਹਰੋਂ ਦੇਖ ਕੇ ਪਤਾ ਵੀ ਨਹੀਂ ਚੱਲਦਾ ਕਿ ਅੰਦਰ ਇਸ ਦੇ ਕੀ ਹੋਵੇਗਾ ?

ਥਾਈਲੈਂਡ ਮੁਲਕ ਵਿਚ ਇਕ ਫਲ ਹੁੰਦਾ ਹੈ। ਪਹਿਲੀ ਦਫ਼ਾ ਜਦ ਮੈਂ ਥਾਈਲੈਂਡ ਗਿਆ, ਮੇਰੇ ਖ਼ਿਆਲ 'ਚ ਸੰਨ 1965-66 ਦੀ ਗੱਲ ਹੈ। ਭਾਈ ਅਰਜਨ ਸਿੰਘ ਜੀ ਹੈੱਡ ਗ੍ਰੰਥੀ ਸਨ। ਉਦੋਂ ਰਾਤ ਬਾਰ੍ਹਾਂ ਕੁ ਵਜੇ ਮੈਂ ਏਅਰਪੋਰਟ 'ਤੇ ਉਤਰਿਆ। ਮੈਨੂੰ ਉਹ ਗੁਰਦੁਆਰੇ ਲੈ ਗਏ। ਗਿਆਨੀ ਅਰਜਨ ਸਿੰਘ ਜੀ ਮੈਨੂੰ ਕਹਿਣ ਲੱਗੇ ਕਿ ਕੁਝ ਲੰਗਰ ਪਾਣੀ ਛਕੋ। ਮੈਂ ਕਿਹਾ—ਨਹੀਂ। ਕਹਿੰਦੇ ਫਿਰ ਕੁਝ ਫਲ ਜ਼ਰੂਰ ਛਕ ਲਵੋ। ਮੈਂ ਕਿਹਾ—ਚਲੋ ਤੁਹਾਡੀ ਸ਼ਰਧਾ ਹੈ, ਛਕ ਲੈਨੇ ਆਂ। ਮੇਰੇ ਅੱਗੇ ਜਦ ਗਿਆਨੀ ਜੀ ਨੇ ਕੁਝ ਫਲ ਰੱਖੇ ਤਾਂ ਮੈਂ ਸੋਚਿਆ ਕਿ ਇਹ ਲੋਕ ਬੈਂਗਣ ਨੂੰ ਵੀ ਫਲ ਕਹਿੰਦੇ ਨੇ! ਬੈਂਗਣਾਂ ਦੀ ਤਰ੍ਹਾਂ ਦੇ ਫਲ ਸਨ। ਮੈਂ ਕਿਹਾ—ਹੱਦ ਹੋ ਗਈ, ਬੈਂਗਣਾਂ ਨੂੰ ਫਲ ਕਹਿੰਦੇ ਨੇ! ਅਸੀਂ ਤਾਂ ਇਹਨੂੰ ਸਬਜ਼ੀ ਕਹਿੰਦੇ ਆਂ। ਇਹ ਤਾਂ ਸਬਜ਼ੀ ਆ। ਮੇਰਾ ਚਿਹਰਾ ਵੇਖ ਕੇ ਗਿਆਨੀ ਅਰਜਨ ਸਿੰਘ ਜੀ ਨੂੰ ਇਕਦਮ ਸਮਝ ਆ ਗਈ ਕਿ ਇਸ ਪੁਰਸ਼ ਨੇ ਇਹ ਫਲ ਪਹਿਲੀ ਦਫ਼ਾ ਦੇਖਿਆ ਹੈ। ਵਾਕਈ ਪਹਿਲੀ ਦਫ਼ਾ ਦੇਖਿਆ ਸੀ, ਇਸ ਤੋਂ ਪਹਿਲੇ ਕਦੇ ਨਹੀਂ ਦੇਖਿਆ ਸੀ। ਕਹਿਣ ਲੱਗੇ ਕਿ ਖਾਓ। ਮੈਂ ਕਿਹਾ—ਗਿਆਨੀ ਜੀ! ਹੁਣ ਮੇਰੀ ਜ਼ਬਾਨ ਤੋਂ ਕਹਿਲਾਉਂਦੇ ਓ। ਅਸੀਂ ਕਦੀ ਬੈਂਗਣ ਇਸ ਤਰ੍ਹਾਂ ਨਹੀਂ ਖਾਂਦੇ ਹੁੰਦੇ। ਇਸ ਮੁਲਕ ਵਿਚ ਖਾਂਦੇ ਹੋਣ ਤਾਂ ਭਾਵੇਂ ਖਾਂਦੇ ਹੋਣ। ਪਰ ਅਸੀਂ ਇਸ ਤਰ੍ਹਾਂ ਨਹੀਂ ਖਾਂਦੇ। ਉਨ੍ਹਾਂ ਨੇ ਉਸ ਨੂੰ ਇਕਦਮ ਹੱਥ ਨਾਲ ਤੋੜਿਆ। ਅੰਦਰੋਂ ਲੀਚੀ ਵਰਗੀ ਗਿਰੀ ਨਿਕਲੀ। ਕਹਿੰਦੇ ਐਹ ਫਲ ਹੈ। ਮੈਂ ਕਿਹਾ—ਹੱਦ ਹੋ ਗਈ, ਮੈਂ ਤਾਂ ਭੁਲੇਖੇ ਵਿਚ ਰਿਹਾਂ। ਮੈਂ ਤਾਂ ਇਸ ਨੂੰ ਬੈਂਗਣ ਹੀ ਸਮਝਦਾ ਰਿਹਾ ਸੀ। ਮੈਂ ਇਸ ਨੂੰ ਸਬਜ਼ੀ ਹੀ ਸਮਝਦਾ ਰਿਹਾਂ। ਔਰ ਇਹ ਐਸਾ ਫਲ ਹੈ! ਇਸ ਨੂੰ ਛਕਣ ਦੇ ਨਾਲ ਵਾਕਿਆ ਈ ਅੰਮ੍ਰਿਤਮਈ ਰਸ ਮਿਲਿਆ ਹੈ। ਹਿੰਦੋਸਤਾਨ ਦੀਆਂ ਲੀਚੀਆਂ ਨਾਲੋਂ ਜ਼ਿਆਦਾ ਮਿੱਠਾ ਹੈ ਤੇ ਜ਼ਿਆਦਾ ਰਸਦਾਇਕ ਹੈ। ਮੈਂ ਕਿਹਾ—ਹੱਦ ਹੋ ਗਈ, ਉਪਰੋਂ ਇਹਨੂੰ ਇਤਨਾ ਕਰੂਪ ਪ੍ਰਕਿਰਤੀ ਨੇ ਬਣਾਇਆ ਹੈ, ਅੰਦਰੋਂ ਬਹੁਤ ਜ਼ਿਆਦਾ ਸੁਆਦ ਹੈ! ਬਹੁਤ ਜ਼ਿਆਦਾ ਮਿੱਠਾ ਹੈ! ਪ੍ਰਕਿਰਤੀ ਬਹੁਤ ਕੁਝ ਰਮਜ਼ ਵਿਚ ਦਿੰਦੀ ਹੈ। ਰਮਜ਼ ਦਾ ਮਤਲਬ ਛੁਪਾ ਕੇ ਪੈਕ ਕਰ ਕੇ ਦਿੰਦੀ ਹੈ। ਬਹੁਤ ਸਾਰੇ ਫਲ ਇਸ ਤਰ੍ਹਾਂ ਦਿੰਦੀ ਹੈ, ਬਈ ਤੁਸੀਂ ਇਸ ਨੂੰ ਖੋਲ੍ਹੋ।

ਮਹਾਪੁਰਸ਼ਾਂ ਨੇ ਵੀ ਕੁਝ ਗੱਲਾਂ ਰਮਜ਼ ਵਿਚ ਕਹੀਆਂ ਨੇ—ਆਪ ਖੋਲ੍ਹੋ, ਖ਼ੁਦ ਖੋਲ੍ਹੋ। ਖੋਜ ਬਿਰਤੀ ਬਣਾਉ।

# 8. ਬੰਦਗੀ ਅਤੇ ਖੱਪਣਾ

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ**
**ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥**
**ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥**

*(ਆਸਾ ਮ: 4, ਪੰਨਾ 450)*

ਜੇਕਰ ਕਿਸੇ ਗਾਇਕ ਦੇ ਹਿਰਦੇ ਵਿਚ ਕਪਟ ਹੈ, ਹਿਰਦੇ ਵਿਚ ਪ੍ਰਬਲ ਵਾਸ਼ਨਾ ਹੈ। ਪਰਮਾਤਮਾ ਨਾਲ ਕੋਈ ਪ੍ਰੇਮ ਨਹੀਂ। ਰਾਗ ਤਾਲ ਬੜਾ ਹੈ, ਗਾਇਕੀ ਬੜੀ ਹੈ, ਤਾਂ ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ ਕਿ ਇਸ ਰੋਣ ਪਿੱਟਣ ਨਾਲ ਕੀ ਹੋਣੈ ? ਐਸੇ ਮਨੁੱਖ ਪਾਸੋਂ ਕੀਰਤਨ ਕਦੀ-ਕਦੀ ਹੁੰਦਾ ਹੈ, ਰੋਣਾ ਪਿੱਟਣਾ ਰੋਜ਼ ਹੁੰਦਾ ਹੈ। ਮੈਂ ਜਿਨ੍ਹਾਂ ਕੋਲ ਗੁਰਬਾਣੀ ਵਿਚਾਰ ਪੜ੍ਹਦਾ ਰਿਹਾ ਹਾਂ, ਇਕ ਦਿਨ ਜਿਹੜੀ ਗੱਲ ਉਨ੍ਹਾਂ ਨੇ ਆਖੀ, ਉਹਦੀ ਬਹੁਤ ਮੁੱਦਤ ਬਾਅਦ ਮੈਨੂੰ ਸਮਝ ਆਈ। ਮੈਨੂੰ ਕਹਿਣ ਲੱਗੇ ਕਿ ਮਸਕੀਨ ਜੀ! ਕਦੀ-ਕਦੀ ਕਥਾ ਹੋ ਜਾਂਦੀ ਹੈ, ਕਦੀ-ਕਦੀ ਕਥਾ ਕਰਨੀ ਪੈਂਦੀ ਹੈ। ਜਦ ਹੋ ਜਾਂਦੀ ਹੈ ਤਾਂ ਬੰਦਗੀ ਹੈ, ਜਦ ਕਰਨੀ ਪੈਂਦੀ ਹੈ ਤਾਂ ਖੱਪਣਾ ਹੀ ਹੈ, ਹੋਰ ਕੁਝ ਨਹੀਂ। ਕਿਉਂਕਿ ਕਮਰੇ ਵਿਚ ਆ ਕੇ ਬੈਠਦਿਆਂ ਮੈਨੂੰ ਕਹਿਣ ਲੱਗੇ ਕਿ ਇਕ ਘੰਟਾ ਖੱਪ ਕੇ ਆਇਆ ਹਾਂ। ਮੈਂ ਕਿਹਾ—ਮਹਾਂਪੁਰਸ਼ੋ! ਕਥਾ ਕਰ ਕੇ ਆਏ ਹੋ। ਤੁਸੀਂ ਇਸ ਤਰ੍ਹਾਂ ਕਿਉਂ ਕਹਿੰਦੇ ਹੋ! ਗ਼ਾਲਬਨ ਅੱਸੀ ਸਾਲ ਦੇ ਨੇੜੇ ਉਨ੍ਹਾਂ ਦੀ ਉਮਰ ਸੀ। ਸਾਰੀ ਜ਼ਿੰਦਗੀ ਭਜਨ, ਸਿਮਰਨ ਤੇ ਕਥਾ ਵਿਚ ਬਤੀਤ ਹੋਈ। ਉਨ੍ਹਾਂ ਦੇ ਇਹ ਸ਼ਬਦ ਮੈਨੂੰ ਉਸ ਸਮੇਂ ਕੁਝ ਚੁੱਭੇ। ਬੰਬਈ ਦੀ ਇਹ ਗੱਲ ਹੈ। ਉਸ ਦਿਨ ਇਹ ਗੱਲ ਮੇਰੀ ਸਮਝ ਵਿਚ ਨਹੀਂ ਪਈ ਸੀ। ਮੇਰੇ ਪੱਲੇ ਕੁਝ ਨਹੀਂ ਪਿਆ ਸੀ ਔਰ ਮਨ ਅੰਦਰ ਥੋੜ੍ਹੀ ਜਿਹੀ ਘਿਰਣਾ ਵੀ ਪੈਦਾ ਹੋਈ। ਇਹ ਨਿਰਮਲੇ ਸੰਤ ਨੇ! ਨਿਰਮਲੇ ਸਾਧੂਆਂ ਨੂੰ ਪੜ੍ਹਾਉਣ ਵਾਲੇ ਨੇ, ਸਵੇਰੇ ਸ਼ਾਮ ਕਥਾ ਕਰਨ ਵਾਲੇ ਨੇ, ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਆਖਣਾ ਚਾਹੀਦਾ ਸੀ ਕਿ ਅੱਜ ਖੱਪ ਕੇ ਆਏ ਹਾਂ। ਲੇਕਿਨ ਪੰਜ ਸੱਤ ਸਾਲਾਂ ਬਾਅਦ ਮੈਨੂੰ ਵੀ ਸਮਝ ਆਈ ਕਿ ਕਥਾ ਕੀਰਤਨ ਕਦੀ-ਕਦੀ ਹੋ ਜਾਂਦਾ ਹੈ, ਬਾਕੀ ਤਾਂ ਖੱਪਣਾ ਹੀ ਹੈ। ਮਨ ਨਾ ਟਿਕੇ ਤਾਂ ਖੱਪਣਾ ਹੀ ਹੈ। ਆਪ ਰਸ ਨਾ ਆਵੇ ਤਾਂ ਹੋਰ ਕੀ ਹੈ। ਖੱਪਣਾ ਹੀ ਹੁੰਦਾ ਹੈ। ਕਥਾ ਕੀਰਤਨ ਪਾਠ ਕਰਨ ਸਮੇਂ ਅਰਦਾਸ ਕਰ ਕੇ ਹੀ ਬੈਠਣਾ ਚਾਹੀਦਾ ਹੈ ਕਿ ਸਤਿਗੁਰੂ ਚਿੱਤ ਜੋੜ ਲਈਂ ਤਾਂ ਕਿ ਰਸ ਬਣੇ ਤੇ ਗਾਵਿਆ ਸੁਣਿਆ ਪਰਮ ਰਸ ਤਕ ਪਹੁੰਚਾ ਸਕੇ ਅਤੇ ਬੰਦਗੀ ਬਣ ਸਕੇ।

# 9. ਦੁਖ ਤੇ ਪਰਮ ਸੁਖ

ਲਹਿਰਾਂ ਤੋਂ ਬਿਨਾਂ ਸਾਗਰ ਹੁੰਦਾ ਹੀ ਨਹੀਂ; ਦੁੱਖਾਂ ਤੋਂ ਬਿਨਾਂ ਸੰਸਾਰ ਕਦੀ ਹੋਇਆ ਹੀ ਨਹੀਂ। ਰੋਗਾਂ ਤੋਂ ਬਿਨਾਂ ਤਾਂ ਸਰੀਰ ਹੁੰਦਾ ਹੀ ਨਹੀਂ। ਇਹ ਐਸਾ ਹੀ ਹੈ, ਫਿਰ ਕੀ ਕਰੀਏ ? ਤਾਂ ਬਾਣੀ ਕਹਿੰਦੀ ਹੈ ਕੱਲ ਦੀ ਆਸਾ ਹੀ ਛੱਡ :

**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥**

*(ਸੋਰਠਿ ਮਹਲਾ ੯, ਪੰਨਾ 633)*

ਇਸ ਤਨ ਤੋਂ, ਇਸ ਮਨ ਤੋਂ, ਇਸ ਜਗਤ ਤੋਂ ਪੂਰਾ ਨਿਰਾਸ਼ ਹੋ ਜਾਹ। ਹੁਣ ਜੋ ਮੈਂ ਕਥਾ ਦੇ ਰੂਪ ਵਿਚ ਤੁਹਾਨੂੰ ਬੜੇ ਸੌਖੇ ਢੰਗ ਨਾਲ ਸੁਣਾ ਰਿਹਾਂ, ਸੁਣਨਾ ਵੀ ਸੌਖਾ ਏ ਤੇ ਸੁਣਾਉਣਾ ਵੀ ਸੌਖਾ ਏ। ਮੇਰੇ ਲਈ ਇਸ ਨੂੰ ਮੰਨਣਾ ਵੀ ਔਖਾ ਏ, ਗ਼ੁਸਤਾਖੀ ਮੁਆਫ਼। ਨਾ ਵਕਤਾ ਮੰਨ ਸਕਦਾ ਹੈ ਨਾ ਸਰੋਤਾ। ਕਠਿਨ ਹੈ, ਬਹੁਤ ਕਠਿਨ ਹੈ। ਔਖੀ ਹੈ ਖੇਡ। ਇਕ ਅੰਦਾਜ਼ੇ ਦੇ ਮੁਤਾਬਿਕ ਮੈਨੂੰ ਕਥਾ ਕਰਦਿਆਂ ਨੂੰ ਸੰਤਾਲੀ-ਅਠਤਾਲੀ ਸਾਲ ਹੋ ਗਏ ਨੇ। ਜਿਹੜੀ ਔਖਿਆਈ ਮੈਨੂੰ ਪੰਜਾਹ ਸਾਲ ਪਹਿਲੇ ਮਹਿਸੂਸ ਹੋਈ ਸੀ, ਇਹ ਅੱਜ ਵੀ ਏ। ਮੈਂ ਇਹ ਕੋਈ ਫੋਕੀ ਨਿਰਮਾਣਤਾ ਤੁਹਾਡੇ ਸਾਹਮਣੇ ਨਹੀਂ ਰੱਖ ਰਿਹਾ, ਅਸਲੀਅਤ ਹੈ, ਹਕੀਕਤ ਹੈ।

ਪੰਜਾਹ ਸਾਲ ਦੀ ਮੈਂ ਆਪਣੀ ਇਸ ਧਾਰਮਿਕ ਜ਼ਿੰਦਗੀ ਵਿਚ, ਇਨ੍ਹਾਂ ਹੱਥਾਂ ਦੀਆਂ ਉਂਗਲੀਆਂ 'ਤੇ ਗਿਣੇ ਜਾਣ ਵਾਲੇ ਨਾਮ ਰਸਿਕ ਪੁਰਸ਼ ਦੇਖੇ ਨੇ, ਜ਼ਰੂਰ ਦੇਖੇ ਨੇ। ਇਨ੍ਹਾਂ ਕਰੋੜਾਂ ਦੇ ਇਕੱਠ ਵਿਚ ਬੱਸ ਥੋੜ੍ਹੇ ਜਿਹੇ ਦੇਖੇ ਨੇ। ਇਸ ਲੰਬੀ ਚੌੜੀ ਦੁਨੀਆ ਦੀ ਆਬਾਦੀ ਵਿਚ ਇੰਨੇ ਹੀ ਮਨੁੱਖ ਦੇਖੇ ਨੇ। ਜੋ ਤਨ ਤੋਂ ਵੀ ਉੱਚੇ ਉੱਠ ਗਏ, ਮਨ ਤੋਂ ਵੀ ਉੱਚੇ ਉੱਠ ਗਏ, ਜਗਤ ਤੋਂ ਵੀ ਉੱਚੇ ਉੱਠ ਗਏ। ਪਿਛਲੇ ਸਾਲ ਇਕ ਚੰਗੀ ਆਤਮਾ ਜਦ ਸਰੀਰ ਛੱਡਣ ਲੱਗੀ ਤਾਂ ਤਨ ਕਰਕੇ ਰੋਗੀ ਸਨ। ਉਮਰ ਕਾਫ਼ੀ ਹੋ ਗਈ ਸੀ। ਭਾਈ ਕਲਿਆਣ ਸਿੰਘ ਜੀ ਵੀ ਦਾਸ ਦੇ ਨਾਲ ਸਨ, ਅਜੀਤਪੁਰ (ਯੂ.ਪੀ.) ਦੀ ਗੱਲ ਹੈ। ਤਦ ਮੈਂ ਆਖਿਆ—ਬਾਬਾ ਜੀ! ਤੁਹਾਡੇ ਸਰੀਰ ਵਿਚ ਬੜਾ ਭਿਅੰਕਰ ਰੋਗ ਐ! ਬੜੀ ਪੀੜਾ ਹੁੰਦੀ ਹੋਵੇਗੀ ? ਉਨ੍ਹਾਂ ਦਾ ਸਰੀਰ ਆਖ਼ਰੀ ਟਿਕਾਣੇ 'ਤੇ ਸੀ। ਮੈਨੂੰ ਕਹਿਣ ਲੱਗੇ ਕਿ ਅਸੀਂ ਭੋਜਨ ਛਕ ਲਿਆ ਹੈ, ਇਹ ਜੂਠੀ ਥਾਲੀ ਕੋਈ ਚੁੱਕਦਾ ਏ ਤਾਂ ਚੁੱਕ ਲਵੇ। ਸਾਰਿਆਂ ਨੇ ਇਹ ਗੱਲ ਸੁਣੀ। ਅਸੀਂ ਆਪਣੇ ਘਰ ਚਲੇ ਗਏ ਹਾਂ, ਇਸ ਘੋੜੇ ਦੀ ਕੋਈ ਲੋੜ ਨਹੀਂ। ਜਿਧਰ ਜਾਂਦਾ ਏ, ਜਾਵੇ।

ਉਥੇ ਇਹ ਬੋਲ ਬੜੇ ਪ੍ਰਚੱਲਤ ਹੋਏ—ਅਸੀਂ ਭੋਜਨ ਛਕ ਲਿਆ ਹੈ, ਰੱਜ ਗਏ ਹਾਂ। ਇਹ ਜੂਠੀ ਥਾਲੀ ਕੋਈ ਚੁੱਕਦਾ ਏ ਤਾਂ ਚੁੱਕ ਲਵੇ। ਸਰੀਰ ਨੂੰ ਜੂਠੀ

ਖ਼ਾਲੀ ਕਹਿੰਦੇ ਨੇ। ਇਹ ਕੋਈ ਚੁੱਕਦਾ ਏ ਤਾਂ ਚੁੱਕ ਲਵੇ। ਅਸੀਂ ਆਪਣੇ ਘਰ ਪਹੁੰਚ ਗਏ, ਇਹ ਘੋੜਾ ਕੋਈ ਲੈ ਜਾਂਦਾ ਹੈ, ਬੇਸ਼ੱਕ ਲੈ ਜਾਵੇ, ਹੁਣ ਇਹਦੀ ਲੋੜ ਨਹੀਂ।

ਕਦੀ ਕਦਾਈਂ ਇਸ ਤਰ੍ਹਾਂ ਦੇ ਮਨੁੱਖ ਜੋ ਕੁਛ ਕਹਿ ਰਹੇ ਹੁੰਦੇ ਨੇ; ਉਹ ਸਿਰਫ਼ ਕਹਿੰਦੇ ਹੀ ਨਹੀਂ ਪਏ, ਹੁੰਦੇ ਵੀ ਉਸੇ ਤਰ੍ਹਾਂ ਦੇ ਨੇ। ਤਨ ਤੋਂ ਉੱਚੇ ਉੱਠ ਜਾਂਦੇ ਨੇ, ਮਨ ਤੋਂ ਉੱਚੇ ਉੱਠ ਜਾਂਦੇ ਨੇ, ਇਸ ਜਗਤ ਤੋਂ ਉੱਚੇ ਉੱਠ ਜਾਂਦੇ ਨੇ। ਸਰੀਰ ਦੇ ਤਲ 'ਤੇ ਜਿਊਣਾ, ਦੁਖ ਵਿਚ ਜਿਊਣਾ ਹੈ। ਆਤਮਾ ਦੇ ਤਲ 'ਤੇ ਜਿਊਣਾ, ਅਨੰਦ ਵਿਚ ਜਿਊਣਾ ਹੈ। ਵਿਗਾਸ ਔਰ ਖੇੜੇ ਵਿਚ ਜਿਊਣਾ ਹੈ। ਆਤਮਿਕ ਰਸ ਦਾ ਜੀਵਨ ਹੀ ਪਰਮ ਜੀਵਨ ਹੈ। ਐਸੇ ਪੁਰਸ਼ਾਂ ਨੂੰ ਦੇਖ ਕੇ ਹੌਸਲਾ ਬਣਦਾ ਹੈ ਕਿ ਪਰਮ ਰਸ ਹੈ। ਪਰਮ ਜੀਵਨ ਹੈ।

## 10. ਮਨ ਤੇ ਤਨ ਦੀਆਂ ਲੋੜਾਂ

ਸੰਸਾਰ ਵਿਚ ਬਹੁਤ ਕੁਝ ਸਾਡੇ ਤਨ ਦੀ ਪੂਰਤੀ ਵਾਸਤੇ ਤੇ ਤਨ ਦੀਆਂ ਲੋੜਾਂ ਵਾਸਤੇ ਹੈ। ਮਨੁੱਖ ਉਨ੍ਹਾਂ ਵਸਤੂਆਂ ਵਿਚ ਆਪਣਾ ਮਨ ਜੋੜ ਲੈਂਦਾ ਹੈ, ਜਿਹੜੀਆਂ ਤਨ ਵਾਸਤੇ ਨੇ, ਮਨ ਵਾਸਤੇ ਨਹੀਂ। ਫਿਰ ਐਸੇ ਮਨੁੱਖ ਦਾ ਭਗਤ ਹੋਣਾ, ਸੰਤ ਹੋਣਾ, ਪਰਮਾਤਮਾ ਤਕ ਪਹੁੰਚਣਾ ਔਖਾ ਹੋ ਜਾਂਦਾ ਹੈ। ਔਰ ਧਾਰਮਿਕ ਸਮੱਸਿਆ ਉਸ ਦਿਨ ਸ਼ੁਰੂ ਹੁੰਦੀ ਹੈ, ਜਿਸ ਦਿਨ ਬੰਦੇ ਨੂੰ ਪਤਾ ਚੱਲਦਾ ਹੈ ਕਿ ਜਿਹੜੀਆਂ ਮੇਰੀਆਂ ਤਨ ਦੀਆਂ ਲੋੜਾਂ ਨੇ, ਉਸੇ 'ਚ ਹੀ ਮਨ ਖੁੱਭਿਆ ਹੋਇਆ ਹੈ, ਅਰ ਇਸ ਮਨ ਨੂੰ ਕੱਢਣਾ ਹੈ।

ਧੰਨ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਦਾ ਇਕ ਸ਼ਬਦ, ਸੁਆਮੀ ਰਾਮ ਤੀਰਥ ਅਕਸਰ ਪੜ੍ਹਦੇ ਹੁੰਦੇ ਸਨ। ਸ਼ਾਇਦ ਆਪ ਨੂੰ ਪਤਾ ਹੋਵੇ, ਇਹ ਲਾਹੌਰ ਕਾਲਜ ਵਿਚ ਪੜ੍ਹਾਉਂਦੇ ਸਨ। ਸੁਆਮੀ ਰਾਮ ਤੀਰਥ ਪ੍ਰੋਫ਼ੈਸਰ ਸਨ, ਜਿਨ੍ਹਾਂ ਦੇ ਨਾਮ 'ਤੇ ਭਾਰਤ ਵਿਚ ਬਹੁਤ ਮੰਦਰ ਵੀ ਬਣੇ ਨੇ। ਅਮਰੀਕਾ ਵਿਚ ਹਿੰਦੂ ਧਰਮ ਦਾ ਪਹਿਲਾ ਪ੍ਰਚਾਰਕ ਇਹੀ ਗਿਆ ਸੀ। ਇਹ ਸੁਇਮ ਕਬੂਲ ਕਰਦਾ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਨੂੰ ਪੜ੍ਹ ਕੇ ਹੀ ਮੈਂ ਮਨ ਦੀ ਸਾਧਨਾ ਕਰਨ ਲੱਗਾਂ ਔਰ ਸੰਨਿਆਸੀ ਬਣ ਗਿਆਂ। ਉਦਾਸ ਹੋ ਕੇ ਪ੍ਰਭੂ ਦੀ ਤਲਾਸ਼ ਕਰ ਰਿਹਾਂ। ਸੁਆਮੀ ਰਾਮ ਤੀਰਥ ਦੇ ਕਈ ਅਸਥਾਨਾਂ ਵਿਚ ਮੈਨੂੰ ਕਥਾ ਕਰਨ ਦਾ ਮੌਕਾ ਮਿਲਿਆ, ਸੰਗਤਾਂ ਲੈ ਜਾਂਦੀਆਂ ਨੇ। ਉਨ੍ਹਾਂ ਨੇ ਮੈਨੂੰ ਪੈਂਤੀ ਕਿਤਾਬਾਂ ਦਿੱਤੀਆਂ। ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਦਾ ਟੀਕਾ ਸੁਆਮੀ ਰਾਮ ਤੀਰਥ ਨੇ ਕੀਤਾ। ਉਰਦੂ ਵਿਚ ਕੀਤਾ, ਹਿੰਦੀ ਵਿਚ

ਕੀਤਾ, ਪੰਜਾਬੀ ਵਿਚ ਕੀਤਾ ਤੇ ਇੰਗਲਿਸ਼ ਵਿਚ ਵੀ ਕੀਤਾ ਹੈ। ਬੜਾ ਸਿਆਣਾ ਸੀ, ਵਿਚਾਰਕ ਸੀ। ਉਸ ਨੇ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਪੜ੍ਹੀ। ਕਹਿੰਦੈ, ਮੈਨੂੰ ਹੋਰ ਕੁਛ ਪੜ੍ਹਨ ਦੀ ਲੋੜ ਹੀ ਨਹੀਂ ਪਈ। ਇਕ ਸ਼ਬਦ ਨੇ ਸੁਰਤ ਨੂੰ ਉੱਚਾ ਕਰ ਦਿੱਤਾ, ਉਦਾਸ ਕਰ ਦਿੱਤਾ, ਔਰ ਉਹ ਇਹ ਸ਼ਬਦ ਸੀ :

**ਬਿਰਥਾ ਕਹਉ ਕਉਨ ਸਿਉ ਮਨ ਕੀ ॥**
**ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ ॥**
**ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ ਸੇਵ ਕਰਤ ਜਨ ਜਨ ਕੀ ॥**
**ਦੁਆਰਹਿ ਦੁਆਰਿ ਸੁਆਨ ਜਿਉ ਡੋਲਤ ਨਹ ਸੁਧ ਰਾਮ ਭਜਨ ਕੀ ॥**
**ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ ॥**
**ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ ॥**

*(ਆਸਾ ਮਹਲਾ ੯, ਪੰਨਾ 411)*

ਇੱਕੋ ਹੀ ਸ਼ਬਦ ਨੇ ਉਸ ਦੀ ਦੁਨੀਆ ਬਦਲ ਕੇ ਰੱਖ ਦਿੱਤੀ। ਉਪਰਾਮ ਹੋ ਗਿਆ, ਉਦਾਸ ਹੋ ਗਿਆ। ਇਹ ਤਨ ਸਾਡੇ ਕੋਲ ਹੈ, ਜੋ ਪਰਮਾਤਮਾ ਦੀ ਦੇਣ ਹੈ ਔਰ ਮਨ ਸਾਡੇ ਕੋਲ ਹੈ, ਉਸ ਪ੍ਰਭੂ ਦੀ ਦੇਣ ਹੈ। ਸੰਸਾਰ ਉਸ ਦੀ ਲੀਲ੍ਹਾ ਹੈ। ਬੁਰਾ ਕਹਿਣ ਦੀ ਲੋੜ ਨਹੀਂ, ਸਮਝਣ ਦੀ ਲੋੜ ਹੈ :

**ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥**

*(ਕਾਨੜਾ ਮਹਲਾ ੫, ਪੰਨਾ 1302)*

ਅਗਰ ਸੰਸਾਰ ਦੁਖ ਹੈ ਤਾਂ ਹੀ ਮੈਂ ਸੁਖ ਦੀ ਤਲਾਸ਼ ਕਰਾਂਗਾ। ਅਗਰ ਤਨ ਰੋਗ ਹੈ, ਮਨ ਸੋਗ ਹੈ ਤਾਂ ਹੀ ਮੈਂ ਉੱਚੀ ਦੁਨੀਆ ਦੀ ਖੋਜ ਕਰਾਂਗਾ। ਅਗਰ ਸੰਸਾਰ ਸੁਖ ਹੈ ਤੇ ਫਿਰ ਪਰਮਾਤਮਾ ਦੀ ਕੋਈ ਲੋੜ ਨਹੀਂ। ਅਗਰ ਤਨ ਤੇ ਮਨ ਅਨੰਦਿਤ ਨੇ, ਫਿਰ ਈਸ਼ਵਰ ਦੀ ਕੋਈ ਲੋੜ ਨਹੀਂ। ਗੱਲ ਖ਼ਤਮ; ਫਿਰ ਤਾਂ ਬੰਦਗੀ ਕਰਨ ਦੀ ਕੋਈ ਲੋੜ ਨਹੀਂ। ਕਥਾ ਕੀਰਤਨ ਸੁਣਨ ਦੀ ਕੋਈ ਲੋੜ ਨਹੀਂ। ਇਹ ਲੋੜ ਇੱਥੋਂ ਜਾਪਦੀ ਏ—ਜਦ ਸਮਝ ਆਵੇ ਕਿ ਜਗਤ ਦੁਖ ਹੈ, ਤਨ ਰੋਗ ਹੈ, ਮਨ ਸੋਗ ਹੈ। ਮਨ ਤੇ ਤਨ ਤੋਂ ਅੱਗੇ ਜਾਣਾ ਹੀ ਹੋਵੇਗਾ। ਇਹ ਸੁਖ ਨਹੀਂ ਨੇ, ਇਕ ਛਲਾਵਾ ਹੈ। ਸਾਰਾ ਸੰਸਾਰ ਇਸ ਛਲ ਨੂੰ ਸੁਖ ਸਮਝ ਬੈਠਾ ਹੈ :

**ਮਾਈ ਮਾਇਆ ਛਲੁ ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥**

*(ਟੋਡੀ ਮਹਲਾ ੫, ਪੰਨਾ 717)*

## 11. ਕਥਾ ਤੇ ਹਾਸ-ਰਸ !

ਜੋ ਮਿਲਦਾ ਹੈ, ਉਹ ਵਿਛੜਦਾ ਹੈ। ਜੁਆਨੀ ਮਿਲੀ ਸੀ, ਵਿਛੋੜਾ ਹੋ ਗਿਆ। ਬਹੁਤ ਕੁਝ ਜੀਵਨ ਵਿਚ ਮਿਲਦਾ ਹੈ, ਵਿਛੜ ਜਾਂਦਾ ਹੈ। ਜੇ ਮੈਂ ਬਿਆਨ ਕਰਾਂ ਤਾਂ ਕਈਆਂ ਨੂੰ ਨਿਰਾਸਤਾ ਮਹਿਸੂਸ ਹੁੰਦੀ ਹੈ। ਕਈ ਤਾਂ ਇਸ ਨੂੰ ਅਪਸ਼ਗਨ ਸਮਝਣ ਲੱਗ ਪੈਂਦੇ ਹਨ। ਇਕ ਸੱਜਣ ਨੇ ਤਾਂ ਮੈਨੂੰ ਕੈਲੇਫੋਰਨੀਆ ਵਿਚ ਇੱਥੋਂ ਤਕ ਕਹਿ ਦਿੱਤਾ ਸੀ ਕਿ ਕੁਝ ਹਾਸ-ਰਸ ਵੀ ਸੁਣਾਇਆ ਕਰੋ। ਤੁਹਾਡੀਆਂ ਗੱਲਾਂ ਨਾਲ ਸਿਰ ਬੋਝਲ ਹੋ ਜਾਂਦਾ ਹੈ। ਕੁਝ ਹਾਸਾ ਵੀ ਸੁਣਾਇਆ ਕਰੋ। ਮੈਂ ਕਿਹਾ—ਤੁਸੀਂ ਥੀਏਟਰ ਵਿਚ ਆਏ ਹੋ ਕਿ ਸਤਿਸੰਗ ਦੇ ਵਿਚ ਆਏ ਹੋ ? ਮੈਨੂੰ ਮਸਖ਼ਰਾ ਸਮਝਿਆ ਹੈ ਜਾਂ ਗੁਰਬਾਣੀ ਦਾ ਵਕਤਾ ਸਮਝਿਆ ਹੈ। ਐਸੇ ਕਈ ਮੈਂ ਵੇਖੇ ਨੇ ਜਿਹੜੇ ਧਾਰਮਿਕ ਸਥਾਨਾਂ ਨੂੰ ਮੌਜ ਮੇਲਾ ਹੀ ਸਮਝੀ ਬੈਠੇ ਨੇ ਤੇ ਸੁਣਾਉਣ ਵਾਲੇ ਵੀ ਟਾਇਮ ਪਾਸ ਕਰਦਿਆਂ ਥੋਥੀਆਂ ਜਿਹੀਆਂ ਕਹਾਣੀਆਂ ਛੋਹੀ ਰੱਖਦੇ ਨੇ। ਇਸ ਲਈ ਅਜਿਹੇ ਸਰੋਤੇ ਹਰ ਵਕਤੇ ਤੋਂ ਐਸੀ ਆਸ ਰੱਖਦੇ ਨੇ ਪਈ ਕੁਝ ਹਾਸ-ਰਸ ਸੁਣਨ ਨੂੰ ਮਿਲੇ।

ਮੈਂ ਅਰਜ਼ ਕਰਾਂ—ਧਰਮ ਦੀ ਗੱਲ ਬੜੀ ਗੰਭੀਰ ਹੈ, ਬਹੁਤ ਗੰਭੀਰ। ਸੁਣਾਉਣ ਲਈ ਵੀ ਬੜੀ ਗੰਭੀਰਤਾ ਚਾਹੀਦੀ ਹੈ ਤੇ ਸੁਣਨ ਲਈ ਵੀ ਬੜੀ ਸਾਵਧਾਨਤਾ ਦੀ ਲੋੜ ਹੁੰਦੀ ਹੈ। ਧਰਮ ਦੀ ਯਾਤਰਾ ਪਰਮਾਤਮਾ ਦੇ ਗਿਆਨ ਤੋਂ ਸ਼ੁਰੂ ਨਹੀਂ ਹੁੰਦੀ। ਕਿੱਥੋਂ ਸ਼ੁਰੂ ਹੁੰਦੀ ਹੈ ? ਦੁਖ ਦੇ ਗਿਆਨ ਤੋਂ ਹੁੰਦੀ ਹੈ। ਪਰਮਾਤਮਾ ਦੇ ਗਿਆਨ ਤੋਂ ਤਾਂ ਕੋਈ ਵਿਰਲਾ ਟਾਵਾਂ ਹੀ ਪ੍ਰਭੂ ਦੀ ਤਰਫ਼ ਚੱਲਦਾ ਹੈ। ਬਹੁਤਿਆਂ ਲਈ ਤਾਂ ਕਥਾ ਵੀ ਕੰਨ ਰਸ ਹੀ ਦਿਖਾਈ ਦਿੰਦੀ ਹੈ। ਦੁਖ ਦੀ ਚੋਟ ਰੱਬ ਦੀ ਯਾਦ ਕਰਾਉਂਦੀ ਐ। ਕਥਾ ਵਿਚ ਇਹੋ ਚਰਚਾ ਜ਼ਰੂਰੀ ਹੁੰਦੀ ਐ ਕਿ ਮਨੁੱਖ ਵਕਤੀ ਸੁੱਖਾਂ ਦੀ ਨੀਂਦ ਵਿੱਚੋਂ ਜਾਗ ਪਏ। ਹਾਸ-ਰਸ ਸੁਣਨ ਵੇਖਣ ਦੇ ਹੋਰ ਬਥੇਰੇ ਸਾਧਨ ਮਨੁੱਖ ਨੇ ਈਜ਼ਾਦ ਕਰ ਰੱਖੇ ਨੇ। ਉਂਜ ਹਾਸ-ਰਸ ਵੀ ਇਕ ਤਰ੍ਹਾਂ ਦੀ ਨੀਂਦ ਹੀ ਹੈ ਜੋ ਜੀਵਨ ਵਿਚ ਗੰਭੀਰਤਾ ਨਹੀਂ ਆਉਣ ਦਿੰਦਾ।

## 12. ਵਿਪਰੀਤ ਦੀ ਕਸ਼ਿਸ਼

ਪਤੀ ਪਤਨੀ ਦੇ ਝਗੜਿਆਂ ਅੰਦਰ ਸੌ ਵਿੱਚੋਂ ਨੱਬੇ ਵਿਚ ਦੇਖਿਆ ਗਿਐ ਕਿ ਬੱਚੀਆਂ ਨੇ ਪਿਤਾ ਦਾ ਪੱਖ ਲਿਆ ਤੇ ਪੁੱਤਰਾਂ ਨੇ ਮਾਂ ਦਾ ਪੱਖ ਲਿਆ। ਦਸ ਝਗੜਿਆਂ ਵਿਚ ਭਾਵੇਂ ਗੱਲ ਕੁਝ ਹੋਰ ਹੋਵੇ। ਲੇਕਿਨ ਨੱਬੇ ਝਗੜਿਆਂ ਵਿਚ ਇਸ ਤਰ੍ਹਾਂ ਹੀ ਹੋਇਆ ਹੈ। ਇਹ ਆਂਕੜੇ ਸਾਰੀ ਦੁਨੀਆ ਵਿਚ ਆਏ

ਨੇ। ਬੱਚੀਆਂ ਨੇ ਪਿਉ ਦਾ ਪੱਖ ਲਿਆ ਹੈ। ਮਾਂ ਨੂੰ ਕਸੂਰਵਾਰ ਠਹਿਰਾਇਆ ਹੈ। ਲੜਕਿਆਂ ਨੇ ਮਾਂ ਦਾ ਪੱਖ ਲਿਆ ਤੇ ਪਿਤਾ ਨੂੰ ਕਸੂਰਵਾਰ ਠਹਿਰਾਇਆ ਹੈ। ਜਿਥੇ ਰਿਸ਼ਤੇ ਟੁੱਟਣ 'ਤੇ ਨੌਬਤ ਆਈ ਹੈ, ਗੱਲ ਤਲਾਕ 'ਤੇ ਪਹੁੰਚੀ ਹੈ, ਰਿਸ਼ਤਾ ਟੁੱਟਣ 'ਤੇ ਪਹੁੰਚਿਆ ਹੈ—ਦਸ ਕੁ ਨੂੰ ਛੱਡ ਕੇ ਨੱਬੇ ਕੇਸਾਂ ਵਿਚ ਪਿਉ ਦਾ ਪੱਖ ਲਿਆ ਹੈ। ਲੜਕਿਆਂ ਨੇ ਮਾਂ ਦਾ ਪੱਖ ਲਿਆ ਹੈ, ਔਰ ਇਸ ਦਾ ਮੈਂ ਪ੍ਰਤੱਖ ਰੂਪ ਬੈਕਰਸਪੀਡ ਵਿਚ ਦੇਖਿਆ। ਇਕ ਡਾਕਟਰ ਦੀ ਤਲਾਕ ਤਕ ਨੌਬਤ ਆਈ। ਉਨ੍ਹਾਂ ਦਾ ਸੱਤ ਵਰ੍ਹਿਆਂ ਦਾ ਬੱਚਾ ਸੀ। ਜੱਜ ਉਸ ਤੋਂ ਪੁੱਛਦਾ ਹੈ ਕਿ ਮਾਂ ਨਾਲ ਜਾਣਾ ਈ ਕਿ ਪਿਉ ਨਾਲ ? ਗੱਲ ਤੇਰੇ 'ਤੇ ਤੂੰ ਫ਼ੈਸਲਾ ਕਰ। ਮਾਂ ਤੇਰੀ ਮੰਗ ਕਰੇ, ਮਾਂ ਦੇ ਹਵਾਲੇ ਨਹੀਂ ਕਰਨਾ। ਪਿਉ ਤੇਰੀ ਮੰਗ ਕਰੇ, ਪਿਉ ਦੇ ਹਵਾਲੇ ਨਹੀਂ ਕਰਨਾ। ਤੂੰ ਕਿਸ ਦੀ ਮੰਗ ਕਰਨੈਂ ? ਬੱਚਾ ਮਾਂ ਨਾਲ ਚਲਾ ਗਿਆ। ਡਾਕਟਰ ਨਾਲ ਮੇਰੀ ਬੜੀ ਮਿੱਤਰਤਾ ਸੀ ਕਿਉਂਕਿ ਧਾਰਮਿਕ ਖ਼ਿਆਲਾਂ ਦਾ ਬੜਾ ਸੀ। ਗੁਰਦੁਆਰੇ ਰੋਜ਼ ਆਉਣ ਵਾਲਾ। ਮੇਰੇ ਅੱਗੇ ਰੋ ਪਿਆ। ਕਹਿਣ ਲੱਗਾ ਕਿ ਜਾਨ ਤੋਂ ਵੀ ਮੈਨੂੰ ਜ਼ਿਆਦਾ ਪਿਆਰਾ ਸੀ, ਮੈਂ ਬਹੁਤ ਇਸ ਦੀ ਸੇਵਾ ਕਰਦਾ ਸਾਂ। ਭਾਵੇਂ ਬੱਸ ਆਉਂਦੀ ਸੀ ਪਰ ਮੈਂ ਆਪ ਕਾਰ 'ਤੇ ਸਕੂਲ ਛੱਡ ਕੇ ਆਉਂਦਾ ਸਾਂ। ਪਰ ਕੰਬਖ਼ਤ ਮਾਂ ਨਾਲ ਚਲਾ ਗਿਆ। ਮੇਰੀ ਤਰਫ਼ ਦੇਖਿਆ ਹੀ ਨਹੀਂ! ਉਹਦੀਆਂ ਰੋਂਦੀਆਂ ਹੋਈਆਂ ਅੱਖਾਂ ਅਜੇ ਵੀ ਮੇਰੇ ਸਾਹਮਣੇ ਨੇ। ਇਕ ਮਾਸੂਮ ਬੱਚੀ ਪਿਤਾ ਦੀ ਤਰਫ਼ ਲਪਕਦੀ ਹੈ। ਇਕ ਮਾਸੂਮ ਬੱਚਾ ਮਾਂ ਦੀ ਤਰਫ਼ ਲਪਕਦਾ ਹੈ। ਅਚੇਤ ਮਨ 'ਤੇ ਐਸਾ ਹੀ ਪ੍ਰਭਾਵ ਹੁੰਦਾ ਹੈ। ਮਨੋਵਿਗਿਆਨੀ ਇਸ ਨੂੰ ਮੰਨਦੇ ਹਨ। ਇਹ ਕੁਦਰਤੀ ਹੈ ਔਰ ਕੁਦਰਤ ਦੀ ਕਲਾ ਨੂੰ ਮੇਟਿਆ ਨਹੀਂ ਜਾ ਸਕਦਾ, ਕੇਵਲ ਮੰਨਿਆ ਜਾਂਦਾ ਹੈ।

## 13. ਗਿਆਨ ਤੇ ਭਗਤੀ ਦਾ ਸੁਮੇਲ

ਗੁਰੂ ਅਰਜਨ ਦੇਵ ਜੀ ਨੇ ਬੜਾ ਭਾਰੀ ਨਿਖੇੜਾ ਕੀਤਾ ਹੈ ਕਿ ਗਿਆਨ ਪੁਰਸ਼ ਹੈ, ਭਗਤੀ ਇਸਤਰੀ ਹੈ। ਭਗਤੀ ਵੀ ਅਤ੍ਰਿਪਤ ਰਹਿੰਦੀ ਏ, ਜਿਤਨੇ ਚਿਰ ਤਕ ਗਿਆਨ ਨਾ ਮਿਲ ਜਾਏ। ਗਿਆਨ ਵੀ ਉਦਾਸ ਰਹਿੰਦਾ ਏ, ਬੇਚੈਨ ਰਹਿੰਦਾ ਏ, ਜਿਤਨੇ ਚਿਰ ਤਕ ਭਾਵਨਾ ਨਾ ਮਿਲ ਜਾਏ, ਭਗਤੀ ਨਾ ਮਿਲ ਜਾਏ। ਔਰ ਮੈਂ ਤੁਹਾਡੇ ਸਾਹਮਣੇ ਦੋ ਰੂਪ ਵੀ ਰੱਖ ਦਿਆਂ ਜੋ ਗੁਰੂ ਅਰਜਨ ਦੇਵ ਜੀ ਨੇ ਖ਼ੁਲਾਸਾ ਕੀਤਾ ਏ :

**ਨਿਜ ਭਗਤੀ ਸੀਲਵੰਤੀ ਨਾਰਿ ॥** *(ਆਸਾ ਮਹਲਾ ੫, ਪੰਨਾ 370)*

ਭਗਤੀ ਤਾਂ ਨਾਰੀ ਏ, ਇਸਤਰੀ ਏ। ਭਾਵਨਾ ਜਾਂ ਭਗਤੀ, ਇਹ ਇਸਤਰੀ ਦਾ ਸੁਭਾਵਿਕ ਗੁਣ ਹੈ। ਸ਼ਰਧਾ ਜਾਂ ਭਾਵਨਾ, ਇਹ ਤਾਂ ਇਸਤਰੀ ਦੇ ਅੰਦਰ ਬਹੁਤ ਹੁੰਦੀ ਏ। ਗਿਆਨ ਉਤਨਾ ਨਹੀਂ ਹੁੰਦਾ, ਜਿਤਨੀ ਗਿਆਨ ਦੀ ਲੋੜ ਹੁੰਦੀ ਐ। ਇਹ ਕੋਈ ਇਸਤਰੀ ਦੀ ਤੌਹੀਨ ਨਹੀਂ। ਜਿਤਨੀ ਮਹਿਮਾ ਗਿਆਨ ਦੀ ਏ, ਉਤਨੀ ਭਾਵਨਾ ਦੀ ਏ। ਜਿਤਨੀ ਮਹਿਮਾ ਭਗਤੀ ਦੀ ਏ, ਉਤਨੀ ਗਿਆਨ ਦੀ ਏ। ਪੁਰਸ਼ ਵੀ ਅਧੂਰਾ ਏ; ਤਾਰਕਿਕ ਤਾਂ ਹੈ, ਤਰਕ ਬਹੁਤ ਕਰਦਾ ਹੈ। ਵੀਚਾਰਦਾ ਬਹੁਤ ਹੈ, ਸੋਚਦਾ ਬਹੁਤ ਹੈ ਪਰ ਭਾਵਨਾ ਕੋਈ ਨਹੀਂ, ਯਕੀਨ ਕੋਈ ਨਹੀਂ। ਦੁਨੀਆ ਦੇ ਚੋਟੀ ਦੇ ਨਾਸਤਿਕ ਪੁਰਸ਼ ਹੋਏ ਨੇ। ਚਾਹੇ ਉਹ ਕਾਰਲ ਮਾਰਕਸ ਸੀ, ਚਾਹੇ ਨੀਤਸ਼ੇ ਸੀ ਜਾਂ ਫਿਰ ਡਾਕਟਰ ਫ਼ਰਾਇਡ ਸੀ। ਜਿਨ੍ਹਾਂ ਨੇ ਐਲਾਨੀਆ ਪਰਮਾਤਮਾ ਨੂੰ ਇਨਕਾਰ ਕਰ ਦਿੱਤਾ। ਇਹ ਤਾਂ ਪੁਰਸ਼ ਸਨ। ਵਿਚਾਰਕ ਨੇ, ਗਿਆਨ ਤਾਂ ਬੜਾ ਹੈ। ਭਾਵਨਾ ਕੋਈ ਨਹੀਂ, ਸ਼ਰਧਾ ਹੀ ਕੋਈ ਨਹੀਂ। ਔਰ ਅਕਸਰ ਭਾਵੇਂ ਕਿਤਨੀ ਪੜ੍ਹੀ ਲਿਖੀ ਇਸਤਰੀ ਹੋਵੇ, ਕਿਤਨੀ ਤਾਰਕਿਕ ਹੋਵੇ, ਫਿਰ ਵੀ ਉਸ ਦੇ ਅੰਦਰ ਭਾਵਨਾ ਪ੍ਰਧਾਨ ਹੁੰਦੀ ਹੈ। ਸਿਆਣੇ ਅਨੁਭਵੀ ਐਸਾ ਕਹਿੰਦੇ ਨੇ ਕਿ ਜੇਕਰ ਕੋਲ ਗਿਆਨ ਨਹੀਂ ਏ ਤਾਂ ਭਗਤੀ ਅੰਧੀ ਏ, ਭਟਕੇਗੀ।

ਪੰਜਾਬ ਵਿਚ ਬਹੁਤ ਸਾਰੇ ਸੰਤਾਂ ਦੇ ਡੇਰੇ ਇਸਤਰੀਆਂ ਕਰਕੇ ਚੱਲਦੇ ਨੇ। ਅੰਧੀ ਭਗਤੀ ਭਟਕਦੀ ਪਈ ਹੈ। ਅੰਧੀ ਭਗਤੀ ਨੇ ਅੰਧੇ ਸੰਤਾਂ ਨੂੰ, ਅੰਧੇ ਡੇਰਿਆਂ ਨੂੰ, ਅੰਧੇ ਗੁਰੂਆਂ ਨੂੰ ਜਨਮ ਦਿੱਤਾ ਹੈ। ਉਨ੍ਹਾਂ ਦਾ ਅਡੰਬਰ ਬਹੁਤ ਜ਼ਿਆਦਾ ਹੈ ਔਰ ਆਏ ਦਿਨ ਉਨ੍ਹਾਂ ਡੇਰਿਆਂ ਅੰਦਰ ਕੁਝ ਨਾ ਕੁਝ ਅਨਰਥ ਹੁੰਦਾ ਹੀ ਰਹਿੰਦੈ। ਪਰ ਫਿਰ ਵੀ ਲੋਕਾਂ ਦੀ ਅੰਧੀ ਸ਼ਰਧਾ ਉਨ੍ਹਾਂ ਨਾਲ ਜੁੜੀ ਰਹਿੰਦੀ ਹੈ, ਖ਼ਾਸਕਰ ਬੀਬੀਆਂ ਦੀ। ਉਨ੍ਹਾਂ ਡੇਰਿਆਂ ਅਤੇ ਡੇਰੇਦਾਰਾਂ ਪ੍ਰਤੀ ਕੋਈ ਵਿਦਰੋਹ ਪੈਦਾ ਨਹੀਂ ਹੁੰਦਾ। ਇਧਰ ਪੁਰਸ਼ ਦੀ ਤਰਕ ਨੇ ਨਾਸਤਿਕਤਾ ਨੂੰ ਜਨਮ ਦਿੱਤਾ ਹੈ। ਬੜੇ ਰੁੱਖੇਪਨ ਨੂੰ ਜਨਮ ਦਿੱਤਾ ਹੈ। ਬੜੀ ਸੁੱਕੀ ਹੋਈ ਜ਼ਿੰਦਗੀ ਨੂੰ ਜਨਮ ਦਿੱਤਾ ਹੈ। ਬੜਾ ਭਾਰੀ ਰੱਬ 'ਤੇ ਤਰਕ ਹੈ। ਸੱਚ 'ਤੇ ਸ਼ੱਕ ਹੈ। ਪੁਰਸ਼ ਕੋਲ ਤਰਕ ਗਿਆਨ ਦੀ ਸ਼ਿਖਰਤਾ ਹੈ ਤੇ ਭਾਵਨਾ ਨਹੀਂ ਏ—ਨਾਸਤਿਕ ਬਣਾ ਦਿੰਦੀ ਹੈ। ਗਿਆਨ ਨਹੀਂ ਏ—ਇਹ ਭਗਤੀ ਭਟਕਦੀ ਰਹੇਗੀ। ਭਟਕਣਾ ਹੈ ਕਿਉਂਕਿ ਅੰਧੀ ਹੈ। ਗੁਰੂ ਬਾਬਾ ਜੀ ਦੇ ਬੋਲ ਨੇ :

**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥**

*(ਵਾਰ ਆਸਾ, ਮ: ੧, ਪੰਨਾ 469)*

ਇਹ ਭਟਕਣਾ ਹੋਵੇਗਾ। ਭਗਤੀ ਨੂੰ ਗੁਰੂ ਅਰਜਨ ਦੇਵ ਜੀ ਨਾਰੀ ਕਹਿੰਦੇ ਨੇ, ਗਿਆਨ ਨੂੰ ਰਾਜਾ ਕਹਿੰਦੇ ਨੇ, ਗੁਰੂ ਨਾਨਕ ਦੇਵ ਜੀ ਮਹਾਰਾਜ :

**ਗਿਆਨ ਰਾਉ ਜਬ ਸੇਜੈ ਆਵੈ...॥**

*(ਆਸਾ ਮਹਲਾ ੧, ਪੰਨਾ 359)*

ਗਿਆਨ ਤਾਂ ਪੁਰਸ਼ ਹੈ। ਬੜੇ ਬੜੇ ਫ਼ਿਲਾਸਫ਼ਰ, ਦਾਰਸ਼ਨਿਕ, ਚਿੰਤਕ, ਖੋਜੀ, ਵਿਚਾਰਕ-ਪੁਰਸ਼ ਹੋਏ ਨੇ। ਦੁਨੀਆ ਦੇ ਸਾਰੇ ਧਰਮ ਗ੍ਰੰਥਾਂ ਦੀ ਰਚਨਾ ਵੀ ਪੁਰਸ਼ਾਂ ਤੋਂ ਹੀ ਹੋਈ ਹੈ। ਭਾਵੇਂ ਨਾਰੀ ਦੇ ਅੰਦਰ ਭਗਤੀ ਪ੍ਰਧਾਨ ਸੀ ਤੇ ਗਿਆਨ ਮਿਲ ਵੀ ਗਿਆ, ਉਹ ਕਿਸੇ ਬੜੇ ਪੰਥ ਦੀ, ਕਿਸੇ ਬੜੇ ਮਹਾਨ ਗ੍ਰੰਥ ਦੀ ਰਚਨਾ ਨਹੀਂ ਕਰ ਸਕੀ ਕਿਉਂਕਿ ਮਾਤਰਾ ਉਸ ਦੇ ਅੰਦਰ ਭਾਵਨਾ ਦੀ ਪ੍ਰਧਾਨ ਰਹਿੰਦੀ ਹੈ। ਗਿਆਨ ਦੇ ਮਿਲਣ ਨਾਲ ਤ੍ਰਿਪਤ ਤਾਂ ਹੋ ਗਈ; ਮੰਜ਼ਿਲ ਤਾਂ ਮਿਲ ਗਈ; ਲੇਕਿਨ ਇਹ ਉਸ ਦੇ ਸ਼ੌਕ ਵਿਚ ਹੈ ਹੀ ਨਹੀਂ ਕਿ ਕਿਸੇ ਪੰਥ ਨੂੰ ਜਨਮ ਦੇਣਾ ਹੈ ਜਾਂ ਕਿਸੇ ਗ੍ਰੰਥ ਨੂੰ ਜਨਮ ਦੇਣਾ ਹੈ। ਗਿਆਨਵਾਨਾਂ ਕੋਲ ਸ਼ਰਧਾ ਭਾਵਨਾ ਹੋਣੀ ਜ਼ਰੂਰੀ ਹੈ ਤੇ ਸ਼ਰਧਾਵਾਨਾਂ ਲਈ ਗਿਆਨਵਾਨ ਹੋਣਾ ਜ਼ਰੂਰੀ ਹੈ। ਦੋਵੇਂ ਗੁਣ ਹੋਵਣ, ਤਾਂ ਜੀਵਨ ਸਫਲ ਤੇ ਖ਼ੁਸ਼ਹਾਲ ਬਣਦਾ ਹੈ।

# 14. ਪਾਖੰਡ ਉੱਤੇ ਚੋਟ

ਜਗਤ ਵਿਚ ਉਨ੍ਹਾਂ ਸੰਤਾਂ-ਸਾਧਾਂ ਦੀ ਬਣ ਆਉਂਦੀ ਹੈ, ਜੋ ਕਹਿ ਦਿੰਦੇ ਹਨ—ਲਉ ਧਾਗੇ ਤਵੀਤ ਬਣਾ ਦਿੰਦੇ ਹਾਂ, ਤੁਹਾਡਾ ਕੰਮ ਹੋ ਜਾਵੇਗਾ। ਲੋਕੀਂ ਖ਼ੁਸ਼ ਹੋ ਜਾਂਦੇ ਹਨ, ਬਈ ਫ਼ਕੀਰ ਚੰਗਾ ਹੈ, ਇਹ ਸੰਤ ਮਹਾਨ ਹਨ। ਜੇ ਉਸ ਨੇ ਸੌ ਬੰਦਿਆਂ ਨੂੰ ਧਾਗੇ ਤਵੀਤ ਦਿੱਤੇ ਹਨ ਤਾਂ ਸੱਠਾਂ ਕੁ ਦੀ ਤਾਂ ਉਂਜ ਹੀ ਆਪਣੇ ਯਤਨਾਂ ਨਾਲ ਗੱਲ ਬਣਨ ਵਾਲੀ ਹੁੰਦੀ ਹੈ। ਕੁਝ ਪ੍ਰਾਲਬਧ ਹੁੰਦੀ ਹੈ। ਉਹ ਜਿਹੜੇ ਸੱਠ ਕਾਮਯਾਬ ਹੋ ਜਾਂਦੇ ਹਨ, ਉਹ ਫਿਰ ਅੱਗੇ ਕਹਿ ਦਿੰਦੇ ਨੇ ਕਿ ਧਾਗੇ ਤਵੀਤ ਸਦਕਾ ਸਾਡੇ ਘਰੀਂ ਮੁੰਡੇ ਹੋ ਗਏ। ਹੁਣ ਕੌਣ ਦੱਸੇ ਕਿ ਜਿਨ੍ਹਾਂ ਧਾਗੇ ਤਵੀਤ ਨਹੀਂ ਲਏ, ਕੀ ਉਨ੍ਹਾਂ ਦੇ ਘਰੀਂ ਮੁੰਡੇ ਨਹੀਂ ਹੋਏ?

ਇਕ ਸੰਤ ਸਿੰਘਾਪੁਰ ਵਿਚ ਸਿੰਘਾਂ ਦੇ ਕੜੇ ਤੇ ਕ੍ਰਿਪਾਨਾਂ ਉਤਾਰੀ ਜਾਂਦਾ ਸੀ, ਸਿਰਾਂ 'ਤੇ ਪਟਕੇ ਬੰਨ੍ਹਾਈ ਜਾਂਦਾ ਸੀ। ਮੈਂ ਕਿਹਾ—ਇਹ ਤਾਂਤਰਿਕ ਬੰਦਾ ਹੈ। ਜੇ ਸਰੀਰ ਉਪਰ ਲੋਹਾ ਪਹਿਨ ਕੇ ਰੱਖਿਆ ਹੋਵੇ ਤਾਂ ਜਾਦੂ ਦਾ ਅਸਰ ਨਹੀਂ ਹੁੰਦਾ। ਇਸੇ ਕਰਕੇ ਤੁਹਾਡੇ ਕੜੇ ਲੁਹਾ ਰਿਹਾ ਹੈ ਤੇ ਤੁਹਾਡੀਆਂ ਕ੍ਰਿਪਾਨਾਂ ਲੁਹਾ ਰਿਹਾ ਹੈ। ਐਸੇ ਕੁਝ ਇੰਡੀਆ ਵਿਚ ਵੀ ਪੰਜਾਬ ਦੇ ਕੁਝ ਹਿੱਸਿਆਂ ਵਿਚ ਕਾਮਯਾਬ ਹੋਏ ਹਨ। ਰਾਧਾ ਸੁਆਮੀ ਵੀ ਪੰਜਾਬ ਵਿਚ ਕਾਮਯਾਬ ਹੋਏ ਹਨ ਤੇ ਨਿਰੰਕਾਰੀ ਵੀ ਉਥੇ ਹੀ। ਪਤਾ ਨਹੀਂ ਪੰਜਾਬ ਵਿਚ ਕੀ ਹੈ, ਸਮਝ ਨਹੀਂ ਆਉਂਦੀ। ਜਿਹੜਾ ਪਾਖੰਡ ਚੱਲਦਾ ਹੈ, ਉਥੋਂ ਹੀ ਚੱਲਦਾ ਹੈ।

# 15. ਕਾਮਨਾ ਤੇ ਧਰਮ

**ਕਾਹੂ ਫਲ ਕੀ ਇਛਾ ਨਹੀ ਬਾਛੈ॥**
**ਕੇਵਲ ਭਗਤਿ ਕੀਰਤਨ ਸੰਗਿ ਰਾਚੈ॥**

*(ਗਉੜੀ ਸੁਖਮਨੀ ਮ: ੫, ਪੰਨਾ 274)*

ਐ ਬੰਦੇ! ਤੂੰ ਕੀਰਤਨ ਕਰ, ਸਿਰਫ਼ ਕੀਰਤਨ ਕਰਨ ਲਈ; ਬਾਕੀ ਪਰਮਾਤਮਾ 'ਤੇ ਛੱਡ ਦੇਹ, ਉਸ ਨੇ ਕੀ ਕਰਨਾ ਹੈ। ਬਾਣੀ ਪੜ੍ਹ, ਸਿਰਫ਼ ਬਾਣੀ ਪੜ੍ਹਨ ਲਈ, ਬਾਕੀ ਗੁਰੂ 'ਤੇ ਛੱਡ ਦੇਹ, ਉਸ ਨੇ ਕੀ ਕਰਨਾ ਹੈ। ਕਾਮਨਾ ਨੂੰ ਇਕ ਪਾਸੇ ਰੱਖ ਦੇਹ।

ਗ਼ਾਲਬਨ ਬਹੁਤ ਪੁਰਾਣੀ ਗੱਲ ਹੈ, ਦਸ ਬਾਰ੍ਹਾਂ ਉੱਘੇ ਦਾਰਸ਼ਨਿਕਾਂ ਨੇ ਮੈਨੂੰ ਕਹਿ ਦਿੱਤਾ ਕਿ ਕਾਮਨਾ ਤੋਂ ਬਿਨਾਂ ਇਹ ਕੰਮ ਹੋ ਹੀ ਨਹੀਂ ਸਕਦਾ। ਇਹ ਕਿਸ ਤਰ੍ਹਾਂ ਹੋ ਸਕਦਾ ਹੈ? ਕਾਮਨਾ ਹੀ ਤਾਂ ਪ੍ਰੇਰਨਾ ਦਿੰਦੀ ਹੈ। ਇਹ ਹੀ ਤਾਂ ਮਨੁੱਖ ਨੂੰ ਰਾਜ਼ੀ ਕਰਦੀ ਹੈ ਕਿ ਇਹ ਕੰਮ ਤੂੰ ਕਰ। ਜੇ ਕਾਮਨਾ ਹੀ ਨਹੀਂ ਤਾਂ ਕਿਉਂ ਕੰਮ ਕਰੀਏ? ਜੇ ਚੰਗੀ ਫ਼ਸਲ ਦੀ ਕਾਮਨਾ ਹੀ ਨਹੀਂ ਤਾਂ ਬੀਜ ਬੀਜਣ ਦੀ ਕੀ ਲੋੜ ਹੈ? ਜੇ ਸ਼ਾਮ ਤਕ ਚੰਗੇ ਮੁਨਾਫ਼ੇ ਦੀ ਕਾਮਨਾ ਹੀ ਨਾ ਰੱਖੀਏ ਤਾਂ ਦੁਕਾਨ ਖੋਲ੍ਹਣ ਦੀ ਲੋੜ ਕੀ ਹੈ? ਆਪਣੀ ਤਰਫ਼ੋਂ ਉਹ ਬੜੀ ਦਲੀਲ ਦੇ ਰਹੇ ਸਨ ਅਤੇ ਬੜੇ ਭਰੋਸੇ ਨਾਲ ਕਹਿ ਰਹੇ ਸਨ। ਇਕ ਨੇ ਤਾਂ ਗ਼ੁਸਤਾਖ਼ੀ ਵੀ ਕੀਤੀ ਕਿ ਭਾਰਤ ਦੇ ਜਿਤਨੇ ਵੀ ਸੰਤ ਹਨ, ਇਹ ਮਨੁੱਖ ਨੂੰ ਪਿੱਛੇ ਹੀ ਮੋੜਦੇ ਹਨ, ਬੱਸ।

ਮੈਂ ਕਿਹਾ—ਗੱਲ ਇਤਨੀ ਏ, ਤੂੰ ਬਾਜ਼ਾਰ ਵਿਚ ਦੁਕਾਨ 'ਤੇ ਬੈਠਾ ਏਂ, ਕਾਮਨਾ ਨੂੰ ਮਨ ਵਿਚ ਰੱਖ ਕੇ ਦੁਕਾਨ ਚਲਾ, ਗੁਰੂ ਨਹੀਂ ਰੋਕਦੇ। ਉਹ ਕਰਮ ਧੰਦਾ ਹੈ। ਉਸ ਦੇ ਨਾਲ ਕਾਮਨਾ ਜੋੜਨੀ ਹੀ ਪਏਗੀ। ਕਿਸਾਨ ਇਕ ਇਕ ਦਾਣਾ ਜ਼ਮੀਨ ਵਿਚ ਬੀਜ ਰਿਹਾ ਹੈ, ਇਹ ਕਾਮਨਾ ਤੋਂ ਬਿਨਾਂ ਨਹੀਂ ਹੁੰਦਾ। ਇਹ ਤਾਂ ਮੰਨਦੇ ਹਾਂ ਪਰ ਜਿਹੜਾ ਕਰਮ, ਧਰਮ ਹੈ ਇਥੇ ਕਾਮਨਾ ਪਿੱਛੇ ਸੁੱਟਣੀ ਪੈਂਦੀ ਹੈ। ਰੱਬ ਦੀ ਰਜ਼ਾ ਨੂੰ ਹੀ ਸਿਰ ਮਸਤਕ 'ਤੇ ਰੱਖਣਾ ਪੈਂਦਾ ਹੈ ਅਤੇ ਕਹਿਣਾ ਪੈਂਦਾ ਹੈ—ਹੇ ਪ੍ਰਭੂ! ਜੋ ਤੇਰੀ ਇੱਛਾ! ਉਹੋ ਹੀ ਮੈਨੂੰ ਪ੍ਰਵਾਨ ਹੈ। ਜੇਕਰ ਆਪਣੀ ਕਾਮਨਾ ਪਹਿਲਾਂ ਹੀ ਅੱਗੇ ਜੋੜ ਦਿੱਤੀ ਹੈ ਕਿ ਹੇ ਪ੍ਰਭੂ! ਐਹ ਤੂੰ ਕਰ, ਐਹ ਤੂੰ ਕਰ। ਆਪਣਾ ਫ਼ੈਸਲਾ ਤਾਂ ਤੂੰ ਪਹਿਲਾਂ ਹੀ ਸੁਣਾ ਦਿੱਤਾ। ਉਹ ਕਰਮ ਵੀ ਧੰਦਾ ਹੀ ਹੋ ਜਾਏਗਾ, ਧਰਮ ਨਹੀਂ ਹੁੰਦਾ। ਧਰਮ ਵਿਚ ਤਾਂ ਰਜ਼ਾ ਵਿਚ ਚੱਲਣਾ ਹੁੰਦਾ ਹੈ। ਧਰਮੀ ਦੀ ਉਮੰਗ ਪਰਮਾਤਮਾ ਦਾ ਮਿਲਾਪ ਹੁੰਦੀ ਹੈ, ਸੌਦੇਬਾਜ਼ੀ ਨਹੀਂ, ਵਪਾਰ ਨਹੀਂ। ਧਰਮੀ ਤਾਂ ਪ੍ਰਭੂ ਨੂੰ ਧੰਨਵਾਦ ਦਿੰਦਾ ਹੈ, ਮੰਗਾਂ ਤੋਂ ਅੱਗੇ ਲੰਘ ਜਾਂਦਾ ਹੈ। ਬੱਸ ਇਹੋ ਸਮਝਣਾ ਹੈ।

# 16. ਪ੍ਰਾਲਬਧ ਉੱਤੇ ਸ਼ੱਕ !

ਉੱਦਮ ਤੇ ਪ੍ਰਾਲਬਧ ਦਾ ਆਪਸ ਵਿਚ ਬੜਾ ਗੂੜ੍ਹਾ ਸੰਬੰਧ ਹੈ। ਉੱਦਮ ਨਾ ਹੋਵੇ ਤਾਂ ਪ੍ਰਾਲਬਧ ਪ੍ਰਾਪਤ ਨਹੀਂ ਹੁੰਦੀ। ਜੇ ਪ੍ਰਾਲਬਧ ਨਾ ਹੋਵੇ ਤਾਂ ਕੀਤਾ ਹੋਇਆ ਉੱਦਮ ਵਿਅਰਥ ਚਲਾ ਜਾਂਦਾ ਹੈ, ਸਕਾਰਥਾ ਨਹੀਂ ਹੁੰਦਾ। ਭਾਗ ਵੀ ਹੋਵਣ ਤੇ ਮੁਸ਼ੱਕਤ ਵੀ ਹੋਵੇ ਤਾਂ ਕਿਤੇ ਜਾ ਕੇ ਕੋਈ ਗੱਲ ਬਣਦੀ ਹੈ।

ਪੂਰਬਲੇ ਭਾਗਾਂ ਦੀ ਗੱਲ ਕਰਦਿਆਂ ਇਕ ਸੱਜਣ ਨੇ ਮੈਨੂੰ ਇੱਥੋਂ ਤਕ ਵੀ ਕਹਿ ਦਿੱਤਾ ਸੀ ਕਿ ਇਨ੍ਹਾਂ ਪ੍ਰਾਲਬਧ ਦੇ ਰੋਣਿਆਂ ਨੇ ਭਾਰਤ ਵਾਸੀਆਂ ਨੂੰ ਬੜਾ ਸੁਸਤ ਬਣਾ ਦਿੱਤਾ ਹੈ। ਤਰੱਕੀ ਕਰਨ ਦੀ ਹਿੰਮਤ ਹੀ ਨਹੀਂ ਦਿੱਤੀ। ਮੈਨੂੰ ਉਸ ਨੇ ਇਕ ਦਲੀਲ ਦਿੱਤੀ ਕਿ ਇਕ ਕਿਸਾਨ ਕੋਲ ਦਸ ਏਕੜ ਜ਼ਮੀਨ ਹੋਵੇ ਤੇ ਦੂਸਰੇ ਕੋਲ ਵੀ ਇਤਨੀ ਹੋਵੇ। ਜਿਹੜਾ ਪਹਿਲਾ ਕਿਸਾਨ ਹੈ— ਇਹ ਦੋ ਦਫ਼ਾ ਹੱਲ ਚਲਾਵੇ, ਸੁਹਾਗਾ ਫੇਰੇ ਤੇ ਪਾਣੀ ਵੀ ਦੇਵੇ। ਵਧੀਆ ਬੀਜ ਬੋਵੇ—ਕੁਦਰਤੀ ਗੱਲ ਹੈ, ਉਹਦੀ ਫ਼ਸਲ ਬਹੁਤ ਵਧੀਆ ਹੋਵੇਗੀ ਤੇ ਲਹਿਰਾਉਂਦਾ ਖੇਤ ਹੋਵੇਗਾ। ਜਿਹੜਾ ਦੂਸਰਾ ਕਿਸਾਨ ਹੈ—ਇੱਕੋ ਦਫ਼ਾ ਹੱਲ ਵਾਹਵੇ ਤੇ ਰੋੜੇ ਵੱਟੇ ਵੀ ਨਾ ਤੋੜੇ, ਸੁਹਾਗਾ ਵੀ ਨਾ ਫੇਰੇ ਜਿਤਨਾ ਜ਼ਰੂਰਤ ਹੈ, ਉਤਨਾ ਪਾਣੀ ਵੀ ਖੇਤਾਂ 'ਚ ਨਾ ਲਾਵੇ ਤੇ ਬੀਜ ਵੀ ਵਧੀਆ ਨਾ ਬੋਵੇ। ਤੇ ਫਿਰ ਜੇ ਖੇਤਾਂ ਵਿਚ ਫ਼ਸਲ ਘੱਟ ਖੜੀ ਹੈ ਤਾਂ ਪ੍ਰਾਲਬਧ ਦਾ ਇਸ ਵਿਚ ਰੋਣਾ ਕੀ ਹੈ? ਇਸ ਵਿਚ ਕਿਸਮਤ ਦਾ ਕੀ ਮਤਲਬ? ਰੱਬ ਨੂੰ ਅੱਗੇ ਕਰਨ ਦੀ ਕੀ ਲੋੜ ਹੈ? ਇਹ ਤਾਂ ਪੁਰਸ਼ਾਰਥ ਦੀ ਗੱਲ ਹੈ। ਉੱਦਮ ਦੀ ਗੱਲ ਹੈ, ਮਿਹਨਤ ਦੀ ਗੱਲ ਹੈ। ਮੈਨੂੰ ਕਹਿਣ ਲੱਗਾ ਕਿ ਇਸ ਦਲੀਲ ਦਾ ਤੁਹਾਡੇ ਕੋਲ ਕੋਈ ਜੁਆਬ ਹੈ? ਮੈਂ ਕਿਹਾ—ਗੱਲ ਇਸ ਤਰ੍ਹਾਂ ਹੈ, ਜਿਸ ਨੇ ਵਧੀਆ ਬੀਜ ਬੋਇਆ, ਸੁਹਾਗਾ ਵੀ ਫੇਰਿਆ, ਪਾਣੀ ਵੀ ਅਨੁਕੂਲ ਦਿੱਤਾ ਤੇ ਜਦ ਫ਼ਸਲ ਪੱਕਣ 'ਤੇ ਆਈ ਤਾਂ ਪੱਕੀ ਫ਼ਸਲ 'ਤੇ ਗੜਾ ਪੈ ਗਿਆ, ਪੱਲੇ ਕੁਝ ਵੀ ਨਾ ਪਿਆ! ਜਿਸ ਨੇ ਬੀਜ ਘਟੀਆ ਬੋਇਆ, ਪਾਣੀ ਵੀ ਪੂਰਾ ਨਹੀਂ ਦਿੱਤਾ, ਸੁਹਾਗਾ ਵੀ ਨਹੀਂ ਫੇਰਿਆ, ਰੋੜੇ ਵੱਟੇ ਵੀ ਨਹੀਂ ਤੋੜੇ ਸਨ, ਉਸ ਨੂੰ ਫਿਰ ਵੀ ਕੁਝ ਫ਼ਸਲ ਮਿਲ ਗਈ। ਮੈਂ ਪੰਜਾਬ ਵਿਚ ਦੋ ਤਿੰਨ ਸਾਲਾਂ ਤੋਂ ਦੇਖ ਕੇ ਹੈਰਾਨ ਹਾਂ ਕਿ ਇਕ ਖੇਤ ਗੜਿਆਂ ਨਾਲ ਬਿਲਕੁਲ ਤਬਾਹ ਹੋ ਜਾਂਦਾ ਹੈ ਤੇ ਦੂਜਾ ਬਚ ਜਾਂਦਾ ਹੈ। ਮੈਂ ਕਿਹਾ—ਇਸ ਨੂੰ ਕੀ ਆਖੋਗੇ? ਸਾਰੀ ਦੀ ਸਾਰੀ ਫ਼ਸਲ ਤਬਾਹ ਹੋ ਗਈ। ਕਹਿਣ ਲੱਗੇ ਕਿ ਇਹ ਤਾਂ ਕੁਦਰਤੀ ਗੱਲ ਹੋਈ। ਮੈਂ ਕਿਹਾ—ਤੁਸੀਂ ਇਸ ਨੂੰ ਕੁਦਰਤੀ ਗੱਲ ਕਹਿ ਲਵੋ, ਅਸੀਂ ਇਸ ਨੂੰ ਪ੍ਰਾਲਬਧ ਕਹਿੰਦੇ ਹਾਂ। ਗੱਲ ਤਾਂ ਇਕ ਹੀ ਹੈ। ਪੂਰਬਲੇ ਭਾਗਾਂ ਨੂੰ ਮੰਨਣਾ ਹੀ ਪਏਗਾ, ਪ੍ਰਾਲਬਧ ਨੂੰ ਮੰਨੇ ਬਗ਼ੈਰ ਜੀਵਨ ਦੀ ਤਾਣੀ ਸੁਲਝਣ ਵਾਲੀ ਨਹੀਂ ਹੈ।

# 17. ਮੋਹ ਮੁੱਠਾ ਮਨੁੱਖ

ਮੈਨੂੰ ਇਕ ਸਿੰਘ ਬਿਲਕੁਲ ਨਹੀਂ ਭੁੱਲਦਾ। ਉਸ ਨੇ ਬੜੀ ਸੋਹਣੀ ਕੋਠੀ ਬਣਵਾਈ ਸੀ, ਬੜਾ ਵਧੀਆ ਸੰਗਮਰਮਰ ਲਾਇਆ ਤੇ ਸਾਡਾ ਸਾਰਿਆਂ ਦਾ ਪ੍ਰਸ਼ਾਦਾ ਆਖਿਆ। ਜਦੋਂ ਪ੍ਰਸ਼ਾਦਾ ਛਕਣ ਵਾਸਤੇ ਉਹਦੇ ਘਰ ਗਏ ਤਾਂ ਕੋਠੀ ਦੇ ਵਿਹੜੇ ਵਿਚ ਇਕ ਟੱਪਰੀ ਜਿਹੀ ਬਣਾਈ ਹੋਈ ਸੀ। ਉਸ ਉਪਰ ਟਾਇਲਾਂ ਮਿੱਟੀ ਦੀਆਂ ਪਈਆਂ ਹੋਈਆਂ ਸਨ। ਉਸ ਛਪਰੀ ਜਿਹੀ ਵਿਚ ਉਹ ਰਹਿੰਦਾ ਸੀ ਤੇ ਅਸੀਂ ਸਾਰਿਆਂ ਉਥੇ ਬੈਠ ਕੇ ਭੋਜਨ ਛਕਿਆ। ਸੁਤੇ-ਸਿੱਧ ਮੈਂ ਪੁੱਛ ਲਿਆ ਕਿ ਸਰਦਾਰ ਜੀ! ਇਹ ਕੋਠੀ ਤੁਹਾਡੀ ਹੈ ? ਕਹਿਣ ਲੱਗਾ—ਹਾਂ, ਸਾਡੀ ਹੈ। ਕੋਠੀ ਤਾਂ ਆਪਣੀ ਹੈ। ਮੈਂ ਆਖਿਆ—ਇਥੇ ਕੋਈ ਕਿਰਾਏਦਾਰ ਰਹਿੰਦੇ ਹਨ ? ਕਹਿਣ ਲੱਗਾ—ਨਹੀਂ, ਸਾਡੇ ਕੋਲ ਹੈ। ਸਾਡਾ ਸਭ ਕੁਝ ਇਥੇ ਪਿਆ ਹੈ। ਮੈਂ ਕਿਹਾ—ਰਹਿੰਦੇ ਬਾਹਰ ਟੱਪਰੀ ਵਿਚ ਹੋ! ਕਹਿਣ ਲੱਗਾ—ਹਾਂ, ਰਹਿੰਦੇ ਅਸੀਂ ਇਥੇ ਹਾਂ, ਕਿਉਂਕਿ ਅੰਦਰ ਜਾਂਦੇ ਆਂ ਤਾਂ ਚਿੱਟਾ ਸੰਗਮਰਮਰ ਖ਼ਰਾਬ ਹੋ ਜਾਂਦੈ, ਮੈਲਾ ਹੋ ਜਾਂਦੈ। ਦੀਵਾਰਾਂ ਮੈਲੀਆਂ ਹੁੰਦੀਆਂ ਨੇ ਤੇ ਮੈਲਾ ਕਰਨ ਨੂੰ ਜੀਅ ਨਹੀਂ ਕਰਦਾ। ਫਿਰ ਬਾਰ-ਬਾਰ ਕੌਣ ਸਾਫ਼ ਕਰੇ। ਮੈਂ ਕਿਹਾ—ਫਿਰ ਬਣਾਉਣ ਦੀ ਕੀ ਲੋੜ ਪੈ ਗਈ ਸੀ ? ਨਹੀਂ ਬਣਾਉਣੀ ਸੀ। ਇਸੇ ਟੱਪਰੀ ਵਿਚ ਰਹਿਣਾ ਸੀ। ਖੜਾ ਮਹਿਲ ਕੀਤਾ ਹੈ ਪਰ ਟੱਪਰੀ ਵਿਚ ਰਹਿੰਦੇ ਪਏ ਹਨ। ਵਸਤੂਆਂ ਵਰਤਣ ਲਈ ਹੁੰਦੀਆਂ ਨੇ, ਪਰ ਮਨੁੱਖ ਇਨ੍ਹਾਂ ਦਾ ਮੋਹ ਪਾਲਦਾ ਹੀ ਖ਼ਤਮ ਹੋ ਜਾਂਦਾ ਹੈ। ਵਸਤੂਆਂ ਮਨੁੱਖ ਲਈ ਹਨ। ਮਨੁੱਖ ਤਾਂ ਪ੍ਰਭੂ ਲਈ ਹੈ, ਸੇਵਾ ਸਿਮਰਨ ਲਈ ਹੈ।

# 18. ਗਹਿਰੀ ਦ੍ਰਿਸ਼ਟੀ ਤੇ ਦ੍ਰਿਸ਼ਟਾ

ਇਕ ਦਿਨ ਹੁਸ਼ਿਆਰਪੁਰ ਵਿਚ ਇਕ ਚਿੱਤਰਕਾਰ ਇਕ ਚੋਅ ਦੇ ਕੰਢੇ 'ਤੇ ਦਰੱਖ਼ਤ ਦਾ ਚਿੱਤਰ ਬਣਾ ਰਿਹਾ ਸੀ। ਉਹਨੇ ਘੱਟ ਤੋਂ ਘੱਟ ਉਥੇ ਅੱਠ ਕਿਸਮਾਂ ਦੇ ਹਰੇ ਰੰਗ ਰੱਖੇ ਹੋਏ ਸਨ। ਦਰੱਖ਼ਤਾਂ ਦਾ ਹੀ ਚਿੱਤਰ ਬਣਾ ਰਿਹਾ ਸੀ। ਮੈਂ ਦੇਖ ਕੇ ਕਿਹਾ—ਇਹ ਦਰੱਖ਼ਤ ਤਾਂ ਹਰਾ ਹੈ। ਇੰਨੇ ਰੰਗ ਕਾਹਦੇ ਵਾਸਤੇ ਨੇ। ਮੈਨੂੰ ਕਹਿਣ ਲੱਗਾ—ਗਿਆਨੀ ਜੀ! ਹਰਾ ਵੀ ਹਜ਼ਾਰਾਂ ਤਰ੍ਹਾਂ ਦਾ ਹੁੰਦਾ ਹੈ। ਗਹਿਰਾਈ ਨਾਲ ਵੇਖੋਗੇ ਕਿ ਹਰਾ ਰੰਗ ਵੀ ਇਕ ਤਰ੍ਹਾਂ ਦਾ ਨਹੀਂ ਹੈ। ਹਰੇ ਵਿਚ ਹਜ਼ਾਰਾਂ ਰੰਗ ਹਨ। ਹਰ ਪੱਤੇ ਦਾ ਰੰਗ ਅਲੱਗ ਅਲੱਗ ਹੈ। ਲਾਲ ਵਿਚ ਹਜ਼ਾਰਾਂ ਰੰਗ ਹਨ। ਪੀਲੇ ਵਿਚ ਹਜ਼ਾਰਾਂ ਰੰਗ ਹਨ। ਕਾਲੇ ਵਿਚ ਹਜ਼ਾਰਾਂ ਰੰਗ ਹਨ। ਨੀਲੇ ਵਿਚ ਹਜ਼ਾਰਾਂ ਰੰਗ ਹਨ। ਇੱਕੋ ਹੀ ਰੰਗ ਹਜ਼ਾਰਾਂ ਸ਼ਕਲਾਂ ਦਾ

ਲੱਗਦਾ ਹੈ, ਕਿਉਂਕਿ ਚਿੱਤਰਕਾਰ ਕੋਲ ਦ੍ਰਿਸ਼ਟੀ ਬੜੀ ਗਹਿਰੀ ਹੁੰਦੀ ਹੈ। ਉਹਨੇ ਆਖਿਆ ਕਿ ਹਰ ਪੱਤੇ ਦਾ ਰੰਗ ਅਲੱਗ ਅਲੱਗ ਹੈ।

ਇਹ ਫ਼ਰਕ ਕੇਵਲ ਚਿੱਤਰਕਾਰ ਨੂੰ ਹੀ ਦਿਖਾਈ ਦਿੰਦਾ ਹੈ। ਉਹਦੀ ਦ੍ਰਿਸ਼ਟੀ ਬੜੀ ਗਹਿਰੀ ਹੁੰਦੀ ਹੈ। ਇੰਜ ਹੀ ਸੰਗੀਤਕਾਰ ਨੂੰ ਦਿਖਾਈ ਦੇ ਜਾਂਦਾ ਹੈ ਕਿ ਇਹ ਗਾਇਕ ਜੋ ਗਾ ਰਿਹਾ ਹੈ, ਕਿੱਥੋਂ ਬੇਸੁਰਾ ਹੋ ਗਿਆ ਹੈ। ਇਹ ਗਾਇਕ ਕਿੱਥੋਂ ਬੇਤਾਲਾ ਹੋ ਗਿਆ ਹੈ। ਭਾਵੇਂ ਆਮ ਬੰਦੇ ਰਸ ਮਾਣ ਰਹੇ ਹਨ ਪਰ ਸਿਆਣੇ ਸੰਗੀਤਕਾਰ ਨੂੰ ਪਤਾ ਚੱਲ ਜਾਂਦਾ ਹੈ। ਜਿੰਨੇ ਪ੍ਰਸਿੱਧ ਰਾਗੀਆਂ ਕੋਲੋਂ ਤੁਸੀਂ ਕੀਰਤਨ ਦਾ ਅਨੰਦ ਮਾਣ ਰਹੇ ਹੋ, ਕੁਝ ਚੋਟੀ ਦੇ ਸੰਗੀਤਕਾਰਾਂ ਨੇ ਮੈਨੂੰ ਕਹਿ ਦਿੱਤੈ ਕਿ ਇਹ ਬੇਸੁਰੇ ਹਨ। ਇਨ੍ਹਾਂ ਨੂੰ ਕੋਈ ਸੁਰ ਦਾ ਗਿਆਨ ਨਹੀਂ ਹੈ। ਠੀਕ ਹੈ, ਕੀਰਤਨ ਸ਼ੈਲੀ ਵਿਚ ਤਾਂ ਗਾ ਲੈਂਦੇ ਹਨ, ਪਰ ਰਾਗ ਦੀ ਦੁਨੀਆ ਵਿਚ ਪੱਛੜੇ ਹਨ। ਪੂਰਨ ਸੁਰ ਦਾ ਗਿਆਨ ਨਹੀਂ ਹੈ। ਜਿਤਨਾ ਕੋਈ ਮਨੁੱਖ ਗਹਿਰਾ ਅਨੁਭਵੀ ਹੋਵੇਗਾ, ਉਤਨੀ ਹੀ ਉਹਦੀ ਦ੍ਰਿਸ਼ਟੀ ਗਹਿਰੀ ਹੋ ਜਾਂਦੀ ਹੈ। ਅਨੁਭਵਹੀਣ ਮਨੁੱਖ ਦੀ ਦ੍ਰਿਸ਼ਟੀ ਕੋਈ ਬਾਰੀਕ ਨਹੀਂ ਹੁੰਦੀ। ਫੁੱਲਾਂ ਅੰਦਰ ਜੋ ਰਸ ਹੈ, ਉਸ ਨੂੰ ਹਰੇਕ ਜੀਵ ਨਾ ਜਾਣ ਸਕਦੈ, ਨਾ ਮਾਣ ਸਕਦੈ। ਇਹ ਤਾਂ ਕੋਈ ਮਧੂ ਮੱਖੀ ਹੋਵੇ, ਉਹ ਰਸ ਕੱਢੇ। ਕੋਈ ਭੌਰਾ ਬਣੇ ਤਾਂ ਜਾ ਕੇ ਕੋਈ ਰਸ ਮਿਲੇ। ਜਿਸ ਮਨੁੱਖ ਦੀ ਸੁਰਤ ਅੰਤਰਮੁਖੀ ਹੋ ਗਈ ਹੈ, ਉਹ ਕੁਦਰਤ ਤੇ ਕਾਦਰ ਨੂੰ ਨੇੜਿਓਂ ਹੋ ਕੇ ਵੇਖਣ ਲੱਗ ਜਾਂਦਾ ਹੈ। ਪ੍ਰਭੂ ਦੇ ਰਾਜ਼ ਕੁਦਰਤ ਅੰਦਰੋਂ ਉਸ ਨੂੰ ਪ੍ਰਤੱਖ ਦਿਖਾਈ ਦੇਣ ਲੱਗਦੇ ਨੇ।

## 19. ਬੱਕਰੇ ਝਟਕਾਏ ਕਿ ਸਿੱਖ 'ਨਿਰਣਾ'

ਜਿਨ੍ਹਾਂ ਮਨੁੱਖਾਂ ਕੋਲ ਵਿਗਿਆਨਿਕ ਸੂਝ ਸਮਝ ਹੈ, ਉਹ ਹਰ ਵਸਤੂ ਨੂੰ, ਹਰ ਗਿਆਨ ਨੂੰ ਵਿਗਿਆਨ ਦੀ ਕਸੌਟੀ 'ਤੇ ਪਰਖਦੇ ਨੇ, ਉਨ੍ਹਾਂ ਨੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਜ ਬੱਕਰੇ ਝਟਕਾਏ, ਤੰਬੂ ਵਿਚ ਜੋ ਬੰਨ੍ਹ ਕੇ ਰੱਖੇ ਹੋਏ ਸਨ। ਜਿਨ੍ਹਾਂ ਅੰਦਰ ਗਿਆਨ ਪ੍ਰਧਾਨ ਸੀ, ਸ਼ਰਧਾ ਪ੍ਰਧਾਨ ਸੀ, ਉਨ੍ਹਾਂ ਨੇ ਆਖਿਆ ਕਿ ਨਹੀਂ। ਪੰਜ ਬੱਕਰਿਆਂ ਕੋਲੋਂ ਸਿਰ ਨਹੀਂ ਮੰਗੇ ਸਨ, ਪੰਜ ਮਨੁੱਖਾਂ ਕੋਲੋਂ ਸਿਰ ਮੰਗੇ ਗਏ ਸਨ। ਸਤਿਗੁਰੂ ਜੀ ਨੇ ਨਾਟਕ ਨਹੀਂ ਕੀਤਾ, ਤਮਾਸ਼ਾ ਨਹੀਂ ਕੀਤਾ, ਹਕੀਕਤ ਹੈ। ਪੰਜ ਮਨੁੱਖਾਂ ਦੇ ਸਿਰ ਮੰਗੇ ਗਏ।

ਇਹ ਬਹਿਸ ਬੜੇ ਲੰਬੇ ਸਮੇਂ ਤਕ ਸਿੱਖ ਜਗਤ ਅੰਦਰ ਲਿਖਾਰੀਆਂ, ਗਿਆਨੀਆਂ ਤੇ ਸੰਤ ਮਹਾਂਪੁਰਸ਼ਾਂ ਦੀ ਦੁਨੀਆ ਵਿਚ ਚੱਲਦੀ ਰਹੀ। ਲੇਕਿਨ

ਇਹ ਬਹਿਸ ਕਿਸੇ ਸਿਰੇ 'ਤੇ ਨਹੀਂ ਪਹੁੰਚੀ। ਅਜੇ ਵੀ ਨਹੀਂ ਪਹੁੰਚੀ। ਇਸ ਸੰਬੰਧ ਵਿਚ ਅਜੇ ਵੀ ਦੋ ਧੜੇ ਨੇ।

ਕੁਝ ਸਾਲ ਪਹਿਲੇ ਬੰਬਈ ਵਿਚ ਇਸ ਤਰ੍ਹਾਂ ਦੇ ਵਿਦਵਾਨ ਤੇ ਸਿੱਖ ਮਹਾਂਪੁਰਸ਼ ਇਕੱਠੇ ਹੋਏ। ਇਹ ਬਹਿਸ ਜਦ ਗੁਰਦੁਆਰੇ ਆਰੰਭ ਹੋਈ ਤਾਂ ਮੈਂ ਉਥੋਂ ਕੰਨੀ ਕਤਰਾਉਣ ਦੀ ਕੋਸ਼ਿਸ਼ ਕੀਤੀ। ਮੈਂ ਸੋਚਿਆ ਕਿ ਇਕ ਤਾਂ ਇਹ ਬਹਿਸ ਬਹੁਤ ਲੰਬੀ ਚਲੇ ਗਈ ਹੈ ਤੇ ਦੂਜਾ ਦੋਵੇਂ ਧੜੇ ਬੜੀਆਂ ਪ੍ਰਬਲ ਦਲੀਲਾਂ ਲੈ ਕੇ ਬੈਠੇ ਨੇ। ਫਿਰ ਦੋਵੇਂ ਧੜੇ ਦਾਰਸ਼ਨਿਕ, ਫ਼ਿਲਾਸਫ਼ਰ, ਵਿਦਵਾਨ ਤੇ ਲਿਖਾਰੀ ਨੇ ਔਰ ਸਿਆਣੇ ਹੋਣ ਦਾ ਦੋਵੇਂ ਧੜੇ ਦਾਅਵਾ ਕਰਦੇ ਪਏ ਨੇ। ਮੈਨੂੰ ਇੰਜ ਇਹ ਸਮੇਂ ਦੀ ਬਰਬਾਦੀ ਦਿਖਾਈ ਦਿੱਤੀ। ਮੈਂ ਉਥੋਂ ਨਿਕਲਣ ਦੀ ਕੋਸ਼ਿਸ਼ ਕੀਤੀ। ਉਸ ਵਕਤ ਉਥੇ ਸੰਤ ਬਾਬਾ ਗੁਰਮੁਖ ਸਿੰਘ ਜੀ ਪਟਿਆਲੇ ਵਾਲੇ ਬੈਠੇ ਸਨ। ਗੁਰਮਤਿ ਦੇ ਬੜੇ ਹਿਤੈਸ਼ੀ ਸਨ ਤੇ ਬੜੇ ਬਾਰੀਕ-ਬੀਨ ਸਨ। ਹੁਣ ਨਹੀਂ ਰਹੇ, ਉਨ੍ਹਾਂ ਦੀ ਕਾਂਇਆ ਨਹੀਂ ਰਹੀ। ਉਨ੍ਹਾਂ ਨੇ ਮੇਰੀ ਬਾਂਹ ਪਕੜ ਲਈ ਤੇ ਆਖਿਆ ਕਿ ਗਿਆਨੀ ਸਿੰਘ! ਨਿਕਲਿਆ ਕਿਧਰ ਜਾਨਾਂ! ਅੱਜ ਨਹੀਂ ਜਾਣ ਦੇਵਾਂਗੇ। ਇਥੇ ਸਾਰਿਆਂ ਨੇ ਆਪਣੇ ਵਿਚਾਰ ਦੇਣੇ ਨੇ, ਤੂੰ ਵੀ ਆਪਣੇ ਵਿਚਾਰ ਦੇ ਕੇ ਜਾਹ। ਅਸੀਂ ਸਿਰਫ਼ ਕਥਾਵਾਚਕਾਂ ਦੇ, ਗਿਆਨੀਆਂ ਦੇ ਤੇ ਵਿਦਵਾਨਾਂ ਦੇ ਖ਼ਿਆਲ ਨੋਟ ਕਰਨੇ ਨੇ। ਤੂੰ ਵੀ ਦੱਸ ਕਿ ਸਤਿਗੁਰੂ ਜੀ ਨੇ ਬੱਕਰੇ ਝਟਕਾਏ ਜਾਂ ਪੰਜ ਸਿੱਖ ਝਟਕਾਏ? ਨਾਲ ਹੀ ਕਹਿਣ ਲੱਗੇ ਕਿ ਹਾਂ ਜਾਂ ਨਾਂਹ ਬੋਲੋ। ਬਹੁਤੀਆਂ ਦਲੀਲਾਂ ਦੀ ਲੋੜ ਨਹੀਂ, ਦਲੀਲਾਂ ਅਸੀਂ ਬਹੁਤ ਇਕੱਠੀਆਂ ਕਰ ਲਈਆਂ ਤੇ ਦਲੀਲਾਂ ਅਸੀਂ ਬਹੁਤ ਸਾਲਾਂ ਤੋਂ ਸੁਣਦੇ ਸੁਣਦੇ ਥੱਕ ਗਏ ਹਾਂ। ਅਸੀਂ ਹੁਣ ਤੰਗ ਆ ਗਏ ਹਾਂ। ਹੁਣ ਤਾਂ ਸਿਰਫ਼ ਇਰਾਦਾ-ਰਾਏ ਇਕੱਠੀ ਕਰਨੀ ਹੈ ਕਿ ਕਿਸ ਪੱਖ ਦੇ ਕਿਤਨੇ ਰਾਏ ਦੇਣ ਵਾਲੇ ਨੇ। ਗ਼ਾਲਬਨ ਚਾਲੀ ਪੰਜਾਹ ਸਿੱਖ ਵਿਦਵਾਨਾਂ ਦਾ ਇਹ ਇਕੱਠ ਸੀ।

ਮੈਂ ਹੱਥ ਜੋੜ ਕੇ ਖੜਾ ਹੋ ਗਿਆ ਤੇ ਕਿਹਾ ਕਿ ਗੱਲ ਇਹ ਹੈ, ਇਤਿਹਾਸ ਕਹਿੰਦਾ ਹੈ ਕਿ ਇਹ ਘਟਨਾ ਕਲਗ਼ੀਧਰ ਪਾਤਿਸ਼ਾਹ ਜੀ ਨੇ ਇਕ ਤੰਬੂ ਵਿਚ ਘਟਾਈ। ਸਤਿਗੁਰੂ ਜੀ ਨੇ ਇਹ ਕੰਮ ਪਰਦੇ ਵਿਚ ਕੀਤਾ। ਸਤਿਗੁਰੂ ਜੀ ਨੇ ਇਸ ਕਰਮ ਉੱਤੇ ਪਰਦਾ ਪਾਇਐ ਕਿਉਂਕਿ ਸਿੱਖਾਂ ਨੂੰ ਤੰਬੂ ਵਿਚ ਲੈ ਗਏ ਸਨ। ਜਿਸ ਕੰਮ ਉੱਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਰਗੀ ਸ਼ਖ਼ਸੀਅਤ ਪਰਦਾ ਪਾਉਣਾ ਚਾਹੁੰਦੀ ਹੈ, ਸਿੱਖ ਨੂੰ ਉਹ ਪਰਦਾ ਚੁੱਕਣਾ ਨਹੀਂ ਚਾਹੀਦਾ। ਉਹ ਗੱਲ ਪਰਦੇ ਵਿਚ ਹੀ ਰਹਿਣ ਦੇਣੀ ਚਾਹੀਦੀ ਹੈ। ਗੁਰੂ ਜਿਸ ਨੂੰ ਪਰਦੇ ਵਿਚ ਰੱਖਦਾ ਹੈ ਤੇ ਸਿੱਖ ਦੀ ਤਾਂ ਜੁਰਅਤ ਹੀ ਨਹੀਂ ਹੋਣੀ ਚਾਹੀਦੀ ਕਿ ਪਰਦਾ ਚੁੱਕੇ! ਸਿੱਖ ਦੀ ਸ਼ਰਧਾ ਇਥੇ ਹੀ ਕਾਇਮ ਰਹਿਣੀ ਚਾਹੀਦੀ ਹੈ ਕਿ ਗੁਰੂ ਜੀ

ਨੇ ਪੰਜ ਮਨੁੱਖਾਂ ਕੋਲੋਂ ਸਿਰ ਮੰਗੇ ਸਨ। ਪੰਜ ਬੱਕਰਿਆਂ ਕੋਲੋਂ ਸਿਰ ਨਹੀਂ ਮੰਗੇ ਗਏ। ਸ਼ਰਧਾ ਇਥੇ ਕਾਇਮ ਹੋਣੀ ਚਾਹੀਦੀ ਹੈ। ਆਪਣੇ ਜਜ਼ਬਾਤ ਇਥੇ ਕਾਇਮ ਰੱਖਣੇ ਚਾਹੀਦੇ ਨੇ। ਬੱਕਰਾ ਤਾਂ ਇਕ ਵੀ ਤੰਬੂ ਵਿਚ ਖੜ੍ਹ ਕੇ ਰੱਖਿਆ ਜਾਏ, ਉਹ ਬੋਲਦਾ ਹੈ, ਜੇ ਪੰਜ ਰੱਖੇ ਹੋਵਣ ਤਾਂ ਬੋਲਦੇ ਨਾ ?

ਮੈਂ ਕਿਹਾ ਕਿ ਇਥੇ ਗੁਰੂ ਜੀ ਨੇ ਪਰਦਾ ਪਾਇਆ ਹੈ। ਕੀ ਹੋਇਆ ਤੇ ਗੁਰੂ ਜੀ ਨੇ ਕੀ ਕੀਤਾ ? ਗੁਰੂ ਜਾਣੇ। ਗੁਰੂ ਜੀ ਨੇ ਜੋ ਮੰਗ ਮੰਗੀ ਸੀ, ਉਹ ਮਨੁੱਖਾਂ ਦੇ ਸੀਸ ਮੰਗੇ ਸਨ। ਸ਼ਰਧਾ ਇਥੇ ਹੀ ਕਾਇਮ ਰੱਖਣੀ ਚਾਹੀਦੀ ਹੈ। ਪਰ ਮੈਂ ਅਰਜ਼ ਕਰਾਂ ਕਿ ਉਹ ਪੱਲੜਾ ਭਾਰੀ ਸੀ ਜਿਹੜੇ ਕਹਿੰਦੇ ਸਨ ਨਹੀਂ ਜੀ, ਪੰਜ ਬੱਕਰੇ ਹੀ ਝਟਕਾਏ ਨੇ ਕਿਉਂਕਿ ਉਹ ਹਰ ਗੱਲ 'ਚ ਆਪਣੇ ਆਪ ਨੂੰ ਬੜੇ ਸਿਆਣੇ ਮੰਨਦੇ ਸਨ। ਵਿਗਿਆਨਿਕ ਕਸੌਟੀ ਨੂੰ ਆਧਾਰ ਬਣਾ ਕੇ ਉਹ ਪਰਖਣਾ ਚਾਹੁੰਦੇ ਸਨ ਤੇ ਮੇਰਾ ਐਸਾ ਵਿਸ਼ਵਾਸ ਹੈ ਕਿ ਜਿਥੇ ਵਿਗਿਆਨ ਦੇ ਕਦਮ ਰੁਕਦੇ ਹਨ, ਧਰਮ ਦੀ ਗੱਲ ਉਥੋਂ ਸ਼ੁਰੂ ਹੁੰਦੀ ਹੈ। ਧਰਮ, ਵਿਗਿਆਨ ਦੀ ਕਸੌਟੀ 'ਤੇ ਨਹੀਂ ਪਰਖਿਆ ਜਾ ਸਕਦਾ ਕਿਉਂਕਿ ਵਿਗਿਆਨ ਹੈ ਪਦਾਰਥ ਦੀ ਖੋਜ ਤੇ ਧਰਮ ਹੈ ਆਤਮਾ ਦੀ ਖੋਜ। ਆਤਮਾ ਨੂੰ ਵਿਗਿਆਨ ਨੇ ਅਜੇ ਤਕ ਮੰਨਿਆ ਹੀ ਨਹੀਂ, ਫਿਰ ਵਿਗਿਆਨ ਨੂੰ ਕਿਸ ਤਰ੍ਹਾਂ ਕਸੌਟੀ ਬਣਾ ਲਈਏ। ਕੁਝ ਤਾਂ ਸੋਚਣਾ ਚਾਹੀਦਾ ਹੈ।

## 20. ਉਮਰ 'ਤੇ ਵਿਅੰਗ

ਮੇਰੇ ਨਾਲ ਇਕ ਗੁਰੂ ਜੀ ਦੇ ਕੀਰਤਨੀਏ ਹਨ। ਉਹ ਦਸ ਬਾਰ੍ਹਾਂ ਸਾਲ ਤੋਂ ਆਪਣੀ ਉਮਰ ਮੈਨੂੰ ਸੱਠ ਸਾਲ ਦੱਸੀ ਜਾਂਦੇ ਸਨ। ਕਿਉਂਕਿ ਅਕਸਰ ਟਿੱਕਟਾਂ ਲੈਣੀਆਂ ਹੁੰਦੀਆਂ ਸਨ ਤਾਂ ਫਾਰਮ ਭਰਨ ਸਮੇਂ ਉਸ ਦੇ ਇਕ ਖ਼ਾਨੇ ਵਿਚ ਉਮਰ ਲਿਖਣੀ ਪੈਂਦੀ ਸੀ। ਮੈਂ ਇਕ ਦਿਨ ਕਹਿ ਦਿੱਤਾ—ਭਾਈ ਸਾਹਿਬ ਜੀ! ਦਸ ਸਾਲ ਤੋਂ ਤੁਸੀਂ ਸੱਠ ਸਾਲ ਹੀ ਕਹੀ ਜਾਂਦੇ ਹੋ। ਕੀ ਗੱਲ ਹੈ ? ਵਾਧਾ ਨਹੀਂ ਚੱਲਦਾ! ਤਾਂ ਉਹ ਅੱਗੋਂ ਕਹਿਣ ਲੱਗੇ—ਮਸਕੀਨ ਜੀ! ਜੇ ਮੈਂ ਆਪਣੀ ਉਮਰ ਸੱਤਰ ਪਛੱਤਰ ਦੱਸੀ ਤਾਂ ਤੁਸੀਂ ਫਿਰ ਮੈਨੂੰ ਬੁੱਢਾ ਆਖੋਗੇ। ਇਸ ਲਈ ਮੈਂ ਆਪਣੀ ਉਮਰ ਸੱਠ ਹੀ ਦੱਸਦਾਂ ਤੇ ਸੱਠ 'ਤੇ ਹੀ ਰੁਕਿਆ ਹੋਇਆ ਹਾਂ।

ਮੈਂ ਹੈਰਾਨ ਹੋਇਆ ਕਿ ਉਮਰ ਸੱਤਰ ਦੀ ਹੋਵੇ, ਲੋਕੀਂ ਸੱਠ ਦੀ ਦੱਸਦੇ ਨੇ। ਸੱਠ ਦੀ ਹੋਵੇ, ਪੰਜਾਹ ਦੀ ਦੱਸਦੇ ਨੇ। ਪੰਜਾਹ ਦੀ ਹੋਵੇ, ਚਾਲੀ ਦੀ ਦੱਸਦੇ ਨੇ। ਯਕੀਨ ਜਾਣੋ, ਬੀਬੀਆਂ ਤੀਹ ਤੋਂ ਅੱਗੇ ਵੱਧਦੀਆਂ ਹੀ ਨਹੀਂ। ਇਥੇ ਹੀ ਰੁਕ ਜਾਂਦੀਆਂ ਹਨ। ਇਨ੍ਹਾਂ ਦੀ ਉਮਰ ਕਦੀ ਵੱਧਦੀ ਨਹੀਂ। ਉਮਰ ਛੁਪਾਉਣ ਨਾਲ ਨਹੀਂ ਕੁਝ ਬਣਨਾ ਤੇ ਨਾ ਹੀ ਐਸਾ ਯਤਨ ਕਰਨਾ ਚਾਹੀਦਾ ਐ। ਸਗੋਂ

ਗੁਰ-ਮੰਤਰ ਜਪਣ ਦਾ ਉੱਦਮ ਕਰਨਾ ਚਾਹੀਦਾ ਹੈ ਤਾਂ ਕਿ ਪ੍ਰਭੂ ਵੱਲੋਂ ਮਿਲੀ ਉਮਰ ਸਫਲ ਹੋਵੇ।

## 21. ਆਪੇ ਬੀਜਿ ਆਪੇ ਹੀ ਖਾਹੁ

ਇੰਗਲੈਂਡ ਦੀ ਗੱਲ ਐ, ਦੋ ਤਿੰਨ ਸੱਜਣ ਮੇਰੇ ਕੋਲ ਇਕ ਬੱਚਾ ਲਿਆਏ। ਉਹ ਕੋਈ ਨੌਂ ਦਸ ਮਹੀਨਿਆਂ ਦਾ ਹੋਵੇਗਾ। ਜਨਮ ਤੋਂ ਅੰਨ੍ਹਾ ਸੀ ਅਤੇ ਉਸ ਦੀਆਂ ਦੋਵੇਂ ਲੱਤਾਂ ਵੀ ਕੰਮ ਨਹੀਂ ਕਰਦੀਆਂ ਸਨ, ਲਟਕੀਆਂ ਹੋਈਆਂ ਸਨ। ਦੋਵੇਂ ਲੱਤਾਂ ਵਿਚ ਪੂਰੀਆਂ ਹੱਡੀਆਂ ਵੀ ਨਹੀਂ ਸਨ ਅਤੇ ਬਾਂਹ ਵੀ ਬਿਲਕੁਲ ਟੁੰਡੀ ਸੀ। ਜਿਹੜੇ ਸੱਜਣ ਉਸ ਨੂੰ ਮੇਰੇ ਕੋਲ ਲਿਆਏ, ਫਿਰ ਕਹਿਣ ਲੱਗੇ—ਤੁਸੀਂ ਹੁਣ ਦੱਸੋ, ਇਹ ਬੱਚਾ ਜੋ ਅਪਾਹਜ ਹੈ, ਇਸ ਨੂੰ ਪ੍ਰਕਿਰਤੀ ਦੀ ਗ਼ਲਤੀ ਮੰਨੀਏ ਜਾਂ ਇਸ ਦੇ ਕਰਮਾਂ ਦਾ ਲੇਖਾ ਹੈ ? ਪਰ ਨਾਲ ਆਪ ਹੀ ਫ਼ੈਸਲਾ ਸੁਣਾਉਣ ਲੱਗ ਪਏ ਕਿ ਅਸੀਂ ਇਹਦੇ ਕਰਮਾਂ ਦਾ ਲੇਖਾ ਇਸ ਵਾਸਤੇ ਨਹੀਂ ਮੰਨਦੇ ਕਿਉਂਕਿ ਇਸ ਨੇ ਅਜੇ ਕੀਤਾ ਹੀ ਕੀ ਹੈ ? ਇਹ ਤਾਂ ਕੁਝ ਕਰ ਹੀ ਨਹੀਂ ਸਕਦਾ। ਤਾਂ ਇਸ ਦਾ ਮਤਲਬ ਪ੍ਰਕਿਰਤੀ ਵਿਚ ਗ਼ਲਤੀਆਂ ਹੁੰਦੀਆਂ ਨੇ। ਪਰਮਾਤਮਾ ਕੋਲੋਂ ਵੀ ਗ਼ਲਤੀਆਂ ਹੁੰਦੀਆਂ ਨੇ ਤੇ ਜਿਹਦੇ ਕੋਲੋਂ ਗ਼ਲਤੀਆਂ ਹੁੰਦੀਆਂ ਨੇ ਤਾਂ ਉਸ ਨੂੰ ਪਰਮਾਤਮਾ ਆਖਣ ਦੀ ਕੀ ਲੋੜ ਹੈ?

ਉਨ੍ਹਾਂ ਤਿੰਨਾਂ ਦੇ ਵਿਚਾਰ ਮੂੰਹ 'ਚੋਂ ਨਿਕਲਦੇ ਵੀ ਗ਼ੁੱਸੇ ਵਿਚ ਸਨ। ਗਿਲੇ ਵਿੱਚੋਂ ਨਿਕਲਦੇ ਪਏ ਸਨ। ਆਪ ਹੀ ਸਵਾਲ ਕਰੀ ਜਾਂਦੇ ਸਨ ਅਤੇ ਆਪ ਹੀ ਜੁਆਬ ਦੇਈ ਜਾਂਦੇ ਸਨ। ਭਾਵੇਂ ਮੈਂ ਹੱਥ ਜੋੜ ਕੇ ਉਨ੍ਹਾਂ ਨੂੰ ਆਖਿਆ ਕਿ ਵਿਚਾਰ-ਵਿਟਾਂਦਰੇ ਦਾ ਆਪਣਾ ਇਕ ਢੰਗ ਹੁੰਦਾ ਹੈ। ਆਪਣੀ ਇਕ ਗੱਲ ਕਰੋ ਤੇ ਅੱਗੋਂ ਦੂਜੇ ਦਾ ਜੁਆਬ ਸੁਣੋ। ਹੁਣ ਸੁਆਲ ਵੀ ਤੁਸੀਂ ਆਪ ਹੀ ਕਰੀ ਜਾਂਦੇ ਹੋ ਤੇ ਜੁਆਬ ਵੀ ਆਪ ਹੀ ਦੇਈ ਜਾਂਦੇ ਹੋ। ਫੇਰ ਪੁੱਛਣਾ ਕੀ ਹੈ ? ਇਸ ਤਰ੍ਹਾਂ ਦੀ ਵਿਚਾਰ ਤਕਰਾਰ ਬਣ ਜਾਂਦੀ ਹੈ। ਸ਼ੇਖ਼ ਸਾਅਦੀ ਸਾਹਿਬ ਕਿਹਾ ਕਰਦੇ ਸਨ ਕਿ ਸਿਆਣਾ ਮਨੁੱਖ ਕਤੱਈ ਵਿਚਾਰ ਨੂੰ ਤਕਰਾਰ ਨਹੀਂ ਬਣਨ ਦਿੰਦਾ। ਜਦੋਂ ਉਹ ਵੇਖਦਾ ਹੈ ਕਿ ਵਿਚਾਰ ਤਕਰਾਰ ਬਣਨ ਲੱਗੀ ਹੈ ਤਾਂ ਹੱਥ ਜੋੜ ਕੇ ਇਕ ਪਾਸੇ ਹੋ ਜਾਂਦਾ ਹੈ। ਤਕਰਾਰ ਅੱਗੋਂ ਹਥਿਆਰ ਬਣ ਜਾਏਗੀ। ਅਗਲੇ ਨੇ ਤਲਵਾਰ ਚੁੱਕ ਲੈਣੀ ਹੈ। ਹੱਥ ਉਠਾ ਲੈਣਾ ਹੈ। ਕੁਝ ਵੀ ਹੋ ਸਕਦਾ ਹੈ। ਹਰ ਸਿਆਣਾ ਮਨੁੱਖ ਉਸ ਸਮੇਂ ਪਿੱਛੇ ਹਟ ਜਾਂਦਾ ਹੈ, ਜਦ ਵਿਚਾਰ ਤਕਰਾਰ ਬਣਨ ਲੱਗੇ।

ਮੈਂ ਕਿਹਾ—ਮਿੱਤਰੋ ! ਤੁਸੀਂ ਖ਼ੁਦ ਸੁਆਲ ਕਰੀ ਜਾਂਦੇ ਹੋ, ਖ਼ੁਦ ਹੀ ਜੁਆਬ ਦੇਈ ਜਾਂਦੇ ਹੋ। ਇਹਦਾ ਮਤਲਬ ਜੁਆਬ ਹੀ ਮੈਨੂੰ ਸੁਣਾਉਣ ਵਾਸਤੇ ਆਏ

ਹੋ ਅਤੇ ਨਾਲੇ ਕਹੀ ਜਾਂਦੇ ਹੋ ਕਿ ਅਸੀਂ ਜਾਨਣਾ ਚਾਹੁੰਦੇ ਹਾਂ, ਪੁੱਛਣਾ ਚਾਹੁੰਦੇ ਹਾਂ। ਦੱਸੋ ਕੀ ਪੁੱਛਣਾ ਚਾਹੁੰਦੇ ਹੋ ? ਜੁਆਬ ਤਾਂ ਤੁਸੀਂ ਆਪ ਦੇ ਰਹੇ ਹੋ ! ਕਹਿਣ ਲੱਗੇ ਕਿ ਸਾਡੀ ਸਮਝ ਵਿਚ ਤਾਂ ਇਹੀ ਆਇਆ ਹੈ। ਜਦ ਇਹ ਕੁਝ ਕਰ ਹੀ ਨਹੀਂ ਸਕਦਾ ਤਾਂ ਇਹਦੇ ਵਿਚ ਇਸ ਦਾ ਕੀ ਦੋਸ਼ ਮੰਨੀਏਂ ? ਕਿਉਂਕਿ ਤੁਸੀਂ ਕਹਿੰਦੇ ਹੋ ਕਿ ਦੁਖ ਕਰਮਾਂ ਦਾ ਫਲ ਹੈ। ਕਰਮ ਇਸ ਨੇ ਕੁਝ ਵੀ ਨਹੀਂ ਕੀਤੇ ਅਤੇ ਕਰ ਵੀ ਨਹੀਂ ਸਕਦਾ। ਇਹ ਜਨਮ ਤੋਂ ਹੀ ਨੇਤਰਹੀਣ ਹੈ ਅਤੇ ਜਨਮ ਤੋਂ ਹੀ ਇਸ ਦੀਆਂ ਲੱਤਾਂ ਲਟਕੀਆਂ ਹੋਈਆਂ ਹਨ। ਲੱਤਾਂ ਵੀ ਐਸੀਆਂ ਕਿ ਜਿਸ ਵਿਚ ਹੱਡੀਆਂ ਵੀ ਕੋਈ ਨਹੀਂ। ਇਹ ਸਾਰੀ ਜ਼ਿੰਦਗੀ ਦੂਜਿਆਂ ਦਾ ਮੁਥਾਜ ਰਹੇਗਾ, ਜਦ ਤਕ ਜ਼ਿੰਦਾ ਰਹੇਗਾ। ਨਾ ਇਹ ਚੱਲ ਸਕਦਾ ਹੈ, ਨਾ ਇਹ ਦੇਖ ਸਕਦਾ ਹੈ ਅਤੇ ਫਿਰ ਇਕ ਬਾਂਹ ਵੀ ਠੀਕ ਨਹੀਂ। ਇਸ ਨੂੰ ਤਾਂ ਅਸੀਂ ਪ੍ਰਕਿਰਤੀ ਦੀ ਗ਼ਲਤੀ ਹੀ ਆਖਾਂਗੇ।

ਮੈਂ ਕਿਹਾ—ਤੁਹਾਨੂੰ ਜੁਆਬ ਨਹੀਂ ਚਾਹੀਦਾ। ਜੁਆਬ ਤੁਸੀਂ ਆਪ ਦੇ ਦਿੱਤਾ ਹੈ। ਮੈਂ ਕਿਹਾ—ਇਹ ਪ੍ਰਭੂ ਜਾਂ ਪ੍ਰਕਿਰਤੀ ਦੀ ਗ਼ਲਤੀ ਨਹੀਂ ਹੈ। ਕਹਿਣ ਲੱਗੇ ਕਿ ਜੇ ਪਰਮਾਤਮਾ ਦੀ ਗ਼ਲਤੀ ਨਹੀਂ ਹੈ, ਪ੍ਰਕਿਰਤੀ ਦੀ ਗ਼ਲਤੀ ਨਹੀਂ ਹੈ ਤਾਂ ਪਹਿਲੇ ਇਹ ਦੱਸੋ, ਇਸ ਨੇ ਕਿਹੜਾ ਕਰਮ ਕੀਤਾ ਹੈ ? ਮੈਂ ਕਿਹਾ—ਇਸ ਨੇ ਹੁਣ ਤਾਂ ਕੋਈ ਕਰਮ ਨਹੀਂ ਕੀਤਾ। ਪਰ ਪੂਰਬਲੇ ਸੰਚਿਤ ਕਰਮ ਪ੍ਰਾਣੀ ਦੇ ਨਾਲ ਚੱਲਦੇ ਹਨ। ਜਿਵੇਂ ਮੈਂ ਬੀਜ ਅੱਜ ਬੋਇਆ ਹੋਵੇ, ਅੱਜ ਹੀ ਫਲ ਤਾਂ ਨਹੀਂ ਮਿਲ ਜਾਣਾ। ਬੀਜ ਅੱਜ ਬੋਇਆ ਤਾਂ ਪੰਜ ਮਹੀਨੇ, ਛੇ ਮਹੀਨੇ, ਸਾਲ, ਦੋ ਸਾਲ ਫ਼ਲ ਦੀ ਉਡੀਕ ਕਰਨੀ ਹੀ ਪਏਗੀ। ਖ਼ਾਸ ਕਰਕੇ ਕੋਈ ਫਲਦਾਰ ਬੂਟੇ ਦਾ ਮੈਂ ਬੀਜ ਬੋਇਆ ਸੀ ਜਾਂ ਪਹਿਲੇ ਜਿਹੜੀ ਉਹਦੀ ਪਿਉਂਦ ਹੈ, ਉਸ ਨੂੰ ਫਿਰ ਕਿਸੇ ਹੋਰ ਥਾਂ 'ਤੇ ਪੁੱਟ ਕੇ ਲਾਉਣਾ ਪਏਗਾ। ਫਿਰ ਫਲ ਨੂੰ ਚਾਰ ਪੰਜ ਸਾਲ ਉਡੀਕਣਾ ਪਏਗਾ। ਬੀਜ ਬੋਣਾ ਅੱਜ ਹੈ, ਫਲ ਅੱਜ ਨਹੀਂ ਹੈ। ਬੀਜ ਬੋਣਾ ਵਰਤਮਾਨ ਵਿਚ ਹੈ। ਫਲ ਤਾਂ ਭਵਿੱਸ਼ ਵਿਚ ਹੈ। ਇਸ ਵਾਸਤੇ ਗੁਰਬਾਣੀ ਇਹ ਕਹਿੰਦੀ ਹੈ ਕਿ ਫਲ ਦੀ ਇੱਛਾ ਹੀ ਛੱਡੋ। ਐਵੇਂ ਧਿਆਨ ਭਵਿੱਸ਼ ਵਿਚ ਜਾਏਗਾ। ਸ਼ੁਭ ਕਰਮ ਕਰੋ। ਚੰਗੇ ਬੀਜ ਹੀ ਬੋਇਓ। ਫਲ ਦੀ ਇੱਛਾ ਹੀ ਨਾ ਕਰੋ। ਜੇ ਬੀਜ ਚੰਗੇ ਬੋਵੋਗੇ ਤਾਂ ਚੰਗੇ ਫਲ ਆਪਣੇ ਆਪ ਹੀ ਝੋਲੀ ਵਿਚ ਪੈਂਦੇ ਜਾਣਗੇ।

ਮੈਂ ਕਿਹਾ—ਮਰਦੇ ਦਮ ਤਕ ਮਨੁੱਖ ਕੁਝ ਨਾ ਕੁਝ ਕਰਮ ਕਰਦਾ ਹੈ। ਰੋਜ਼ ਕਰਮ ਕਰਦਾ ਹੈ। ਬੋਲਣਾ ਇਕ ਕਰਮ ਹੈ। ਸੋਚਣਾ ਇਕ ਕਰਮ ਹੈ, ਕੁਝ ਹੱਥੀਂ ਕਰਮ ਕਰੀਦੇ ਹਨ। ਕਈ ਤਰ੍ਹਾਂ ਦੇ ਕਰਮ ਮਰਦੇ ਦਮ ਤਕ ਮਨੁੱਖ ਕਰਦਾ ਹੈ ਤਾਂ ਕੀਤੇ ਹੋਏ ਕਰਮ, ਬੋਏ ਹੋਏ ਬੀਜ ਉਹ ਤਾਂ ਰਹਿ ਗਏ ਤੇ ਜ਼ਿੰਦਗੀ ਸਮਾਪਤ ਹੋ ਗਈ। ਉਹ ਜਿਹੜੇ ਬੋਏ ਹੋਏ ਬੀਜ ਰਹਿ ਗਏ, ਜਿਨ੍ਹਾਂ ਦਾ ਫਲ ਮਨੁੱਖ ਖਾ

ਨਾ ਸਕਿਆ। ਉਨ੍ਹਾਂ ਬੀਜਾਂ ਕਰਕੇ 'ਕਰਮੀ ਆਵੈ ਕਪੜਾ' ਉਨ੍ਹਾਂ ਹੀ ਕਰਮਾਂ ਕਰਕੇ ਇਹ ਸਰੀਰ ਦਾ ਕੱਪੜਾ ਫਿਰ ਮਿਲਦਾ ਹੈ। ਇਹ ਚੋਲਾ ਫਿਰ ਮਿਲਦਾ ਹੈ। ਮੇਰਾ ਇਹ ਸਰੀਰ ਪਿਛਲੇ ਕਰਮਾਂ ਅਨੁਸਾਰ ਬਣਿਆ। ਤੁਹਾਡਾ ਇਹ ਸਰੀਰ ਪਿਛਲੇ ਕਰਮਾਂ ਅਨੁਸਾਰ ਬਣਿਆ। ਪਿਛਲੇ ਕਰਮਾਂ ਅਨੁਸਾਰ ਸੰਜੋਗ ਬਣੇ ਹਨ। ਕਰਮਾਂ ਅਨੁਸਾਰ ਦੁਖ ਸੁਖ ਬਣੇ ਹਨ। ਕਿਹੜੇ ਕਰਮ ? ਜਿਨ੍ਹਾਂ ਦਾ ਫਲ ਮਨੁੱਖ ਖਾ ਨਹੀਂ ਸਕਿਆ। ਕੁਝ ਤਾਂ ਨਾਲ-ਨਾਲ ਖਾਂਦਾ ਰਿਹਾ, ਪਰ ਕੁਝ ਕਰਮ ਰਹਿ ਗਏ। ਬੋਏ ਹੋਏ ਬੀਜ ਰਹਿ ਗਏ ਤੇ ਜ਼ਿੰਦਗੀ ਸਮਾਪਤ ਹੋ ਗਈ।

ਬਾਹਰ ਜ਼ਮੀਨ 'ਚ ਬੀਜ ਭਾਵੇਂ ਕੋਈ ਬੋਏ, ਅਕਸਰ ਕੋਈ ਦੂਜਾ ਖਾਂਦਾ ਹੈ। ਪਿਉ ਨੇ ਬੀਜਿਆ, ਪੁੱਤਰ ਖਾਂਦਾ ਹੈ। ਪੁੱਤਰ ਨੇ ਬੀਜਿਆ, ਪਿਉ ਖਾਂਦਾ ਹੈ। ਇਕ ਨੇ ਬੀਜਿਆ, ਦੂਜਾ ਖਾ ਰਿਹਾ ਹੈ। ਪੜੋਸੀ ਖਾ ਰਿਹਾ ਹੈ। ਤੀਜਾ, ਚੌਥਾ ਖਾ ਰਿਹਾ ਹੈ। ਪਰ ਕਰਮਾਂ ਦਾ ਬੀਜ, ਜੋ ਜੀਵਨ ਦੀ ਧਰਤੀ ਵਿਚ ਬੀਜਿਆ ਜਾਂਦਾ ਹੈ, ਉਹ ਤਾਂ "ਆਪੇ ਬੀਜਿ ਆਪੇ ਹੀ ਖਾਹੁ," ਦੂਜਾ ਨਹੀਂ ਖਾਂਦਾ। ਪਿਉ ਨੇ ਬੀਜਿਆ, ਪਿਉ ਹੀ ਖਾਏ, ਪੁੱਤਰ ਨਹੀਂ। ਪੁੱਤਰ ਨੇ ਬੀਜਿਆ, ਪੁੱਤਰ ਖਾਏ, ਪਿਉ ਨਹੀਂ। ਮਾਂ ਨੇ ਬੀਜਿਆ ਤਾਂ ਮਾਂ ਖਾਏਗੀ, ਧੀ ਨਹੀਂ। ਧੀ ਨੇ ਬੀਜਿਆ ਤਾਂ ਧੀ ਖਾਏਗੀ, ਮਾਂ ਨਹੀਂ। "ਆਪੇ ਬੀਜਿ ਆਪੇ ਹੀ ਖਾਹੁ॥"

ਮੈਂ ਕਿਹਾ—ਇਸ ਬੱਚੇ ਦੇ ਕੁਝ ਪਿਛਲੇ ਬੀਜ ਰਹਿ ਗਏ ਨੇ ਤੇ ਇਹ ਹੁਣ ਫਲੀਭੂਤ ਹੋਏ। ਇਹ ਉਨ੍ਹਾਂ ਬੀਜਾਂ ਦਾ ਫਲ ਹੈ। ਮੈਨੂੰ ਕਹਿਣ ਲੱਗੇ—ਪਿਛਲਾ ਜਨਮ ਕਿਸ ਨੇ ਦੇਖਿਆ ਹੈ ? ਮੈਂ ਕਿਹਾ—ਫਿਰ ਦੂਜਾ ਪ੍ਰਸ਼ਨ ਤੁਸੀਂ ਇਹ ਕਰੋਗੇ ਕਿ ਰੱਬ ਨੂੰ ਕਿਸ ਨੇ ਦੇਖਿਆ ਹੈ ? ਪਰਮਾਤਮਾ ਨੂੰ ਕਿਸ ਨੇ ਦੇਖਿਆ ਹੈ ? ਕਿਉਂਕਿ ਉਹ ਵੀ ਵੇਖਣ ਦਾ ਵਿਸ਼ਾ ਨਹੀਂ ਹੈ, ਅਨੁਭਵ ਦਾ ਵਿਸ਼ਾ ਹੈ। ਇਹ ਤਾਂ ਖੇਡ ਫਿਰ ਲੰਬੀ ਹੋ ਜਾਏਗੀ। ਇਸੇ ਨੂੰ ਹੀ ਨਾਸਤਿਕਤਾ ਕਹਿੰਦੇ ਹਨ। ਹੋਰ ਕੀ ਹੈ ? ਇਹ ਇਹਦੇ ਪਿਛਲੇ ਜਨਮ ਦਾ ਲੈਣ-ਦੇਣ ਹੈ। ਪਿਛਲੇ ਹੀ ਕਰਮ ਹਨ। ਸੰਚਿਤ ਕਰਮ ਹਨ ਅਤੇ ਗ਼ਜ਼ਬ ਦੀ ਗੱਲ ਹੈ ਕਿ ਜ਼ਮੀਨ 'ਚ ਬੀਜ ਬੋਈਏ ਤਾਂ ਹੋ ਸਕਦਾ ਹੈ ਫਲ ਕੋਈ ਦੂਜਾ ਖਾਏ, ਤੀਜਾ ਖਾਏ। ਪਰ ਜੀਵਨ ਵਿਚ ਜੋ ਕੁਛ ਬੀਜਾਂਗੇ, ਖ਼ੁਦ ਹੀ ਖਾਵਾਂਗੇ :

**ਆਪੇ ਬੀਜਿ ਆਪੇ ਹੀ ਖਾਹੁ ॥** *(ਜਪੁ ਜੀ, ਪੰਨਾ 4)*

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**

*(ਬਾਰਹ ਮਾਹਾ ਮਾਂਝ ਮ: ੫, ਪੰਨਾ 134)*

ਇਸ ਲਈ ਮਨੁੱਖ ਨੂੰ ਐਸੇ ਕਰਮ ਨਹੀਂ ਕਰਨੇ ਚਾਹੀਦੇ, ਜਿਨ੍ਹਾਂ ਦਾ ਫਲ ਅਤਿ ਦੁਖਦਾਇਕ ਹੋਵੇ। ਕਰਮ ਰੂਪ ਬੀਜਾਂ ਨੂੰ ਬੀਜਣ ਸਮੇਂ ਮਨੁੱਖ ਨੂੰ ਬਹੁਤ ਸੁਚੇਤ ਹੋਣਾ ਚਾਹੀਦਾ ਹੈ।

## 22. ਸਤਿਸੰਗ ਬਨਾਮ ਮਨਿਸਟਰ

ਮਨੁੱਖ ਦੇ ਦਿਲ ਦਿਮਾਗ਼ 'ਤੇ ਅਸਰ ਰਾਜਨੀਤੀ ਦਾ ਹੈ। ਪਰਮਾਤਮਾ ਦਾ ਤਾਂ ਹੈ ਹੀ ਨਹੀਂ। ਘੋਰ ਕਲਜੁੱਗ ਚੱਲ ਰਿਹਾ ਹੈ। ਇਸ ਤਰ੍ਹਾਂ ਦੇ ਹੀ ਵਕਤੇ ਹਨ ਅਤੇ ਇਸ ਤਰ੍ਹਾਂ ਦੇ ਹੀ ਸਰੋਤੇ ਹਨ। ਇਕ ਵਾਰ ਜੈਨੀਆਂ ਵੱਲੋਂ ਇਕ 'ਸਰਬ ਧਰਮ ਸੰਮੇਲਨ' ਰੱਖਿਆ ਹੋਇਆ ਸੀ। ਉਹ ਦਾਸ ਨੂੰ ਬੁਲਾਉਣ ਵਾਸਤੇ ਆਏ। ਸ਼ਾਇਦ ਉਸ ਸੰਮੇਲਨ ਵਿਚ ਚੌਦਾਂ ਵਕਤੇ ਸਨ। ਉਥੇ ਮੁਸਲਮਾਨ ਵਕਤੇ ਨੇ ਵੀ ਆਉਣਾ ਸੀ। ਪਾਦਰੀ ਨੇ ਵੀ ਪਹੁੰਚਣਾ ਸੀ। ਬੋਧੀ ਭਿਕਸ਼ੂਆਂ ਨੇ ਵੀ ਪਹੁੰਚਣਾ ਸੀ। ਸਿੰਘਾਂ ਦੀ ਤਰਫ਼ੋਂ ਦਾਸ ਕੋਲ ਆਏ। ਰਾਮਗੜ੍ਹ ਵਿਚ ਬਹੁਤ ਵੱਡੇ ਪੱਧਰ 'ਤੇ ਇਹ ਸੰਮੇਲਨ ਹੋਇਆ। ਦਾਸ ਉਸ 'ਸਰਬ ਧਰਮ ਸੰਮੇਲਨ' ਵਿਚ ਸ਼ਾਮਿਲ ਹੋਇਆ। ਉਹ ਜਿਤਨੇ ਮੈਨੂੰ ਬੁਲਾਉਣ ਵਾਸਤੇ ਆਏ ਸਨ, ਬਾਰ-ਬਾਰ ਇਹੀ ਕਹੀ ਜਾਣ ਕਿ ਗਿਆਨੀ ਜੀ, ਫ਼ਲਾਣਾ ਮਨਿਸਟਰ ਵੀ ਆਏਗਾ, ਫ਼ਲਾਣਾ ਲੀਡਰ ਵੀ ਆਏਗਾ। ਤਾਂ ਮੈਂ ਕਿਹਾ—ਇਸ ਨੂੰ 'ਸਰਬ ਧਰਮ ਸੰਮੇਲਨ' ਕਿਉਂ ਕਹਿੰਦੇ ਹੋ, ਰਾਜਨੀਤਿਕ ਸੰਮੇਲਨ ਆਖੋ। ਬਾਰ-ਬਾਰ ਮਨਿਸਟਰਾਂ ਦਾ ਜ਼ਿਕਰ ਕਰ ਕੇ ਮੇਰੇ ਕੰਨ ਖਾਈ ਜਾਂਦੇ ਹੋ। ਤੁਸੀਂ ਇਹ ਦੱਸੋ ਕਿ ਕੋਈ ਬ੍ਰਹਮ ਗਿਆਨੀ ਆ ਰਿਹਾ ਹੈ! ਕੋਈ ਸੰਤ ਆ ਰਿਹਾ ਹੈ! ਕੋਈ ਮਹਾਂਪੁਰਸ਼ ਆ ਰਿਹਾ ਹੈ! ਉਸ ਦਾ ਤੁਸੀਂ ਜ਼ਿਕਰ ਹੀ ਨਹੀਂ ਕਰਦੇ।

ਅੱਜ ਦੇ ਸਮੇਂ ਵਿਚ ਹੋ ਰਹੇ ਬਹੁਤੇ ਸਤਿਸੰਗ, ਸਤਿਸੰਗ ਨਹੀਂ ਹਨ। ਧਾਰਮਿਕ ਸਮਾਗਮ, ਧਾਰਮਿਕ ਨਹੀਂ ਹਨ। ਬੱਸ ਮਨਿਸਟਰਾਂ ਦੇ ਹੀ ਇਕੱਠ ਹਨ। ਰਾਜਨੀਤਿਕਾਂ ਦੀ ਪ੍ਰਦਰਸ਼ਨੀ ਦੇ ਉਪਰਾਲੇ ਹਨ, ਜਿਥੋਂ ਧਰਮ ਦੀ ਸੁਗੰਧ ਨਹੀਂ ਆਉਂਦੀ। ਐਸੇ ਸਮਾਗਮਾਂ ਤੋਂ ਮਨੁੱਖ ਜਿੰਨਾ ਗੁਰੇਜ਼ ਕਰੇਗਾ, ਸੁਖੀ ਰਹੇਗਾ।

## 23. ਸੰਤਗਿਰੀ ਦੀ ਆਕੜ

ਬੜੇ ਬੜੇ ਸਿੰਘਾਸਣ ਲਾ ਕੇ ਬੈਠਣ ਵਾਲੇ ਸੰਤ, ਮਹੰਤ ਮੈਂ ਇਨ੍ਹਾਂ ਅੱਖਾਂ ਨਾਲ ਬੜੇ ਨੇੜਿਓਂ ਦੇਖੇ ਨੇ। ਔਰ ਨਿੱਕੀ ਜ਼ਬਾਨ ਨਾਲ ਵੱਡੀ ਗੱਲ ਕਰ ਰਿਹਾਂ, ਇਹ ਤਾਂ ਜਗਿਆਸੂ ਵੀ ਨਹੀਂ ਨੇ, ਬਿਲਕੁਲ ਸੰਸਾਰੀ ਨੇ। ਕਾਨਪੁਰ ਦੀ ਗੱਲ ਹੈ, ਇਕ 'ਸਰਬ ਧਰਮ ਸੰਮੇਲਨ' ਵਿਚ ਮੈਨੂੰ ਸ਼ਾਮਿਲ ਹੋਣਾ ਪਿਆ। 'ਸਰਬ ਧਰਮ ਸੰਮੇਲਨ' ਭਾਰਤ ਵਿਚ ਅਕਸਰ ਹੁੰਦੇ ਰਹਿੰਦੇ ਨੇ। ਔਰ ਦਾਸ ਸ਼ਾਮਿਲ ਹੁੰਦਾ ਰਹਿੰਦਾ ਹੈ। ਛੇ ਸੱਤ ਮਹੀਨੇ ਪਹਿਲੇ ਗਰੇਟਰ ਕਲਾਸ਼, ਦਿੱਲੀ ਵਿਚ ਵੀ ਹੋਇਆ। ਉਹਦੇ ਵਿਚ ਵੀ ਦਾਸ ਸ਼ਾਮਿਲ ਹੋਇਆ ਸੀ। ਵੱਖ-ਵੱਖ ਮਜ਼੍ਹਬਾਂ ਦੀ ਤਰਫ਼ੋਂ ਇਸ ਤਰ੍ਹਾਂ ਦਾ ਉਪਰਾਲਾ ਹੁੰਦਾ ਰਹਿੰਦਾ ਹੈ। ਸ਼ਾਇਦ ਆਪ ਜੀ-

ਨੂੰ ਪਤਾ ਹੋਵੇ, 26 ਜਨਵਰੀ ਨੂੰ ਇਕ 'ਸਰਬ ਧਰਮ ਸੰਮੇਲਨ' ਰੋਮ ਵਿਚ ਹੋ ਰਿਹੈ। ਰੋਮ ਦਾ ਪੋਪ ਕਰਾ ਰਿਹੈ। ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੇ ਵੀ ਉਥੇ ਪਹੁੰਚਣਾ ਹੈ। ਉਨ੍ਹਾਂ ਨੂੰ ਵੀ ਬੁਲਾਇਆ ਗਿਆ। ਐਸਾ ਸੰਸਾਰ ਪੱਧਰ 'ਤੇ ਵੀ ਹੁੰਦਾ ਰਹਿੰਦਾ ਹੈ।

ਕਾਨਪੁਰ ਵਿਚ ਸਰਬ ਧਰਮ ਸੰਮੇਲਨ ਸਮੇਂ ਇਕ ਬਹੁਤ ਵੱਡੀ ਸਟੇਜ ਬਣਾਈ ਗਈ, ਜਿਥੇ ਸਾਰੇ ਧਰਮਾਂ ਦੇ ਵਕਤੇ ਪਹੁੰਚੇ ਸਨ। ਆਰੀਆ ਸਮਾਜ ਦੇ ਵਕਤੇ, ਬ੍ਰਹਮੋ ਸਮਾਜ ਦੇ ਵਕਤੇ, ਸਨਾਤਨ ਮਤ ਦਾ ਵਕਤਾ ਵੀ ਸੀ, ਬੋਧ ਭਿਕਸ਼ੂ ਹੈਗਾ ਸੀ, ਜੈਨੀਆਂ ਦਾ ਸਾਧੂ ਸੀ, ਇਕ ਮੁਸਲਮਾਨ ਫ਼ਕੀਰ ਸੀ, ਈਸਾਈ ਪਾਦਰੀ ਵੀ ਦੋ ਆਏ ਸਨ, ਸਿੱਖ ਧਰਮ ਦੀ ਤਰਫ਼ੋਂ ਦਾਸ ਪਹੁੰਚਿਆ। ਫਿਰ ਸਨਾਤਨ ਮਤ ਦਾ ਇਕ ਵੱਡਾ ਅਚਾਰੀਆ ਆਇਆ। ਉਹ ਸਟੇਜ 'ਤੇ ਖੜਾ ਰਿਹਾ। ਦੋ ਚਾਰ ਸੱਜਣਾਂ ਨੇ ਕਿਹਾ—ਅਚਾਰੀਆ ਜੀ, ਤੁਸੀਂ ਵੀ ਬੈਠੋ। ਉਨ੍ਹਾਂ ਦਾ ਖੜੇ ਹੋਣਾ ਮੈਨੂੰ ਵੀ ਸੁਭਾਇਮਾਨ ਨਾ ਲੱਗਿਆ। ਮੈਂ ਵੀ ਕਿਹਾ ਕਿ ਸੰਤ ਜੀ! ਬਿਰਾਜਮਾਨ ਹੋਵੋ। ਉਨ੍ਹਾਂ ਦੇ ਨਾਲ ਦੇ ਸਾਥੀ ਕਹਿਣ ਲੱਗੇ ਕਿ ਇਨ੍ਹਾਂ ਦਾ ਸੋਨੇ ਦਾ ਸਿੰਘਾਸਣ ਆਏਗਾ ਤਾਂ ਬੈਠਣਗੇ। ਸਟੇਜ ਦੇ ਉੱਤੇ ਹੋਰ ਸਟੇਜ ਬਣੇਗੀ। ਇਸ ਤਰ੍ਹਾਂ ਕਿਵੇਂ ਤੁਹਾਡੇ ਨਾਲ ਬੈਠ ਜਾਣ! ਜੇ ਤੁਹਾਡੇ ਨਾਲ ਹੀ ਬੈਠ ਜਾਣ! ਫਿਰ ਤੇ ਬਰਾਬਰੀ ਹੋ ਜਾਏਗੀ।

ਵਾਕਿਆ ਈ ਉਨ੍ਹਾਂ ਦੀ ਸੋਨੇ ਦੀ ਕੁਰਸੀ ਆਈ, ਸੋਨੇ ਦਾ ਸਿੰਘਾਸਣ ਆਇਆ ਤਾਂ ਉਹ ਬੈਠੇ। ਸਮਝੋ ਸਟੇਜ ਦੇ ਉੱਤੇ ਸਟੇਜ ਬਣ ਗਈ! ਇਨ੍ਹਾਂ ਧਰਮ ਅਚਾਰੀਆਂ ਦੇ ਕੋਲ ਬੜਾ ਪ੍ਰਬਲ ਅਹੰਕਾਰ ਤੁਹਾਨੂੰ ਮਿਲੇਗਾ। ਇਨ੍ਹਾਂ ਗੁਰੂਆਂ ਪਾਸ ਆਕੜ ਹੀ ਆਕੜ ਹੈ। ਇਹ ਤਾਂ ਜਗਿਆਸੂ ਵੀ ਨਹੀਂ ਨੇ। ਸੰਸਾਰੀ ਮਨੁੱਖ ਸਭ ਕੁਝ ਅਹੰਕਾਰ ਦੀ ਪੂਰਤੀ ਵਾਸਤੇ ਕਰਦਾ ਹੈ। ਇਹ ਅਖੌਤੀ ਸੰਤ ਵੀ ਅਹੰਕਾਰ ਦੀ ਪੂਰਤੀ ਵਾਸਤੇ ਕਰ ਰਹੇ ਨੇ। ਇਹ ਤਾਂ ਸੰਸਾਰੀ ਨੇ। ਜਿਤਨੇ ਚਿਰ ਤਕ ਅਹੰਕਾਰ ਹੈ, ਉਤਨੇ ਚਿਰ ਤਕ ਸੰਸਾਰ ਹੈ। ਜਿਸ ਦਿਨ ਪਰਮਾਤਮਾ ਦੀ ਜਗਿਆਸਾ ਪੈਦਾ ਹੁੰਦੀ ਏ, ਅਹੰਕਾਰ ਦੇ ਮਰਨ ਨਾਲ ਪੈਦਾ ਹੁੰਦੀ ਏ, ਉਂਜ ਨਹੀਂ ਹੁੰਦੀ। ਭੇਖੀਆਂ ਤੋਂ ਸਾਵਧਾਨ ਹੋ ਕੇ ਗੁਰਬਾਣੀ ਰਾਹੀਂ ਸਿੱਧੇ ਵਾਹਿਗੁਰੂ ਨਾਲ ਜੁੜਨ ਦਾ ਰਾਹ ਅਪਣਾਉ।

## 24. ਸੰਸਾਰ ਭੂਲ ਭੁਲਈਆਂ

ਸ਼ਾਇਦ ਆਪ ਨੂੰ ਪਤਾ ਹੋਵੇ, ਭਾਰਤ ਵਿਚ ਲਖਨਊ ਸ਼ਹਿਰ ਦੇ ਅੰਦਰ ਸ਼ਾਹ ਦੌਲੇ ਨੇ ਇਕ ਬਹੁਤ ਵੱਡੀ ਬਿਲਡਿੰਗ ਬਣਾਈ ਸੀ। ਅਜੇ ਵੀ ਬਣੀ ਪਈ ਹੈ, ਉਹਨੂੰ 'ਭੂਲ ਭੁਲਈਆਂ' ਕਹਿੰਦੇ ਨੇ। ਜਿਹੜਾ ਉਸ ਦੇ ਅੰਦਰ ਦਾਖ਼ਲ

ਹੋ ਜਾਏ, ਫਿਰ ਬਾਹਰ ਨਿਕਲਣਾ ਔਖਾ ਹੋ ਜਾਂਦਾ ਹੈ। ਮੇਰੇ ਨਾਲ ਚੱਲਣ ਵਾਲੇ ਭਾਈ ਕਲਿਆਣ ਸਿੰਘ ਜੀ ਲਖਨਊ ਰਹਿੰਦੇ ਨੇ, ਅਸੀਂ ਸਾਰੇ ਇਨ੍ਹਾਂ ਨਾਲ 'ਭੂਲ ਭੁਲਈਆਂ' ਦੇਖਣ ਗਏ। ਇਨ੍ਹਾਂ ਨੇ ਦਾਅਵੇ ਨਾਲ ਕਿਹਾ ਕਿ ਮੈਨੂੰ ਗਾਇਡ ਦੀ ਲੋੜ ਨਹੀਂ। ਮੈਂ ਆਪੇ ਅੰਦਰ ਜਾਵਾਂਗਾ ਤੇ ਆਪੇ ਬਾਹਰ ਨਿਕਲ ਆਵਾਂਗਾ। ਉਥੇ ਜਿਹੜਾ ਮੁਸਲਮਾਨ ਗਾਇਡ ਸੀ, ਉਹ ਭਾਈ ਸਾਹਿਬ ਜੀ ਦੀ ਗੱਲ ਸੁਣ ਕੇ ਹੱਸਿਆ। ਕਹਿਣ ਲੱਗਾ ਕਿ ਇਨ੍ਹਾਂ ਦਾ ਬਿਰਧ ਸਰੀਰ ਹੈ, ਇਹ ਅੰਦਰ ਫਸ ਜਾਣਗੇ। ਮੈਨੂੰ ਕਿਰਾਏ 'ਤੇ ਕਰ ਲਵੋ, ਮੈਂ ਕੱਢ ਲਿਆਵਾਂਗਾ। ਇਹ ਕਹਿਣ ਲੱਗੇ ਕਿ ਨਹੀਂ—ਇਹ ਕੀ ਮਤਲਬ ਹੋਇਐ ? ਬਿਲਡਿੰਗ ਹੀ ਹੈ, ਕੋਈ ਐਸੀ ਵੈਸੀ ਗੱਲ ਨਹੀਂ ਐ। ਮੈਂ ਹੁਣੇ ਬਾਹਰ ਆ ਜਾਵਾਂਗਾ। ਤਾਂ ਭਾਈ ਸਾਹਿਬ ਉਸ ਬਿਲਡਿੰਗ ਅੰਦਰ ਇਕੱਲੇ ਚਲੇ ਗਏ। ਅੱਧਾ ਘੰਟਾ ਹੋ ਗਿਆ ਸੀ, ਬਾਹਰ ਨਾ ਆਏ। ਇਨ੍ਹਾਂ ਨੂੰ ਬਾਹਰ ਦਾ ਰਸਤਾ ਨਾ ਲੱਭੇ। ਫਿਰ ਮੈਂ ਹੀ ਗਾਇਡ ਨੂੰ ਭੇਜਿਆ। ਮੈਂ ਕਿਹਾ ਕਿ ਕਿਸੇ ਤਰੀਕੇ ਨਾਲ ਲੱਭ ਕੇ ਲਿਆ।

ਵਾਕਿਆ ਈ ਫਿਰ ਇਹ ਵੀ ਮੰਨ ਗਏ ਕਿ ਇਹ ਤਾਂ ਭੂਲ ਭੁਲਈਆਂ ਹੈ। ਇਕ ਦਫ਼ਾ ਬੰਦਾ ਦਾਖ਼ਲ ਹੋ ਜਾਏ, ਨਿਕਲਣਾ ਹੀ ਔਖਾ ਹੋ ਜਾਂਦਾ ਹੈ। ਉਸੇ ਹੀ ਦਾਇਰੇ 'ਚ ਭਟਕਦਾ ਰਹਿੰਦਾ ਹੈ। ਉਸੇ ਹੀ ਗਰਦਿਸ਼ ਵਿਚ ਭਟਕਦਾ ਰਹਿੰਦਾ ਹੈ। ਨਿਕਲਦਾ ਹੀ ਨਹੀਂ। ਫਿਰ ਮੈਂ ਤਾਂ ਹਿੰਮਤ ਹੀ ਨਹੀਂ ਕੀਤੀ। ਭਾਵੇਂ ਪਹਿਲਾਂ ਭਾਈ ਕਲਿਆਣ ਸਿੰਘ ਨੂੰ ਦੇਖ ਕੇ ਮੇਰੀ ਵੀ ਹਿੰਮਤ ਬਣੀ ਸੀ ਕਿ ਮੈਂ ਵੀ ਜਾਵਾਂਗਾ। ਪਰ ਨਹੀਂ, ਮੈਂ ਸੋਚਿਆ ਜਦ ਇਹ ਹੀ ਨਿਕਲ ਨਹੀਂ ਸਕੇ ਤਾਂ ਆਪਾਂ ਕਿੱਥੋਂ ਨਿਕਲਾਂਗੇ। ਕਿੱਥੇ ਗਾਇਡ ਦੇ ਨਾਲ ਅੰਦਰ ਧੱਕੇ ਖਾਂਦੇ ਰਹਾਂਗੇ, ਕੀ ਮਤਲਬ ਹੈ! ਮੈਂ ਗਿਆ ਹੀ ਨਹੀਂ।

ਉਸ ਬਿਲਡਿੰਗ ਦਾ ਨਾਮ ਹੈ—'ਭੂਲ ਭੁਲਈਆਂ'। ਜਿਹੜਾ ਇਕ ਦਫ਼ਾ ਅੰਦਰ ਦਾਖ਼ਲ ਹੋ ਜਾਏ, ਨਿਕਲਣਾ ਹੀ ਔਖਾ ਹੋ ਜਾਂਦਾ ਹੈ। ਸੰਸਾਰ ਵੀ ਬੱਸ ਇਹੋ ਕੁਝ ਹੈ। ਆਪਣੀਆਂ ਸਿਆਣਪਾਂ ਤੇ ਚਤੁਰਾਈਆਂ ਨਾਲ ਮਨੁੱਖ ਸਗੋਂ ਇਸ ਅੰਦਰ ਹੋਰ ਜ਼ਿਆਦਾ ਭਟਕ ਜਾਂਦਾ ਹੈ। ਨਿਕਲਣ ਦਾ ਰਾਹ ਨਹੀਂ ਲੱਭਦਾ। ਇਸ ਸੰਸਾਰ ਭੂਲ ਭੁਲਈਆਂ ਦੀ ਸੂਝ ਸਮਝ ਪੂਰੇ ਗੁਰੂ ਕੋਲੋਂ ਮਿਲਦੀ ਹੈ ਤੇ ਗੁਰੂ ਹੀ ਬਾਹਰ ਕੱਢਦਾ ਹੈ।

## 25. ਕੱਟੜਤਾ ਕਲਾ ਦੀ ਵੈਰਨ

ਅਫ਼ਗਾਨਿਸਤਾਨ ਵਿਚ ਬਾਮੀਆਂ ਵਿਖੇ ਮਹਾਤਮਾ ਬੁੱਧ ਦੀ ਦੁਨੀਆ ਦੀ ਸਭ ਤੋਂ ਉੱਚੀ ਮੂਰਤੀ ਹੈ। ਇਕ ਪਹਾੜ ਨੂੰ ਤਰਾਸ਼ ਕੇ ਇਹ ਬਣਾਈ ਗਈ

ਸੀ। ਦਾਸ ਨੂੰ ਦੋ ਤਿੰਨ ਦਫ਼ਾ ਇਸ ਨੂੰ ਦੇਖਣ ਦਾ ਮੌਕਾ ਮਿਲਿਆ। ਅੱਠ ਦਸ ਸਾਲ ਪਹਿਲੇ ਤਾਲਿਬਾਨਾਂ ਨੇ ਇਹਨੂੰ ਤੋੜਨ ਦਾ ਜਦ ਐਲਾਨ ਕੀਤਾ ਤਾਂ ਸਾਰੇ ਦੇਸ਼ਾਂ ਨੇ ਅਪੀਲ ਕੀਤੀ—ਚਲੋ! ਧਰਮ ਦੇ ਲਈ ਨਹੀਂ। ਇਕ ਆਰਟ ਨੂੰ ਮੁੱਖ ਰੱਖੋ। ਨਾ ਤੋੜੋ, ਇਹ ਆਰਟ ਦਾ ਇਕ ਨਮੂਨਾ ਹੈ, ਇਕ ਕਲਾ ਹੈ। ਇਤਨਾ ਉੱਚਾ ਬੁੱਤ! ਜੋ ਪਹਾੜ ਨੂੰ ਤਰਾਸ਼ ਕੇ ਬਣਾਇਆ ਗਿਐ, ਕਿਧਰੋਂ ਪੱਥਰ ਲਿਆ ਕੇ ਖੜਾ ਨਹੀਂ ਕੀਤਾ ਗਿਆ, ਬਲਕਿ ਪਹਾੜ ਨੂੰ ਹੀ ਤਰਾਸ਼ ਕੇ ਬਣਾਇਆ ਗਿਐ। ਦੁਨੀਆ ਦੀ ਖ਼ੂਬਸੂਰਤ ਮੂਰਤੀ ਹੈ, ਨਾ ਤੋੜੋ। ਸਮੁੱਚੇ ਏਸ਼ੀਆ ਦੇ ਮੁਲਕਾਂ ਨੇ ਅਪੀਲ ਕੀਤੀ, ਨਾ ਤੋੜੋ। ਫਿਰ ਯੌਰਪ ਦੇ ਮੁਲਕਾਂ ਨੇ ਵੀ ਅਪੀਲ ਕੀਤੀ। ਇੰਗਲੈਂਡ ਨੇ ਅਪੀਲ ਕੀਤੀ, ਅਮਰੀਕਾ ਨੇ ਕੀਤੀ, ਫ਼ਰਾਂਸ ਨੇ ਕੀਤੀ, ਕੈਨੇਡਾ ਨੇ ਕੀਤੀ, ਇਹ ਮੂਰਤੀ ਨਾ ਤੋੜੋ।

ਉਦੋਂ ਤਾਲਿਬਾਨ ਰੁਕ ਗਏ। ਮੇਰੇ ਖ਼ਿਆਲ ਸ਼ਾਇਦ ਦੋ ਜਾਂ ਤਿੰਨ ਸਾਲ ਹੋਏ ਨੇ, ਇਨ੍ਹਾਂ ਨੇ ਫਿਰ ਫ਼ੈਸਲਾ ਕੀਤਾ ਕਿ ਮੂਰਤੀ ਨੂੰ ਤੋੜਨਾ ਏਂ। ਐਲਾਨ ਕੀ ਕੀਤਾ! ਹੁਣ ਖ਼ੁਦਾ ਵੀ ਆ ਕੇ ਆਖੇ ਕਿ ਨਹੀਂ ਤੋੜਨੀ ਤੇ ਅਸੀਂ ਤੋੜਨੀ ਏਂ। ਜ਼ਰੂਰ ਤੋੜਨੀ ਏਂ। ਤੇ ਫਿਰ ਤੋਪਾਂ ਨਾਲ ਤੋੜ ਦਿੱਤੀ। ਦੁਨੀਆ ਦੀ ਸਭ ਤੋਂ ਉੱਚੀ ਮੂਰਤੀ, ਦੁਨੀਆ ਦੀ ਸਭ ਤੋਂ ਖ਼ੂਬਸੂਰਤ ਮੂਰਤੀ। ਮੈਂ ਉਸ ਦਿਨ ਬਿਦਰ ਤੋਂ ਹੈਦਰਾਬਾਦ ਪਹੁੰਚਿਆ ਸੀ। ਉਥੋਂ ਫ਼ਲਾਇਟ ਪਕੜ ਕੇ ਮੈਂ ਦਿੱਲੀ ਆਉਣਾ ਸੀ। ਏਅਰਪੋਰਟ 'ਤੇ ਮੈਂ ਬੈਠਾ ਉਰਦੂ ਦੇ ਅਖ਼ਬਾਰ ਪੜ੍ਹ ਰਿਹਾ ਸੀ। ਹੈਦਰਾਬਾਦ ਨਵਾਬ ਦੀ ਸਟੇਟ ਸੀ। ਇਸ ਵਾਸਤੇ ਆਂਧਰਾ ਪ੍ਰਦੇਸ਼ ਦੇ ਲੋਕੀਂ ਬਹੁਤਾਤ 'ਚ ਉਰਦੂ ਪੜ੍ਹਦੇ ਨੇ, ਉਰਦੂ ਜਾਣਦੇ ਨੇ। ਉਥੇ ਚਾਰ ਪੰਜ ਅਖ਼ਬਾਰ ਉਰਦੂ ਦੇ ਹੁਣ ਵੀ ਨਿਕਲਦੇ ਨੇ।

ਮੈਂ ਏਅਰਪੋਰਟ ਤੋਂ ਦੋ ਅਖ਼ਬਾਰ ਲਏ। ਉਸ ਦਿਨ ਮੂਰਤੀ ਦੇ ਤੋੜਨ ਦੀਆਂ ਵੱਡੀਆਂ ਵੱਡੀਆਂ ਸੁਰਖ਼ੀਆਂ ਲੱਗੀਆਂ ਸਨ। ਮੈਂ ਅਖ਼ਬਾਰ ਪੜ੍ਹ ਰਿਹਾ ਸੀ, ਮੇਰੇ ਨਾਲ ਇਕ ਸੱਜਣ ਬੈਠੇ ਸਨ। ਉਨ੍ਹਾਂ ਦੀ ਗੁਫ਼ਤਗੂ ਤੋਂ ਪਤਾ ਚੱਲਿਆ ਕਿ ਇਹ ਮੁਸਲਮਾਨ ਨੇ, ਔਰ ਉਥੇ ਹੈਦਰਾਬਾਦ ਵਿਚ ਯੂਨੀਵਰਸਿਟੀ ਵਿਚ ਪੜ੍ਹਾਉਂਦੇ ਨੇ। ਮੈਨੂੰ ਕਹਿਣ ਲੱਗੇ ਕਿ ਸਰਦਾਰ ਜੀ! ਅੱਛਾ ਹੀ ਹੂਆ, ਯਿਹ ਮੂਰਤੀ ਟੂਟ ਗਈ। ਬੋਧ ਧਰਮ ਬਾਹਰ ਸੇ ਆਇਆ ਥਾ। ਯਿਹ ਅਫ਼ਗਾਨਿਸਤਾਨ ਕਾ ਧਰਮ ਨਹੀਂ ਹੈ। ਮੈਂ ਸੁਤੇ-ਸਿੱਧ ਬੋਲ ਪਿਆ ਕਿ ਇਸਲਾਮ ਭੀ ਬਾਹਰ ਸੇ ਆਇਆ ਥਾ। ਸਾਊਦੀ ਅਰਬ ਸੇ ਆਇਆ ਥਾ। ਅਫ਼ਗਾਨਿਸਤਾਨ ਕਾ ਧਰਮ ਨਹੀਂ ਹੈ। ਬੋਧ ਧਰਮ ਵਹਾਂ ਦੋ ਹਜ਼ਾਰ ਸਾਲ ਪਹਿਲੇ ਆਇਆ ਥਾ। ਇਸਲਾਮ ਸਿਰਫ਼ ਸਾਤ ਸੌ ਸਾਲ ਪਹਿਲੇ ਆਇਆ ਹੈ। ਮੇਰੇ ਮੂੰਹੋਂ ਐਸਾ ਸੁਣ ਕੇ ਉਹ ਉਪਰ ਥੱਲੇ ਵੇਖੇ, ਉਸ ਨੂੰ ਏਨੀ ਉਮੀਦ ਨਹੀਂ ਸੀ ਕਿ ਮੈਂ ਉਹਨੂੰ ਐਸਾ ਜਵਾਬ

ਦੇਵਾਂਗਾ। ਮੈਂ ਕਿਹਾ ਕਿ ਅਭੀ ਸਾਤ ਸੌ ਬਰਸ ਹੂਏ ਹੈਂ, ਇਸਲਾਮ ਵਹਾਂ ਪਹੁੰਚਾ ਹੈ। ਬੋਧ ਧਰਮ ਤੋ ਦੋ ਹਜ਼ਾਰ ਸਾਲ ਸੇ ਵਹਾਂ ਥਾ।

ਤੋ ਅਗਰ ਆਪ ਕਹੇਂ, ਜੋ ਬਾਹਰ ਸੇ ਆ ਗਏ ਧਰਮ, ਉਸ ਕਾ ਰਹਿਨੇ ਕਾ ਕੋਈ ਹੱਕ ਨਹੀਂ। ਤੋ ਫਿਰ ਇਸਲਾਮ ਭੀ ਜਾਨਾ ਚਾਹੀਏ। ਮੇਰੇ ਮੂੰਹੋਂ ਸੁਤੇ-ਸਿੱਧ ਐਸਾ ਬੋਲਿਆ ਗਿਆ। ਉਹ ਫਿਰ ਉਪਰ ਥੱਲੇ ਵੇਖੇ, ਉਹਨੂੰ ਇਤਨੀ ਉਮੀਦ ਨਹੀਂ ਸੀ ਕਿ ਮੈਂ ਇਤਨਾ ਕੁਝ ਕਹਾਂਗਾ। ਧਰਮ ਦੀ ਕੱਟੜਤਾ ਨੇ ਉਸ ਕਲਾ ਦੇ ਨਮੂਨੇ ਨੂੰ ਰੇਜ਼ੇ-ਰੇਜ਼ੇ ਕਰ ਦਿੱਤਾ। ਐਸੀ ਕੱਟੜਤਾ ਨੇ ਸਿਰਫ਼ ਪੱਥਰਾਂ ਦੀਆਂ ਮੂਰਤੀਆਂ ਹੀ ਨਹੀਂ ਤੋੜੀਆਂ, ਬਲਕਿ ਜਿਊਂਦੀਆਂ ਜਾਗਦੀਆਂ ਮਨੁੱਖੀ ਮੂਰਤਾਂ ਨੂੰ ਵੀ ਵਿਆਪਕ ਪੱਧਰ 'ਤੇ ਤੋੜਿਆ ਹੈ ਔਰ ਤੋੜ ਰਿਹਾ ਹੈ। ਕੱਟੜਤਾ ਮਨੁੱਖਤਾ ਲਈ ਸਦਾ ਹਮੇਸ਼ਾ ਘਾਤਕ ਰਹੀ ਹੈ।

## 26. ਪੰਡਰਪੁਰ 'ਚ ਕਥਾ

ਜਦ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ਼ ਦੀ ਪੰਜ ਸੌ ਸਾਲਾ ਜਯੰਤੀ ਮਨਾਈ ਜਾ ਰਹੀ ਸੀ, ਉਦੋਂ ਮਹਾਂਰਾਸ਼ਟਰ ਗੌਰਮਿੰਟ ਨੇ ਭਗਤ ਨਾਮਦੇਵ ਜੀ ਦੀ ਛੇ ਸੌ ਸਾਲਾ ਜਯੰਤੀ ਮਨਾਈ ਔਰ ਗੌਰਮਿੰਟ ਪੱਧਰ 'ਤੇ ਮਨਾਈ ਗਈ। ਉਹਦੇ 'ਚ ਦਾਸ ਨੂੰ ਵੀ ਕਥਾ ਲਈ ਬੁਲਾਇਆ ਗਿਆ। ਇਹ ਸੰਮੇਲਨ ਮਹਾਂਰਾਸ਼ਟਰ ਗੌਰਮਿੰਟ ਦੀ ਤਰਫ਼ੋਂ ਪਹਿਲਾਂ ਬੰਬਈ ਵਿਚ ਰੱਖਿਆ ਗਿਆ, ਫਿਰ ਪੰਡਰਪੁਰ ਵਿਚ ਰੱਖਿਆ ਗਿਆ। ਚੂੰਕਿ ਭਗਤ ਨਾਮਦੇਵ ਜੀ ਪੰਡਰਪੁਰ ਦੇ ਹੀ ਵਾਸੀ ਸਨ। ਉਥੋਂ ਦੇ ਰਹਿਣ ਵਾਲੇ ਸਨ। ਪੰਡਰਪੁਰ ਵਿਚ ਇਹ ਬਹੁਤ ਵੱਡੇ ਪੱਧਰ 'ਤੇ ਸਮਾਗਮ ਹੋਇਆ। ਹਿੰਦੂ ਜਗਤ ਵਿਚ ਜੋ ਚੋਟੀ ਦੀਆਂ ਕੀਰਤਨ ਮੰਡਲੀਆਂ ਨੇ, ਉਨ੍ਹਾਂ ਵਿੱਚੋਂ ਕਮ ਸੇ ਕਮ ਅੱਠ ਦੇ ਕਰੀਬ ਆਈਆਂ ਸਨ। ਜੋ ਬੜੇ ਸੁੰਦਰ ਢੰਗ ਦੇ ਨਾਲ ਰਾਗ ਔਰ ਕੀਰਤਨ ਗਾਇਨ ਕਰਦੇ ਸਨ। ਇਕ ਅੰਦਾਜ਼ੇ ਦੇ ਮੁਤਾਬਿਕ ਵੀਹ ਦੇ ਕਰੀਬ ਪੰਡਿਤ ਲੋਗ ਵੀ ਬੋਲਣ ਵਾਲੇ ਆਏ ਸਨ। ਦਸ ਬਾਰ੍ਹਾਂ ਵਕਤੇ ਬੋਲ ਚੁੱਕੇ ਸਨ, ਪੰਜ ਸੱਤ ਹਿੰਦੂ ਮੰਡਲੀਆਂ, ਕੀਰਤਨੀਏ ਕੀਰਤਨ ਕਰ ਚੁੱਕੇ ਸਨ। ਫਿਰ ਦਾਸ ਨੂੰ ਸਮਾਂ ਮਿਲਿਆ। ਵਡਿਆਈ ਦੀ ਗੱਲ ਨਹੀਂ ਮੈਂ ਕਰਦਾ, ਪਰ ਮੈਂ ਗੱਲ ਹੀ ਇੱਥੋਂ ਸ਼ੁਰੂ ਕੀਤੀ, ਮੈਂ ਕਿਹਾ—ਪੰਜ ਸੱਤ ਕੀਰਤਨ ਮੰਡਲੀਆਂ ਨੇ ਕੀਰਤਨ ਕੀਤਾ ਐ। ਪਰ ਕਿਸੇ ਨੇ ਨਾਮਦੇਵ ਜੀ ਦੇ ਸ਼ਬਦ ਦਾ ਕੀਰਤਨ ਨਹੀਂ ਕੀਤਾ। ਸੱਤ ਅੱਠ ਵਕਤੇ ਵੀ ਬੋਲ ਗਏ ਨੇ, ਕਥਾ ਵੀ ਕਰ ਗਏ ਨੇ। ਕੋਈ ਗੀਤਾ ਦੇ ਛੰਦ ਸੁਣਾਉਂਦਾ ਰਿਹੈ, ਕੋਈ ਰਾਮਾਇਣ ਦੀਆਂ ਚੌਪਈਆਂ ਸੁਣਾਂਦਾ ਰਿਹੈ, ਕੋਈ ਉਪਨਿਸ਼ਦਾਂ

ਦੇ ਬੋਲ ਸੁਣਾਂਦਾ ਰਿਹੈ, ਕੋਈ ਵੇਦਾਂ ਦੀ ਗੱਲ ਕਰਦਾ ਰਿਹੈ। ਭਗਤ ਨਾਮਦੇਵ ਜੀ ਦਾ ਤਾਂ ਕਿਸੇ ਨੇ ਬੋਲ ਵੀ ਨਹੀਂ ਸੁਣਾਇਆ।

ਆਪ ਸੁਣ ਕੇ ਹੈਰਾਨ ਹੋਵੋਗੇ, ਅਤਿਕਥਨੀ ਨਹੀਂ ਹੈ—ਕਹਿੰਦੇ ਕਿ ਉਸ ਦੇ ਬੋਲ ਹੈ ਈ ਨਹੀਂ! ਇਨ੍ਹਾਂ ਸਨਾਤਨੀ ਵਕਤਿਆਂ 'ਚ ਇਕ ਆਦਤ ਇਹ ਵੀ ਹੁੰਦੀ ਹੈ ਕਿ ਇਹ ਵਿੱਚੇ ਹੀ ਬੋਲ ਪੈਂਦੇ ਨੇ। ਸਨਾਤਨ ਮਤ ਵਿਚ ਇਹ ਆਦਤ ਹੈ। ਕਿਉਂਕਿ ਮੈਨੂੰ ਜਾ ਕੇ ਪਤਾ ਚੱਲਿਆ ਹੈ, ਇਨ੍ਹਾਂ ਦੀ ਇਹ ਆਦਤ ਹੈ। ਇਕ ਸੱਜਣ ਬੋਲ ਪਿਆ ਕਿ ਨਾਮਦੇਵ ਦੇ ਬੋਲ ਹੈ ਈ ਨਹੀਂ। ਉਨ ਕੇ ਵਕਤਵ ਹੈ ਈ ਨਹੀਂ। ਮੈਂ ਕਿਹਾ ਕਿ ਉਨ ਕੇ ਵਕਤਵ ਗੁਰੂ ਨਾਨਕ ਜੀ ਕੇ ਸੀਨੇ ਮੇਂ ਅੰਕਿਤ ਹੈਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਕੇ ਸੀਨੇ ਮੇਂ ਮਿਲੇਂਗੇ। ਆਪ ਵਹਾਂ ਕਭੀ ਆਏ ਹੀ ਨਹੀਂ। ਆਪ ਨੇ ਵਹਾਂ ਕਭੀ ਖੋਜ ਨਹੀਂ ਕੀ। ਨਾਮਦੇਵ ਕੇ ਬੋਲ ਆਪ ਕੋ ਮਿਲੇਂਗੇ।

ਭਗਤ ਜੀ ਦੇ ਅੱਠ ਦਸ ਸ਼ਬਦਾਂ ਦੀ ਮੈਂ ਉਥੇ ਵਿਆਖਿਆ ਕੀਤੀ। ਮਹਾਂਰਾਸ਼ਟਰ ਗੌਰਮਿੰਟ ਦਾ ਉਸ ਵਕਤ ਦਾ ਚੀਫ਼ ਮਨਿਸਟਰ ਵੀ ਉਥੇ ਬੈਠਾ ਸੀ। ਸੁਇਮ ਨਾਮਦੇਵ ਦੇ ਉਪਾਸ਼ਕਾਂ ਨੇ ਵੀ ਗੱਲ ਕਬੂਲ ਕੀਤੀ। ਕਹਿੰਦੇ—ਸਾਨੂੰ ਤਾਂ ਪਹਿਲੀ ਦਫ਼ਾ ਪਤਾ ਚੱਲਿਆ ਕਿ ਨਾਮਦੇਵ ਜੀ ਦੀ ਬਾਣੀ ਵੀ ਹੈ! ਔਰ ਮੁਖੀਆਂ ਨੇ ਫਿਰ ਇਸ ਗੱਲ ਨੂੰ ਤਸਲੀਮ ਕੀਤਾ। ਕਹਿਣ ਲੱਗੇ ਕਿ ਧੰਨਵਾਦ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਦਾ, ਜਿਨ੍ਹਾਂ ਨੇ ਭਗਤ ਜੀ ਦੀ ਬਾਣੀ ਨੂੰ ਅੱਜ ਤਕ ਜ਼ਿੰਦਾ ਰੱਖਿਆ ਹੈ। ਇਹ ਭਗਤ ਗੁਰੂ ਨਾਨਕ ਦੇਵ ਜੀ ਤੋਂ ਸੌ ਸਾਲ ਪਹਿਲੇ ਹੋਇਆ ਹੈ।

ਇਹ ਧੰਨ ਗੁਰੂ ਨਾਨਕ ਦੇਵ ਜੀ ਦੀ ਅਗੰਮੀ ਸੋਚ ਤੇ ਪਰਉਪਕਾਰ ਹੈ ਕਿ ਉਨ੍ਹਾਂ ਨੇ ਆਪ ਪ੍ਰਮਾਣੀਕ ਭਗਤਾਂ ਦੀ ਬਾਣੀ ਨੂੰ ਇਕੱਠਾ ਕੀਤਾ। ਫਿਰ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸੰਭਾਲ ਲਿਆ। ਵਰਨਾਂ ਇਹ ਦਰਗਾਹੀ ਖ਼ਜ਼ਾਨਾ ਅਣਗਹਿਲੀਆਂ ਕਾਰਨ ਜਾਂ ਖੋਹ ਜਾਣਾ ਸੀ ਜਾਂ ਇਹਦਾ ਅਸਲੀ ਰੂਪ ਵਿਗੜ ਜਾਣਾ ਸੀ।

## 27. ਇੱਟ ਦਾ ਜੁਆਬ ਪੱਥਰ ਨਾਲ

ਇਕ ਸੱਜਣ ਨੇ ਮੇਰੇ ਉੱਪਰ ਪ੍ਰਸ਼ਨ ਕੀਤਾ ਕਿ ਗੁਰਮਤਿ ਵਿਚ ਗੁਰੂ ਦੇ ਕੀ ਅਰਥ ਨੇ? ਮੈਂ ਉਸ ਨੂੰ ਆਖਿਆ ਕਿ 'ਗੁਰੂ' ਸ਼ਬਦ ਹੈ ਸੰਸਕ੍ਰਿਤ ਦਾ ਤੇ ਜਿਹੜੇ ਅਰਥ ਅਨਮਤ ਵਿਚ ਨੇ, ਉਹੀ ਗੁਰਮਤਿ ਵਿਚ ਨੇ। ਗੁਰੂ ਦਾ ਅਰਥ ਹੈ—ਰੌਸ਼ਨੀ ਦੇਣ ਵਾਲਾ, ਗਿਆਨ ਦੇਣ ਵਾਲਾ। ਗੁਰੂ ਹੈ—ਰੱਬੀ ਪ੍ਰੇਰਨਾ ਦੇਣ ਵਾਲਾ, ਕਿਸੇ ਰਸਤੇ 'ਤੇ ਤੋਰਨ ਵਾਲਾ। ਤੇ ਉਹ ਕਹਿਣ ਲੱਗਾ—ਜੋ ਰੌਸ਼ਨੀ

ਦੇਣ ਵਾਲਾ, ਗਿਆਨ ਦੇਣ ਵਾਲਾ ਤੇ ਰੱਬੀ ਪ੍ਰੇਰਨਾ ਦੇਣ ਵਾਲਾ ਗੁਰੂ ਹੈ, ਤੋ ਫਿਰ ਜਿਹੜਾ ਤਲਵਾਰ ਚਲਾਉਣ ਵਾਲਾ ਹੋਇਆ, ਉਹ ਤਾਂ ਗੁਰੂ ਨਾ ਹੋਇਆ। ਉਹ ਤਾਂ ਸੂਰਮਾ ਹੈ, ਸਿਪਾਹੀ ਹੈ। ਉਹ ਤਾਂ ਗੁਰੂ ਨਾ ਹੋਇਆ।

ਮੈਂ ਆਖਿਆ—ਤੂੰ ਤਾਂ ਮੇਰੇ ਕੋਲੋਂ ਅਰਥ ਪੁੱਛਦਾ ਹੈਂ! ਤੇ ਹੁਣ ਪਤਾ ਚੱਲਿਆ ਕਿ ਤੂੰ ਅਰਥ ਕਿਉਂ ਪੁੱਛਦਾ ਹੈਂ। ਅਸਲੀ ਗੱਲ ਤੂੰ ਹੁਣ ਕਹੀ ਹੈ। ਮੈਂ ਕਿਹਾ—ਵਾਕਿਆ ਹੀ ਤੁਹਾਡਾ ਮਨ ਇਥੇ ਖੜਾ ਹੈ। ਆਖਣ ਲੱਗਾ ਕਿ ਬਿਲਕੁਲ ਠੀਕ ਹੈ। ਜਿਹੜਾ ਗੁਰੂ ਹੁੰਦਾ ਹੈ, ਜਿਹੜਾ ਅਵਤਾਰ ਹੁੰਦਾ ਹੈ, ਉਹ ਤਾਂ ਦੂਜੇ ਦੇ ਦਿਲ ਦਿਮਾਗ਼ ਨੂੰ ਸ਼ਾਂਤੀ ਨਾਲ ਜਿੱਤਦਾ ਹੈ, ਕੁਰਬਾਨੀ ਨਾਲ ਜਿੱਤਦਾ ਹੈ, ਪਿਆਰ ਨਾਲ ਜਿੱਤਦਾ ਹੈ। ਤਲਵਾਰ ਨਾਲ ਨਹੀਂ, ਤੀਰ ਕਮਾਨ ਨਾਲ ਨਹੀਂ ਜਿੱਤਦਾ। ਉਹ ਬੰਦੂਕ ਨਾਲ ਗੱਲ ਨਹੀਂ ਕਰਦਾ। ਉਹ ਵਿਚਾਰ ਦੀ, ਗਿਆਨ ਦੀ, ਖਿਮਾਂ ਦੀ ਗੱਲ ਕਰਦਾ ਹੈ। ਆਪਣੀ ਤਰਫ਼ੋਂ ਤਾਂ ਉਹ ਸੋਚ ਰਿਹਾ ਸੀ ਕਿ ਮੈਂ ਬੜੀ ਦਲੀਲ ਨਾਲ ਗੱਲ ਕਰ ਰਿਹਾ ਹਾਂ। ਮੈਂ ਆਖਿਆ—ਵਾਕਿਆ ਹੀ ਜੋ ਤੀਰ ਤਲਵਾਰ ਨਾਲ ਗੱਲ ਕਰੇ, ਉਹ ਮਹਾਂਪੁਰਸ਼ ਨਹੀਂ ਹੋ ਸਕਦਾ ? ਕਹਿਣ ਲੱਗਾ ਕਿ ਨਹੀਂ! ਮਹਾਰਾਜ ਉਹ ਹੈ ਜੋ ਗਿਆਨ ਨਾਲ ਗੱਲ ਕਰਦਾ ਹੈ, ਜੋ ਵਿਚਾਰ ਨਾਲ ਗੱਲ ਕਰਦਾ ਹੈ, ਜੋ ਸ਼ਾਂਤੀ ਨਾਲ ਅਗਲੇ ਨੂੰ ਕਾਬੂ ਵਿਚ ਕਰ ਲਵੇ। ਉਸ ਸੱਜਣ ਨੂੰ ਮੈਂ ਆਖਿਆ—ਦੇਸ਼ ਦੇ ਤਮਾਮ ਮਹਾਂਪੁਰਸ਼ਾਂ ਦਾ ਮੈਂ ਸਤਿਕਾਰ ਕਰਦਾ ਹਾਂ, ਔਰ ਜਿਸ ਢੰਗ ਨਾਲ ਜ਼ਾਹਿਰੀ ਸਤਿਕਾਰ ਦੁਨੀਆ ਕਰਦੀ ਹੈ, ਉਸ ਢੰਗ ਨਾਲ ਨਹੀਂ। ਮੇਰੇ ਮਨ ਵਿਚ ਬਹੁਤ ਸਤਿਕਾਰ ਹੈ। ਉਨ੍ਹਾਂ ਮਹਾਂਪੁਰਖਾਂ ਦੀਆਂ ਕਈ ਗੱਲਾਂ ਮੈਨੂੰ ਬਹੁਤ ਪਿਆਰੀਆਂ ਲੱਗਦੀਆਂ ਹਨ। ਪਰ ਤੂੰ ਮੈਨੂੰ ਇਹ ਦੱਸ ਕਿ ਸ੍ਰੀ ਰਾਮ ਨੇ ਰਾਵਣ ਨੂੰ ਪਿਆਰ ਨਾਲ ਜਿੱਤਿਆ ਸੀ ? ਤਲਵਾਰ ਚੁੱਕਣੀ ਪਈ, ਤੀਰ ਕਮਾਨ ਚੁੱਕਣਾ ਪਿਆ। ਹਵਾ ਜਦ ਚੱਲਦੀ ਏ ਤਾਂ ਦਰੱਖ਼ਤ ਝੂਲਦੇ ਨੇ, ਪੱਥਰ ਥੋੜ੍ਹੀ ਝੂਲਦੇ ਨੇ। ਗਿਆਨ ਦਾ ਅਸਰ ਕੋਮਲ ਹਿਰਦਿਆਂ 'ਤੇ ਹੁੰਦਾ ਹੈ, ਪੱਥਰ ਦਿਲਾਂ 'ਤੇ ਨਹੀਂ ਹੁੰਦਾ। ਵਿਚਾਰ ਦਾ ਅਸਰ ਹਰ ਕਿਸੇ 'ਤੇ ਨਹੀਂ ਹੁੰਦਾ, ਬਿਲਕੁਲ ਨਹੀਂ ਹੁੰਦਾ। ਅਗਰ ਇਕ ਫੁੱਲ ਨਾਲ ਪੱਥਰ ਨੂੰ ਤੋੜਨਾ ਚਾਹੀਏ, ਫੁੱਲ ਹੀ ਟੁੱਟੇਗਾ, ਪੱਥਰ ਨਹੀਂ ਟੁੱਟ ਸਕਦਾ। ਪੱਥਰ ਨੂੰ ਤੋੜਨ ਵਾਸਤੇ ਪੱਥਰ ਹੀ ਚੁੱਕਣਾ ਪੈਂਦਾ ਹੈ, ਨਹੀਂ ਤਾਂ ਗੱਲ ਨਹੀਂ ਬਣਦੀ। ਫੁੱਲ ਰੇਜ਼ੇ ਰੇਜ਼ੇ ਹੋ ਜਾਏਗਾ। ਖ਼ੈਰ! ਉਹਨੂੰ ਮੈਂ ਕਿਹਾ—ਦੱਸ ਇਹ ਮਹਾਂਭਾਰਤ ਦਾ ਘਮਸਾਨ ਦਾ ਯੁੱਧ ਹੋਇਆ ਤੇ ਕੀ ਕ੍ਰਿਸ਼ਨ ਨੇ ਦੁਰਯੋਧਨ ਨੂੰ ਪਿਆਰ ਨਾਲ ਜਿੱਤਿਆ ਸੀ ? ਗਿਆਨ ਨਾਲ ਜਿੱਤਿਆ ਸੀ ? ਕਤਈ ਨਹੀਂ, ਤਲਵਾਰ ਚੁੱਕਣੀ ਪਈ। ਕਹਿੰਦੇ ਨੇ ਸਤਾਰਾਂ ਦਿਨ ਤਕ ਸ੍ਰੀ ਕ੍ਰਿਸ਼ਨ ਦੁਰਯੋਧਨ ਨੂੰ ਸਮਝਾਂਦੇ ਰਹੇ ਕਿ ਇਹ ਠੀਕ ਹੈ, ਜੂਏ ਵਿਚ ਜੋ ਕੁਛ ਹੋ ਗਿਆ, ਹੋ ਗਿਆ ਹੈ, ਤੂੰ ਹੁਣ ਜਾਣ ਦੇਹ ਤੇ ਪੰਜ ਪਿੰਡ ਇਨ੍ਹਾਂ ਪਾਂਡਵਾਂ

ਨੂੰ ਪੰਜਾਂ ਭਰਾਵਾਂ ਨੂੰ ਦੇ ਦੇਹ ਤੇ ਲੜਾਈ ਖ਼ਤਮ। ਇਹ ਜਿਹੜਾ ਕਲੇਸ਼ ਮੱਚਣ ਵਾਲਾ ਹੈ, ਹਜ਼ਾਰਾਂ ਬੰਦੇ ਮੌਤ ਦੇ ਘਾਟ ਉਤਰ ਜਾਣਗੇ ਤੇ ਇਹ ਐਸਾ ਸਿਲਸਿਲਾ ਨਾ ਹੋਵੇ।

ਸੋ ਸ੍ਰੀ ਕ੍ਰਿਸ਼ਨ ਸਤਾਰਾਂ ਦਿਨ ਸਮਝਾਂਦੇ ਰਹੇ ਔਰ ਬੜੀ ਸ਼ਾਂਤੀ ਨਾਲ ਸਮਝਾਇਆ। ਫਿਰ ਸਮਝਾਣ ਵਾਲਾ ਪੁਰਸ਼ ਵੀ ਉਹ ਹੋਵੇ, ਜਿਹਨੂੰ ਸਮਝਾਣ ਦਾ ਢੰਗ ਆਉਂਦਾ ਹੋਵੇ। ਇਹ ਬਹੁਤ ਵੱਡੀ ਗੱਲ ਸੀ, ਲੇਕਿਨ ਦੁਰਯੋਧਨ ਨੇ ਕਸਮ ਚੁੱਕ ਲਈ ਕਿ ਕਿਤਨੀ ਵੀ ਗੱਲ ਆਖੋ, ਮੈਂ ਪੰਜ ਸੂਈਆਂ ਜਿਤਨੀ ਵੀ ਜਗ੍ਹਾ ਨਹੀਂ ਦੇਣੀ, ਤੁਸੀਂ ਪੰਜ ਪਿੰਡ ਕਹਿੰਦੇ ਹੋ। ਕੋਰਾ ਜਵਾਬ ਦੇ ਦਿੱਤਾ। ਪਹਿਲੀ ਦਫ਼ਾ ਕ੍ਰਿਸ਼ਨ ਜੀ ਨੂੰ ਵਿਚਾਰ ਬਦਲਣੇ ਪਏ, ਕਿ ਦੁਨੀਆ ਵਿਚ ਕੁਝ ਐਸੇ ਵੀ ਪੁਰਸ਼ ਨੇ ਜਿਨ੍ਹਾਂ 'ਤੇ ਵਿਚਾਰਾਂ ਦਾ ਕੋਈ ਅਸਰ ਨਹੀਂ ਹੁੰਦਾ, ਖ਼ਿਆਲਾਂ ਦਾ ਕੋਈ ਅਸਰ ਨਹੀਂ, ਪਿਆਰ ਦਾ ਕੋਈ ਅਸਰ ਨਹੀਂ ਹੁੰਦਾ ਤੇ ਕਿਹਾ ਕਿ ਐ ਦੁਸ਼ਟ! ਤੂੰ ਹਥਿਆਰ ਨਾਲ ਠੀਕ ਹੋਵੇਂਗਾ, ਵਿਚਾਰ ਨਾਲ ਨਹੀਂ, ਤੇ ਸ਼ੁਦਰਸ਼ਨ ਚੱਕਰ ਚੁੱਕਣਾ ਪਿਆ। ਮਹਾਂਭਾਰਤ ਦੀ ਜੰਗ ਹੋਈ। ਮੈਂ ਇਸ ਸੱਜਣ ਨੂੰ ਆਖਿਆ ਕਿ ਜੇ ਇਹੋ ਜਿਹੀ ਗੱਲ ਸੀ ਤਾਂ ਸ੍ਰੀ ਕ੍ਰਿਸ਼ਨ ਜੀ ਨੇ ਪਿਆਰ ਨਾਲ ਕਿਉਂ ਨਹੀਂ ਸਮਝਾ ਲਿਆ? ਸ਼ਸਤਰ ਕਿਉਂ ਚੁੱਕਿਆ? ਚੁੱਪ ਰਹਿ ਗਿਆ, ਬਈ ਇਥੇ ਤਕ ਵੀ ਗੱਲ ਹੋ ਸਕਦੀ ਹੈ। ਮੈਂ ਆਖਿਆ—ਗੱਲ ਇਹ ਹੈ, ਜੇ ਤੂੰ ਦਾੜ੍ਹੀ ਨੂੰ ਹੱਥ ਪਾਏਂ ਤਾਂ ਕਿਸੇ ਹੱਦ ਤਕ ਕੰਨਾਂ ਨੂੰ ਹੱਥ ਲਵਾਣ ਦੀ ਜਾਚ ਸਾਨੂੰ ਵੀ ਆਉਂਦੀ ਹੈ, ਤੂੰ ਵੀ ਬਚ ਕੇ ਨਹੀਂ ਜਾ ਸਕਦਾ। ਇਥੇ ਹੁਣ ਨਿਰਣਾ ਕਰ ਕੇ ਜਾਹ। ਇਥੇ ਹੁਣ ਨਿਰਣਾ ਹੋਣਾ ਚਾਹੀਦਾ ਹੈ। ਮੈਂ ਕਿਹਾ—ਗੱਲ ਸੁਣ, ਮਹਾਂਪੁਰਸ਼ ਦਾ ਮਤਲਬ ਹੈ ਕਿ ਜੇ ਪਿਆਰ ਨਾਲ ਗੱਲ ਨਾ ਬਣੇ, ਸ਼ਾਂਤੀ ਨਾਲ ਗੱਲ ਨਾ ਬਣੇ, ਤੋ ਤਲਵਾਰ ਵੀ ਚੁੱਕ ਲਵੇ। ਪੂਰਨ ਪੁਰਖ ਉਹੀ ਹੈ। ਪੂਰਨ ਪੁਰਖ ਉਹ ਨਹੀਂ ਜੋ ਆਖੇ, ਲੈ ਮੇਰੀ ਪੱਗ ਲਾਹ ਛੱਡ। ਜਦ ਤੂੰ ਮੇਰੀ ਪੱਗ ਲ੍ਹਾਵੇਂ ਤਾਂ ਮੈਂ ਕਮੀਜ਼ ਵੀ ਤੈਨੂੰ ਦੇ ਦਿਆਂਗਾ। ਇਹੋ ਜਿਹੇ ਕਈ ਮਹਾਤਮਾ ਸਾਡੇ ਦੇਸ਼ ਵਿਚ ਹੋਏ ਨੇ, ਜੋ ਅਹਿੰਸਾ ਪਰਮੋ ਧਰਮ ਦਾ ਨਾਹਰਾ ਲਗਾਂਦੇ ਰਹੇ। ਲੇਕਿਨ ਐਸਾ ਨਾਹਰਾ ਸ੍ਰੀ ਰਾਮ ਤੇ ਸ੍ਰੀ ਕ੍ਰਿਸ਼ਨ ਨੇ ਨਹੀਂ ਲਾਇਆ। ਔਰ ਗੁਰੂ ਗੋਬਿੰਦ ਸਿੰਘ ਫ਼ਰਮਾਂਦੇ ਨੇ:

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰਿ ਦਸਤ॥** *(ਜ਼ਫ਼ਰਨਾਮਾ, ਪਾ: ੧੦)*

ਐ ਔਰੰਗਜ਼ੇਬ! ਤੂੰ ਮੈਨੂੰ ਇਤਨਾ ਲਾਚਾਰ ਕਰ ਦਿੱਤਾ ਹੈ ਕਿ ਮੈਂ ਮਾਲਾ ਫੇਰਨ ਵਾਲਾ ਹੇਮਕੁੰਟ ਦਾ ਤਪੱਸਵੀ, ਮੈਨੂੰ ਤਲਵਾਰ ਚੁੱਕਣੀ ਪਈ:

**ਬਲਾਚਾਰਗੀ ਦਰਮਿਆਂ ਆਮਦਮ॥**
**ਬਾ-ਤਦਬੀਰੋ, ਤੀਰੋ ਤੁਫੰਗ ਆਮਦਮ॥** *(ਜ਼ਫ਼ਰਨਾਮਾ, ਪਾ: ੧੦)*

ਮਜਬੂਰ ਹੋ ਕੇ ਅੱਜ ਮੈਂ ਇਹ ਤਲਵਾਰ ਚੁੱਕ ਲਈ ਏ, ਤੀਰ ਕਮਾਨ ਚੁੱਕ ਲਿਆ ਹੈ। ਪਰ ਤੂੰ ਮੈਨੂੰ ਮਜਬੂਰ ਕੀਤਾ ਹੈ। ਜੇ ਤੂੰ ਪਿਆਰ ਨਾਲ ਮੰਨ ਜਾਂਦਾ ਤੇ ਇੱਥੋਂ ਤਕ ਨੌਬਤ ਨਾ ਪਹੁੰਚਦੀ। ਲੇਕਿਨ ਇਹ ਨਾ ਸਮਝ ਕਿ ਅਗਰ ਇਕ ਬੰਦੇ ਉੱਤੇ ਵਿਚਾਰ ਦਾ ਅਸਰ ਨਹੀਂ ਹੋਏਗਾ ਤੇ ਮੈਂ ਤਲਵਾਰ ਨਹੀਂ ਚੁੱਕਾਂਗਾ। ਇਹ ਮੇਰਾ ਧਰਮ ਹੈ। ਮੈਂ ਇਹਨੂੰ ਬੰਦਗੀ ਸਮਝਦਾ ਹਾਂ।

ਤੇ ਮੈਂ ਉਸ ਸੱਜਣ ਦੇ ਸਾਹਮਣੇ ਚੰਦ ਵਿਚਾਰਾਂ ਤੁਲਸੀ ਰਾਮਾਇਣ ਦੀਆਂ ਹੋਰ ਰੱਖੀਆਂ ਤੇ ਉਸ ਦੀਆਂ ਅੱਖਾਂ ਭਰ ਆਈਆਂ। ਮਹਾਤਮਾ ਤੁਲਸੀ ਨੇ ਰਾਮਾਇਣ ਅੰਦਰ ਇਕ ਦੋਹਰਾ ਬੜਾ ਗ਼ਜ਼ਬ ਦਾ ਲਿਖਿਆ ਹੈ। ਇਕ ਬਾਲੀ ਹੋਇਐ, ਸੁਗਰੀਵ ਦਾ ਭਰਾ। ਇਸ ਨੇ ਸੁਗਰੀਵ ਦੀ ਪਤਨੀ, ਛੋਟੇ ਭਰਾ ਦੀ ਪਤਨੀ ਜ਼ਬਰਦਸਤੀ ਆਪਣੇ ਕੋਲ ਰੱਖ ਲਈ। ਸੁਗਰੀਵ ਵਿਚਾਰਾ ਇਕ ਤੇ ਉਂਜ ਕਮਜ਼ੋਰ ਤੇ ਨਾਲੇ ਛੋਟਾ ਸੀ। ਇਹਨੇ ਸ਼੍ਰੀ ਰਾਮ ਦੇ ਅੱਗੇ ਜਾ ਕੇ ਫ਼ਰਿਆਦ ਕੀਤੀ ਕਿ ਮੇਰੇ ਨਾਲ ਜ਼ੁਲਮ ਹੋਇਆ ਹੈ, ਔਰ ਵੱਡੇ ਭਰਾ ਨੇ ਕੀਤਾ ਹੈ। ਕਹਿੰਦੇ ਨੇ ਕਿ ਰਾਮ ਨੂੰ ਗ਼ੁੱਸਾ ਚੜ੍ਹਿਆ, ਕੁਦਰਤੀ ਗੱਲ ਹੈ। ਬਾਲੀ ਜ਼ਾਲਮ ਹੈ, ਸੁਗਰੀਵ ਮਜ਼ਲੂਮ ਹੈ ਸੀ। ਮਜ਼ਲੂਮ ਦਾ ਪੱਖ ਲੈਣਾ ਸੀ, ਮਹਾਂਪੁਰਖ ਨੇ। ਇਸੇ ਵਾਸਤੇ ਮਹਾਂਪੁਰਖਾਂ ਨੂੰ ਗ਼ਰੀਬ ਨਿਵਾਜ਼ ਆਖਿਆ ਜਾਂਦਾ ਹੈ, ਅਮੀਰ ਨਿਵਾਜ਼ ਨਹੀਂ। ਗ਼ਰੀਬ ਨਿਵਾਜ਼ ਦਾ ਇਤਨਾ ਹੀ ਅਰਥ ਹੈ ਕਿ ਮਜ਼ਲੂਮ ਦਾ ਪੱਖ ਲੈਣਾ, ਗ਼ਰੀਬ ਦਾ ਪੱਖ ਲੈਣਾ। ਦੁਰਯੋਧਨ ਦੇ ਮਹਿਲਾਂ ਵਿਚ ਨਹੀਂ ਠਹਿਰਨਾ, ਬਿਦਰ ਦੀ ਝੁੱਗੀ 'ਚ ਰਾਤ ਕੱਟੀ। ਮਲਕ ਭਾਗੋ ਦੇ ਘਰ ਨਹੀਂ ਠਹਿਰਨਾ, ਲਾਲੋ ਦੀ ਝੁੱਗੀ ਨੂੰ ਭਾਗ ਲਾਣਾ ਹੈ। ਬਹੁਤ ਵੱਡੀ ਗੱਲ ਹੈ। ਮਹਾਂਪੁਰਖ ਹਮੇਸ਼ਾ ਨਿਮਾਣੇ ਨੂੰ ਮਾਣ ਬਖ਼ਸ਼ਦੇ ਹਨ। ਤੇ ਰਾਮ ਨੇ ਪੱਖ ਲਿਆ ਹੈ ਸੁਗਰੀਵ ਦਾ। ਦਰੱਖ਼ਤਾਂ ਦੀ ਓਟ ਵਿਚ ਛੁਪ ਕੇ ਬਾਣ ਮਾਰਿਆ ਹੈ ਬਾਲੀ ਨੂੰ, ਤੇ ਬਾਲੀ ਤੜਫ਼ ਕੇ ਭੁੰਜੇ ਡਿੱਗਿਆ ਹੈ। ਲੇਕਿਨ ਤੜਫ਼ਦੇ ਹੋਇਆਂ ਇਸ ਨੇ ਵੇਖ ਲਿਆ ਕਿ ਮੈਨੂੰ ਮਾਰਨ ਵਾਲਾ ਕੌਣ ਹੈ।

ਆਵਾਜ਼ ਮਾਰੀ, ਐ ਰਾਮ! ਛੁਪਣ ਦੀ ਲੋੜ ਨਹੀਂ, ਮੈਨੂੰ ਜਿਸ ਨੇ ਮਾਰਿਆ ਹੈ, ਮੈਂ ਵੇਖ ਲਿਆ ਹੈ। ਰਾਮ ਸਾਹਮਣੇ ਆਏ। ਪਤਾ ਹੈ, ਬਾਲੀ ਕੀ ਆਖਦਾ ਹੈ—ਭਗਵਾਨ! ਬੜਾ ਜ਼ੁਲਮ ਕੀਤਾ ਹੈ। ਬੰਦਾ ਮਾਰ ਛੱਡਿਆ ਹੈ। ਤੁਸੀਂ! ਮੈਨੂੰ ਮਨੁੱਖ ਨੂੰ ਮਾਰ ਛੱਡਿਆ ਹੈ। ਰਾਮ ਕਹਿੰਦੇ ਕਿ ਨਹੀਂ ਤੈਨੂੰ ਮਾਰ ਕੇ ਪੁੰਨ ਖੱਟਿਆ ਹੈ, ਤੈਨੂੰ ਮਾਰ ਕੇ ਧਰਮ ਦਾ ਕੰਮ ਕੀਤਾ ਹੈ, ਤੈਨੂੰ ਮਾਰ ਕੇ ਸਵਾਬ ਖੱਟਿਐ। ਤੇ ਬਾਲੀ ਕਹਿੰਦੈ ਕਿ ਕੀ ਬੰਦੇ ਨੂੰ ਮਾਰਨਾ ਪੁੰਨ ਹੈ? ਰਾਮ ਕਹਿੰਦੇ ਕਿ ਨਹੀਂ,

ਬੰਦੇ ਨੂੰ ਮਾਰਨਾ ਪਾਪ ਹੈ, ਪਰ ਤੇਰੇ ਵਰਗੇ ਬੰਦੇ ਨੂੰ ਮਾਰਨਾ ਧਰਮ ਹੈ। ਕਿਉਂ ? ਗੱਲ ਨੂੰ ਖੋਲ੍ਹਿਆ ਹੈ ਮਹਾਤਮਾ ਤੁਲਸੀ ਨੇ :

> ਅਨਿਜ ਬਧੂ, ਬਧਨੀ, ਸੁਤ ਨਾਰੀ।
> ਹੇ ਸਠਈਏ! ਕੰਨਿਆ ਸਮ ਚਾਰੀ।

ਨੂੰਹ, ਛੋਟੇ ਭਰਾ ਦੀ ਇਸਤਰੀ ਤੇ ਭੈਣ, ਇਨ੍ਹਾਂ ਨੂੰ ਕੰਨਿਆ ਸਮਾਨ ਸਮਝ਼ਣਾ ਚਾਹੀਦਾ ਹੈ। ਰਾਮ ਕਹਿ ਰਹੇ ਹਨ ਬਾਲੀ ਨੂੰ ਤੇ ਲਿਖਤ ਹੈ ਮਹਾਤਮਾ ਤੁਲਸੀ ਦੀ :

> ਤਹਿ ਕੋ ਦ੍ਰਿਸ਼ਟ ਬਿਲੋਕੇ ਜੋਈ।
> ਤਾਹਿ ਬਧੈ ਕਛੁ ਪਾਪ ਨ ਹੋਈ।

ਜਿਹੜਾ ਇਨ੍ਹਾਂ ਨੂੰ ਭੈੜੀ ਨਿਗ੍ਹਾ ਨਾਲ ਵੇਖੇ, ਰਾਮ ਕਹਿੰਦੇ ਨੇ ਕਿ ਜੇ ਮੈਂ ਕਤਲ ਕਰ ਦਿਆਂ ਤੇ ਮੈਂ ਉਹਨੂੰ ਮਾਰ ਦਿਆਂ ਤੇ ਕੋਈ ਪਾਪ ਨਹੀਂ। "ਤਾਹਿ ਬਧੈ ਕਛੁ ਪਾਪ ਨ ਹੋਈ।" ਐਸੇ ਦੁਸ਼ਟ ਨੂੰ ਮਾਰ ਦੇਣਾ, ਕੋਈ ਪਾਪ ਨਹੀਂ, ਸਵਾਬ ਹੈ। ਤੇ ਮੈਂ ਉਸ ਸੱਜਣ ਨੂੰ ਕਿਹਾ ਕਿ ਬਈ ਵੇਖ ਵੱਡੇ ਭਰਾ ਨੇ ਇਸਤਰੀ ਨੂੰ ਰੱਖ ਲਿਆ ਤੇ ਰਾਮ ਨੇ ਮਾਰ ਛੱਡਿਆ ਹੈ। ਉਸ ਨੂੰ ਰਾਮ ਕਹਿੰਦੇ ਨੇ—ਪੁੰਨ ਦਾ ਕੰਮ ਕੀਤਾ ਹੈ ਤੇ ਜੇਕਰ ਹਿੰਦੋਸਤਾਨ ਦੀਆਂ ਬਹੂ-ਬੇਟੀਆਂ ਟਕੇ ਟਕੇ ਵਿਚ ਗ਼ਜ਼ਨੀ ਵਿਕਦੀਆਂ ਸਨ ਤੇ ਗੁਰੂ ਗੋਬਿੰਦ ਸਿੰਘ ਨੇ ਤਲਵਾਰ ਚੁੱਕ ਲਈ ਤਾਂ ਉਹ ਤੁਹਾਡੀ ਦ੍ਰਿਸ਼ਟੀ 'ਚ ਗੁਰੂ ਨਹੀਂ! ਅਵਤਾਰ ਨਹੀਂ! ਤੁਹਾਨੂੰ ਕਿੰਤੂ ਜਾਗਦੀ ਹੈ ਕਿ ਗੁਰੂ ਕੀ ਤੇ ਤਲਵਾਰ ਕੀ ? ਗੁਰੂ ਨੇ ਸ਼ਸਤਰ ਕਿਉਂ ਚੁੱਕਿਆ ? ਪੁਰਖਾ ਜੇ ਗੁਰੂ ਨੇ ਉਦੋਂ ਸ਼ਸਤਰ ਨਾ ਚੁੱਕਿਆ ਹੁੰਦਾ ਤਾਂ ਸ਼ਾਇਦ ਤੁਹਾਨੂੰ ਅੱਜ ਇਹ ਵੀ ਪਤਾ ਨਾ ਹੁੰਦਾ, ਕਿ ਦੇਸ਼ ਦੀ ਸੰਸਕ੍ਰਿਤੀ ਕੀ ਹੈ ? ਰਾਮ ਕੀ ਹੈ ? ਤੇ ਕ੍ਰਿਸ਼ਨ ਕੀ ਹੈ ? ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਬੜਾ ਸੋਹਣਾ ਲਿਖਿਆ ਹੈ :

> ਦੇਵੀ ਦੇਵ ਦੇਹੁਰੇ ਸੰਤੋਖ ਸਿੰਘਾ ਦੂਰ ਹੋਤੇ,
> ਰੀਤ ਮਿਟ ਜਾਤੀ, ਕਥਾ ਬੇਦਨ ਪੁਰਾਨ ਕੀ।
> ਸ੍ਰੀ ਗੁਰੂ ਗੋਬਿੰਦ ਸਿੰਘ, ਪਾਵਨ ਪਰਮ ਸੂਰ,
> ਮੂਰਤ ਨਾ ਹੋਤੀ ਜਉ ਪੈ ਕਰੁਨਾ ਨਿਧਾਨ ਕੀ।

ਐਸੀ ਬਖ਼ਸ਼ਿਸ਼ ਭਰੀ ਮੂਰਤੀ ਜੇ ਨਾ ਹੁੰਦੀ ਤਾਂ ਪਤਾ ਨਹੀਂ ਦੇਸ਼ ਦੀ ਕੀ ਹਾਲਤ ਹੋਣੀ ਸੀ। ਦੇਸ਼ ਦੀ ਸੰਸਕ੍ਰਿਤੀ ਦਾ ਕੀ ਹੋਣਾ ਸੀ!!

# 28. ਡੱਡੂ ਵਰਗੀ ਬਿਰਤੀ

**ਦਾਦਰ ਤੂ ਕਬਹਿ ਨ ਜਾਨਸਿ ਰੇ ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥**

*(ਮਾਰੂ ਮਹਲਾ ੧, ਪੰਨਾ 990)*

ਐ ਮੇਂਡਿਕ (ਡੱਡੂ)! ਤੂੰ ਰਹਿੰਦਾ ਨਿਰਮਲ ਸਰੋਵਰ ਵਿਚ ਹੈਂ। ਉਸ ਸਰੋਵਰ ਵਿਚ ਜਿਥੇ ਕੰਵਲ ਦਾ ਫੁੱਲ ਹੈ ਤੇ ਤੂੰ ਉਸ ਨਿਰਮਲ ਸਰੋਵਰ ਵਿਚ ਰਹਿ ਕੇ ਵੀ ਕੰਵਲ ਫੁੱਲ ਦੇ ਨੇੜੇ ਨਹੀਂ ਜਾਂਦਾ ਤੇ ਤੂੰ ਉਥੋਂ ਗੰਦਗੀ ਲੱਭਦਾ ਪਿਆਂ ਹੈਂ, ਕੀੜੇ ਮਕੌੜੇ ਲੱਭ ਰਿਹਾ ਹੈਂ। ਤੂੰ ਉਥੋਂ ਕਾਈ ਲੱਭ ਕੇ ਖਾ ਰਿਹਾ ਹੈਂ। ਤੇਰਾ ਇਸ ਅੰਮ੍ਰਿਤ ਨਾਲ ਕੋਈ ਸੰਬੰਧ ਹੀ ਨਹੀਂ। ਫੁੱਲ ਦੇ ਕੋਲ ਰਹਿੰਦਾ ਹੋਇਆ ਵੀ ਤੂੰ ਫੁੱਲ ਦੀ ਸਾਰ ਨਾ ਜਾਣੀ! ਤੇ ਫੁੱਲਾਂ ਦੀ ਮਿਠਾਸ ਨੂੰ ਭੌਂਵਰੇ ਪਏ ਕੱਢਦੇ ਨੇ। ਹੱਦ ਹੋ ਗਈ! ਤੂੰ ਨਿਰਮਲ ਸਰੋਵਰ ਵਿੱਚੋਂ ਭੀ ਗੰਦਗੀ ਲੱਭ ਰਿਹਾ ਹੈਂ।

ਹੁਣ ਇਥੇ ਪੁੱਛਿਆ ਜਾ ਸਕਦਾ ਹੈ ਕਿ ਬਾਬਾ ਜੀ ਇਥੇ ਕੀ ਆਖਦੇ ਪਏ ਨੇ ? ਧਾਰਮਿਕ ਮੰਦਿਰ ਇਕ ਨਿਰਮਲ ਸਰੋਵਰ ਹੁੰਦਾ ਹੈ। ਗੁਰੂ ਕਾ ਸ਼ਬਦ ਇਕ ਖਿੜਿਆ ਹੋਇਆ ਕੰਵਲ ਦਾ ਫੁੱਲ ਹੈ। ਪਰ ਜੈਸੇ ਸਰੋਵਰ ਵਿਚ ਕਾਈ ਹੁੰਦੀ ਏ, ਅਕਸਰ ਧਾਰਮਿਕ ਮੰਦਿਰਾਂ 'ਚ ਵੀ ਮਾਇਆ ਦੀ ਕਾਈ ਹੁੰਦੀ ਏ, ਜ਼ਰੂਰ ਹੁੰਦੀ ਹੈ। ਅਕਸਰ ਜਿਹੜੇ ਮੇਂਡਕ ਸਮਾਨ ਬਿਰਤੀ ਦੇ ਹੁੰਦੇ ਹਨ; ਬਾਬਾ ਨਾਨਕ ਜੀ ਕਹਿੰਦੇ ਨੇ—ਉਹ ਗੁਰਦੁਆਰੇ ਵਿਚ ਆ ਕੇ ਸ਼ਬਦ ਦਾ ਰਸ ਨਹੀਂ ਲੈਂਦੇ। ਜਿਹੜਾ ਖਿੜਿਆ ਹੋਇਆ ਕੰਵਲ ਹੈ, ਉਸ ਦਾ ਰਸ ਨਹੀਂ ਲੈਂਦੇ। ਬਲਕਿ ਉਸ ਧਾਰਮਿਕ ਮੰਦਿਰ ਰੂਪੀ ਸਰੋਵਰ ਵਿਚ ਜਿਹੜੀ ਕਾਈ ਪਈ ਹੋਈ ਹੈ ਨਾ, ਉਹਦੇ ਵਿੱਚੋਂ ਕੀੜੇ ਮਕੌੜੇ ਲੱਭਦੇ ਪਏ ਨੇ। ਇਹ ਸ਼ਬਦ ਤੁਹਾਡੇ ਸਾਹਮਣੇ ਮੈਂ ਇਸ ਵਾਸਤੇ ਰੱਖ ਰਿਹਾ ਹਾਂ ਕਿ ਪਹਿਲੇ ਸਾਨੂੰ ਗੁਰਦੁਆਰੇ ਆਵਣ ਦਾ ਢੰਗ ਪਤਾ ਹੋਣਾ ਚਾਹੀਦਾ ਹੈ। ਕਿਸ ਵਾਸਤੇ ਆਏ ਹਾਂ ? ਕਿਉਂ ਆਏ ਹਾਂ ? ਪਤਾ ਹੋਣਾ ਚਾਹੀਦਾ ਹੈ। ਇਹ ਕਿਉਂ ਬਣਾਏ ਨੇ ? ਕਿਸ ਵਾਸਤੇ ਬਣਾਏ ਨੇ ? ਇਹ ਠੀਕ ਹੈ ਜਿਤਨੀਆਂ ਜ਼ਿਆਦਾ ਟਕਸਾਲਾਂ ਹੋਵਣ, ਚੰਗੀਆਂ ਹਨ। ਜਿਤਨੇ ਜ਼ਿਆਦਾ ਸਰੋਵਰ ਹੋਵਣ, ਬਹੁਤ ਅੱਛੇ ਨੇ। ਲੇਕਿਨ ਬਣਨਾ ਹੈ ਅਸੀਂ ਭੌਰੇ, ਮੇਂਡਕ ਨਹੀਂ। ਬੱਸ ਇੰਨੀ ਕੁ ਅਰਜ਼ ਹੈ।

ਤੇ ਸਾਹਿਬ ਕਹਿੰਦੇ ਨੇ ਐ ਮੇਂਡਕ! ਤੂੰ ਰਹਿੰਦਾ ਸਰੋਵਰ ਵਿਚ ਹੈਂ, ਲੇਕਿਨ ਕੰਵਲ ਦੀ ਸਾਰ ਹੀ ਨਹੀਂ ਜਾਣਦਾ। ਤੈਨੂੰ ਪਤਾ ਹੀ ਨਹੀਂ ਕਿ ਕੰਵਲ ਵਿਚ ਕੀ ਰਸ ਹੈ ? ਇਸ ਵਿਚ ਕਿੰਨੀ ਮਿਠਾਸ ਹੈ। ਫਿਰ ਮੇਂਡਕ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਨੇ :

**ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥**

*(ਮਾਰੂ ਮਹਲਾ ੧, ਪੰਨਾ ੯੯੦)*

ਐ ਮੇਂਡਿਕ! ਤੇਰੀ ਤਰ੍ਹਾਂ ਇਹ ਭੰਵਰਾ ਪਾਣੀ ਵਿਚ ਨਹੀਂ ਰਹਿੰਦਾ। ਦੂਰੋਂ ਚੱਲ ਕੇ ਆਇਆ ਹੈ, ਪਰ ਕਾਈ ਨਾਲ ਕੋਈ ਮਤਲਬ ਹੀ ਨਹੀਂ। ਕੀੜਿਆਂ ਮਕੌੜਿਆਂ ਨਾਲ ਕੋਈ ਮਤਲਬ ਹੀ ਨਹੀਂ। ਇਹ ਸਿੱਧਾ ਕੰਵਲ ਦੇ ਫੁੱਲ 'ਤੇ ਆ ਕੇ ਬੈਠਾ ਹੈ। ਰਸ ਪਿਆ ਕੱਢਦਾ ਹੈ। ਅਨੰਦ ਲੈ ਰਿਹਾ ਹੈ। ਹੁਣ ਕਾਈ ਕਿਸ ਨੂੰ ਕਿਹਾ ਹੈ ? ਹਉਮੈ ਦੀ ਕਾਈ ਵੀ ਗੁਰਦੁਆਰਿਆਂ 'ਚ ਹੁੰਦੀ ਹੈ। ਕਈ ਵਾਰ ਇਥੇ ਆਉਣ ਨਾਲ ਹਉਮੈ ਵੱਧ ਜਾਂਦੀ ਹੈ। ਕਈ ਦਫ਼ਾ ਐਸਾ ਵੀ ਹੁੰਦਾ ਹੈ ਕਿ ਇਕ ਪ੍ਰਧਾਨ ਨੂੰ ਤੁਸੀਂ ਪ੍ਰਧਾਨਗੀ ਤੋਂ ਹਟਾ ਦਿਓ ਤਾਂ ਉਹ ਗੁਰਦੁਆਰੇ ਆਉਣਾ ਹੀ ਛੱਡ ਦਿੰਦਾ ਹੈ। ਇਕ ਸਕੱਤਰ ਨੂੰ ਤੁਸੀਂ ਸਕੱਤਰੀ ਤੋਂ ਹਟਾ ਦਿਓ ਤਾਂ ਉਹ ਗੁਰਦੁਆਰੇ ਵੜਨਾ ਹੀ ਬੰਦ ਕਰ ਦਿੰਦਾ ਹੈ। ਇਹਦਾ ਮਤਲਬ ਹੋਇਆ ਕਿ ਗੁਰਦੁਆਰੇ 'ਚ ਪ੍ਰਧਾਨਗੀ ਜਾਂ ਸਕੱਤਰੀ ਵਾਸਤੇ ਹੀ ਆ ਰਿਹਾ ਸੀ, ਨਾ ਕਿ ਸ਼ਬਦ ਵਾਸਤੇ ਆ ਰਿਹਾ ਸੀ। ਗੁਰਬਾਣੀ ਵਾਸਤੇ ਤਾਂ ਨਹੀਂ ਆ ਰਿਹਾ ਸੀ ਤੇ ਕਈਆਂ ਨੂੰ ਹਟਾ ਦਈਏ ਨਾ, ਤੇ ਜਦ ਤਕ ਉਨ੍ਹਾਂ ਨੂੰ ਉਹੀ ਕੁਰਸੀ ਨਾ ਲੱਭੇ ਤਾਂ ਵਿਚਾਰਿਆਂ ਨੂੰ ਚੈਨ ਨਹੀਂ ਆਉਂਦੀ। ਸ਼ਾਂਤੀ ਵੀ ਨਹੀਂ ਆਉਂਦੀ, ਔਰ ਕਈ ਦਫ਼ਾ ਤਾਂ ਕੁਰਸੀ ਲਈ ਨਵਾਂ ਗੁਰਦੁਆਰਾ ਬਣਾਉਣ ਤਕ ਵੀ ਜਾਂਦੇ ਹਨ। ਇਕ ਜ਼ਮਾਨਾ ਸੀ ਕਿ ਨਵਾਬੀਆਂ ਨੂੰ ਵੀ ਸਿੱਖ ਪੈਰਾਂ ਥੱਲੇ ਰੋਲ ਦਿੰਦੇ ਸਨ, ਨਹੀਂ ਚਾਹੀਦੀਆਂ। ਬੜਾ ਤਿਆਗ ਸੀ। ਸਤਿਗੁਰੂ ਜੀ ਮਹਾਰਾਜ ਨੇ ਸਿੱਖ ਦੀ ਮੂਰਤੀ ਇਸ ਢੰਗ ਦੀ ਘੜੀ ਸੀ। ਲੇਕਿਨ ਸਹਿਜੇ ਸਹਿਜੇ ਸਿਲਸਿਲਾ ਇਤਨਾ ਵਿਗੜਿਆ ਹੈ ਕਿ ਧਾਰਮਿਕ ਮੰਦਿਰਾਂ ਦੀ ਸਾਡੇ ਕੋਲ ਘਾਟ ਨਹੀਂ, ਧਾਰਮਿਕ ਉਪਦੇਸ਼ ਦੀ ਵੀ ਘਾਟ ਨਹੀਂ। ਬੜਾ ਕਥਾ ਕੀਰਤਨ ਹੋ ਰਿਹੈ। ਲੇਕਿਨ ਭਾਂਡਿਆਂ ਦੀ ਘਾਟ ਹੈ, ਜਿਸ ਵਿਚ ਵਸਤੂ ਪੈ ਸਕੇ, ਜਿਸ ਵਿਚ ਇਹ ਰਸ ਪੈ ਸਕੇ, ਜਿਸ ਵਿਚ ਇਹ ਮਹਾਨ ਅੰਮ੍ਰਿਤ ਪੈ ਸਕੇ।

## 29. ਦਿਲ ਦਾ ਰਾਜ਼ !

ਸ਼ਾਇਦ ਮੈਂ ਤੁਹਾਨੂੰ ਆਪਣੇ ਬਚਪਨ ਦੇ ਮਿੱਤਰ ਦੀ ਗੱਲ ਦੱਸ ਚੁੱਕਿਆਂ ਕਿ ਨਹੀਂ। ਪ੍ਰਾਇਮਰੀ ਸਕੂਲ ਵਿਚ, ਬਚਪਨ ਦਾ ਦੋਸਤ ਮੇਰੇ ਨਾਲ ਪੜ੍ਹਦਾ ਰਿਹਾ। ਖ਼ਾਲਸਾ ਪ੍ਰਾਇਮਰੀ ਸਕੂਲ ਜੋ ਪਾਕਿਸਤਾਨ ਵਿਚ ਰਹਿ ਗਿਆ, ਉਥੇ ਇਕੱਠੇ ਪੜ੍ਹਦੇ ਰਹੇ ਹਾਂ। ਮੈਂ ਖ਼ਾਲਸਾ ਹਾਈ ਸਕੂਲ ਵਿਚ ਚਲਾ ਗਿਆ, ਉਹ ਗੌਰਮਿੰਟ ਹਾਈ ਸਕੂਲ 'ਚ ਚਲਾ ਗਿਆ, ਵੱਖ-ਵੱਖ ਹੋ ਗਏ। ਪਰ ਸਾਡੀ ਬਚਪਨ ਦੀ ਦੋਸਤੀ ਬਣੀ ਰਹੀ। ਦੇਸ਼ ਦੀ ਵੰਡ ਹੋ ਗਈ। ਜੋਧਪੁਰ ਵਿਚ ਵੀਹ

ਸਾਲਾਂ ਬਾਅਦ ਮਿਲਣਾ ਹੋਇਆ। ਉਹ ਰੇਲ ਦਾ ਇੰਜਣ ਚਲਾਉਂਦਾ ਸੀ, ਡਰਾਈਵਰ ਸੀ। ਜੋਧਪੁਰ ਤੋਂ ਫੁਲੇਰਾ ਜੈਪੁਰ ਤਕ ਚੱਲਦਾ ਸੀ। ਉਹਨੂੰ ਕਿਤਿਓਂ ਪਤਾ ਚੱਲਿਆ ਕਿ ਮੈਂ ਜੋਧਪੁਰ ਵਿਚ ਆਇਆਂ ਅਰ ਇਹ ਉਹੀ ਮੇਰਾ ਕਲਾਸ ਫੈਲੋ, ਮੇਰਾ ਬਚਪਨ ਦਾ ਦੋਸਤ। ਉਹਨੂੰ ਪਤਾ ਚੱਲ ਗਿਆ। ਉਹਨੇ ਸੁਣਿਆ ਸੀ ਕਿ ਉਹ ਕਥਾਵਾਚਕ ਹੈ। ਉਹਨੇ ਸੱਤ ਦਿਨ ਦੀ ਛੁੱਟੀ ਲੈ ਲਈ। ਆਇਆ ਮੇਰੇ ਕੋਲ, ਜਦ ਉਸ ਨੇ ਆਪਣਾ ਪਰਿਚਯ ਦਿੱਤਾ, ਮੈਨੂੰ ਵੀ ਬੜੀ ਖ਼ੁਸ਼ੀ ਹੋਈ। ਸੁਰਤ, ਚੇਤੇ ਸ਼ਕਤੀ ਬਚਪਨ ਵਿਚ ਚਲੀ ਗਈ। ਬਚਪਨ ਦੀਆਂ ਗੱਲਾਂ ਸਾਰੀਆਂ ਸਾਹਮਣੇ ਆ ਗਈਆਂ।

ਕਹਿੰਦੇ ਬਚਪਨ ਦੀ ਦੋਸਤੀ ਬੜੀ ਪੁਖ਼ਤਾ ਹੁੰਦੀ ਹੈ, ਭੋਲਾਪਨ ਹੁੰਦਾ ਹੈ, ਬਾਅਦ ਵਿਚ ਤਾਂ ਚਲਾਕੀਆਂ ਆ ਜਾਂਦੀਆਂ ਨੇ। ਉਹ ਮੈਨੂੰ ਬਹੁਤ ਪਿਆਰਾ ਲੱਗੇ। ਇਕੱਠੇ ਬੈਠਦੇ ਸੀ, ਇਕੱਠੇ ਜਾਣਾ, ਇਕੱਠੇ ਖੇਡਣਾ—ਬੜੀਆਂ ਗੱਲਾਂ ਹੋਈਆਂ। ਤੀਸਰੇ ਦਿਨ ਮੈਨੂੰ ਕਹਿਣ ਲੱਗਾ ਕਿ ਮਸਕੀਨ ਜੀ! ਮੈਂ ਇਕ ਗੱਲ ਤੁਹਾਨੂੰ ਦੱਸਣੀ ਏਂ, ਤੁਸੀਂ ਵਾਅਦਾ ਕਰੋ, ਕਿਸੇ ਨੂੰ ਦੱਸੋਗੇ ਨਹੀਂ, ਵਾਅਦਾ ਕਰੋ। ਅਸੀਂ ਗੁਰਦੁਆਰੇ ਵਿਚ ਬੈਠੇ ਸਾਂ। ਮੈਂ ਕਿਹਾ ਕਿ ਜਿਹਦੇ ਬਾਰੇ ਕਹਿੰਨਾਂ ਕਿ ਕਿਸੇ ਨੂੰ ਦੱਸਿਉ ਨਾ, ਪਰਦਾ ਪਾਉਣਾ ਚਾਹੁੰਨਾਂ, ਉਹ ਗੱਲ ਚੰਗੀ ਨਹੀਂ ਹੋਵੇਗੀ, ਬੁਰੀ ਹੋਵੇਗੀ। ਮਨੁੱਖ ਬੁਰਾਈਆਂ 'ਤੇ ਪਰਦਾ ਪਾਉਣਾ ਚਾਹੁੰਦਾ ਹੈ, ਨੇਕੀਆਂ 'ਤੇ ਪਰਦਾ ਨਹੀਂ ਪਾਉਂਦਾ। ਮੈਂ ਆਖਿਆ—ਮਿੱਤਰਾ! ਮੈਨੂੰ ਨਾ ਦੱਸ। ਕਹਿੰਦਾ—ਕਿਉਂ ? ਮੈਂ ਕਿਹਾ—ਮੇਰੇ ਸਾਹਮਣੇ ਤੇਰਾ ਰੂਪ ਬੜਾ ਚੰਗਾ ਹੈ। ਤੂੰ ਮੇਰੇ ਸਾਹਮਣੇ ਬੜਾ ਨੇਕ ਏਂ, ਸ਼ਰੀਫ਼ ਏਂ। ਤੇਰੀਆਂ ਬਚਪਨ ਦੀਆਂ ਯਾਦਾਂ ਮੇਰੇ ਸਾਹਮਣੇ ਨੇ—ਮੈਨੂੰ ਨਾ ਦੱਸ। ਕਹਿੰਦਾ ਕਿ ਹੱਦ ਹੋ ਗਈ! ਜਿਹੜਾ ਰਾਜ਼ ਮੈਂ ਨਾ ਆਪਣੇ ਮਾਂ ਬਾਪ ਨੂੰ ਦੱਸਿਆ, ਨਾ ਆਪਣੀ ਪਤਨੀ ਨੂੰ ਦੱਸਿਆ। ਮੇਰੇ ਬੱਚੇ ਨੇ, ਮੈਂ ਉਨ੍ਹਾਂ ਨੂੰ ਵੀ ਨਹੀਂ ਦੱਸਿਆ, ਤੁਹਾਨੂੰ ਦੱਸਣ ਲੱਗਾਂ। ਤੁਹਾਨੂੰ ਦੱਸਦਾਂ। ਤੁਸੀਂ ਮੇਰੇ ਮਿੱਤਰ ਓ, ਨਾਲੇ ਧਾਰਮਿਕ ਲਾਇਨ ਵਿਚ ਹੋ; ਤੁਹਾਡੇ 'ਤੇ ਵਿਸ਼ਵਾਸ ਕਰਦਾ ਹਾਂ, ਤੁਸੀਂ ਕਿਸੇ ਨੂੰ ਦੱਸੋਗੇ ਨਹੀਂ। ਵਾਅਦਾ ਕਰੋ, ਤੁਸੀਂ ਕਿਸੇ ਨੂੰ ਦੱਸੋਗੇ ਨਹੀਂ। ਮੈਂ ਕਿਹਾ—ਇਕ ਗੱਲ ਸੁਣ ਮਿੱਤਰਾ! ਰਾਜ਼ ਤੇਰਾ ਏ ਨਾ। ਕਹਿਣ ਲੱਗਾ—ਹਾਂ। ਮੈਂ ਕਿਹਾ—ਰਾਜ਼ ਤੇਰਾ ਏ, ਤੂੰ ਛੁਪਾ ਕੇ ਨਹੀਂ ਰੱਖ ਸਕਦਾ, ਤੇਰੇ ਰਾਜ਼ ਨੂੰ ਮੈਂ ਕਿਸ ਤਰ੍ਹਾਂ ਛੁਪਾ ਕੇ ਰੱਖ ਸਕਦਾ ਹਾਂ। ਕੁਛ ਤਾਂ ਸੋਚ, ਕੁਛ ਤਾਂ ਅਕਲ ਤੋਂ ਕੰਮ ਲੈ। ਗੱਲ ਤੇਰੀ ਏ, ਤੂੰ ਹੀ ਪਰਦਾ ਨਹੀਂ ਪਾ ਸਕਦਾ। ਮੈਨੂੰ ਦੱਸਣ ਨੂੰ ਤਿਆਰ ਏਂ। ਮੈਨੂੰ ਨਿਕਟਵਰਤੀ ਸਮਝਦਾ ਏਂ। ਮੈਂ ਵੀ ਕਿਸੇ ਨਿਕਟਵਰਤੀ ਨੂੰ ਦੱਸ ਦਿਆਂਗਾ। ਨਾ ਦੱਸ ਮੈਨੂੰ। ਗੱਲ ਤੇਰੀ ਏ, ਤੂੰ ਪਰਦਾ ਨਹੀਂ ਪਾ ਸਕਦਾ। ਤੇਰੀ ਗੱਲ 'ਤੇ ਮੈਂ ਕਿਵੇਂ ਪਰਦਾ ਪਾਵਾਂਗਾ ?

ਕਹਿਣ ਲੱਗਾ—ਨਹੀਂ। ਤੁਸੀਂ ਗਿਆਨੀ ਓ, ਕਥਾ ਕਰਦੇ ਓ, ਮੈਂ ਤੁਹਾਡੇ 'ਤੇ ਭਰੋਸਾ ਕਰਦਾਂ।

ਰਾਜ਼ ਦੀ ਗੱਲ ਦਿਲ ਦਾ ਪੱਥਰ ਹੁੰਦੀ ਹੈ। ਕੁਛ ਵੀ ਮਨੁੱਖ ਬੁਰਾ ਕਰੇਗਾ, ਜ਼ਮੀਰ 'ਤੇ ਬੋਝ ਬਣਦਾ ਹੈ। ਜਿਤਨਾ ਸਤਿਸੰਗੀ ਹੋਵੇਗਾ, ਨਾਮ ਜਪਣ ਵਾਲਾ ਹੋਵੇਗਾ, ਬੁਰਿਆਈਆਂ ਬੋਝ ਬਣ ਕੇ ਪ੍ਰਤੀਤ ਹੋਣਗੀਆਂ, ਮਹਿਸੂਸ ਹੋਣਗੀਆਂ। ਬੋਝ ਬਣੇਗਾ, ਉਹਨੂੰ ਬੋਝ ਲੱਗਦਾ ਸੀ ਔਰ ਮੈਂ ਉਸ ਨੂੰ ਬਾਰ-ਬਾਰ ਕਹੀ ਜਾ ਰਿਹਾ ਸੀ ਕਿ ਮੈਂ ਕਿਸੇ ਦੀ ਵੀ ਰਾਜ਼ ਦੀ ਗੱਲ ਨਹੀਂ ਸੁਣਦਾ ਹੁੰਦਾ। ਮੈਂ ਆਪਣਾ ਨਿਯਮ ਬਣਾਇਆ ਹੋਇਐ। ਔਰ ਮੈਂ ਕਿਸੇ ਨੂੰ ਕਹਿੰਦਾ ਵੀ ਨਹੀਂ। ਕੋਈ ਮੈਨੂੰ ਦੱਸਣ ਲੱਗੇ ਤਾਂ ਮੈਂ ਰੋਕਦਾਂ, ਮੈਂ ਨਹੀਂ ਸੁਣਦਾ ਹੁੰਦਾ। ਮੈਂ ਆਪਣਾ ਸੁਭਾਅ ਬਣਾਇਐ। ਤੂੰ ਮੈਨੂੰ ਰਾਜ਼ ਦੀ ਗੱਲ ਨਾ ਦੱਸ। ਕਿਉਂ ? ਮੇਰਾ ਆਪਣਾ ਅਨੁਭਵ ਹੈ ਕਿ ਜਿਸ ਗੱਲ ਨੂੰ ਮਨੁੱਖ ਨੇ ਛੁਪਾਇਆ ਹੁੰਦੈ; ਉਹ ਗੱਲ ਚੰਗੀ ਨਹੀਂ ਹੁੰਦੀ। ਉਹ ਠੀਕ ਨਹੀਂ ਹੁੰਦੀ। ਇਸ ਵਾਸਤੇ ਨਾ ਦੱਸ। ਕਹਿੰਦਾ—ਨਹੀਂ! ਜੋ ਮੈਂ ਕਿਸੇ ਨੂੰ ਨਹੀਂ ਦੱਸੀ, ਤੁਹਾਨੂੰ ਦੱਸਣੀ ਏਂ। ਤੁਹਾਡੇ 'ਤੇ ਮੇਰਾ ਭਰੋਸਾ ਏ, ਯਕੀਨ ਏ, ਤੁਸੀਂ ਮੇਰੇ ਬਚਪਨ ਦੇ ਦੋਸਤ ਹੋ। ਫਿਰ ਉਹਨੇ ਦੱਸ ਦਿੱਤੀ। ਜਦ ਕਿ ਮੈਂ ਵਾਅਦਾ ਵੀ ਨਾ ਕੀਤਾ ਤੇ ਪਤੈ! ਦੱਸਣ ਤੋਂ ਬਾਅਦ ਕੀ ਕਹਿਣ ਲੱਗਾ—ਮਸਕੀਨ ਜੀ! ਹੁਣ ਮੇਰਾ ਹਿਰਦਾ ਹੌਲਾ ਹੋ ਗਿਐ। ਮੈਂ ਕਿਹਾ—ਹੁਣ ਮੇਰਾ ਹਿਰਦਾ ਭਾਰਾ ਹੋ ਗਿਐ। ਤੂੰ ਆਪਣੇ ਅੰਦਰੋਂ ਪੱਥਰ ਕੱਢ ਕੇ ਮੇਰੇ ਅੰਦਰ ਪਾ ਦਿੱਤੈ। ਮੇਰੇ ਸਾਹਮਣੇ ਬੜੀ ਸੋਹਣੀ ਤਸਵੀਰ ਤੇਰੀ ਬਣੀ ਹੋਈ ਸੀ। ਸਾਰੀ ਖ਼ਰਾਬ ਹੋ ਗਈ ਐ। ਤੂੰ ਐਸਾ ਵੀ ਕਰ ਸਕਦੈਂ! ਤੂੰ ਇਹ ਕੀ ਕੀਤਾ! ਮੈਨੂੰ ਕਿਉਂ ਦੱਸਿਆ ? ਤੇਰਾ ਭੋਲਾਪਨ ਚਿਹਰਾ! ਹੁਣ ਮੈਨੂੰ ਇਸ ਵਿੱਚੋਂ ਸ਼ੈਤਾਨ ਦਿੱਸਦੈ। ਮੈਨੂੰ ਨਹੀਂ ਦੱਸਣਾ ਸੀ। ਤੇਰਾ ਇਹ ਦਿਆਲੂ ਚਿਹਰਾ! ਇਸ ਵਿੱਚੋਂ ਮੈਨੂੰ ਕਠੋਰਤਾ ਦਿਖਾਈ ਦਿੰਦੀ ਏ। ਤੂੰ ਮੈਨੂੰ ਨਹੀਂ ਦੱਸਣਾ ਸੀ। ਕਿਸੇ ਦੇ ਮਨ ਦੀ ਉਹ ਗੱਲ ਜੋ ਕੋਈ ਰਾਜ਼ ਬਣਾ ਕੇ ਦੂਜੇ ਨੂੰ ਸ਼ਰਤ ਤਹਿਤ ਦੱਸੇ, ਯਕੀਕਨ ਸੁਣਨ ਵਾਲੇ ਦੇ ਮਨ ਦਾ ਸਕੂਨ ਖੋ ਜਾਂਦੀ ਹੈ। ਖ਼ਾਸ ਕਰਕੇ ਅਧਿਆਤਮਿਕ ਰੰਗ ਨੂੰ ਭੰਗ ਕਰਦੀ ਹੈ, ਨਸ਼ਟ ਕਰਦੀ ਹੈ। ਕਿਉਂ ਸੁਣੀਏ ਐਸੇ ਰਾਜ਼!

## 30. ਆਪਣੀ ਅਕਲ ਤੇ ਗੁਰੂ ਦੀ ਮਤਿ

ਕਹਿੰਦੇ ਹਨ ਕਿ ਸ਼ਾਇਦ ਸੰਸਾਰ, ਪਰਿਵਾਰ ਤੇ ਹੋਰ ਸਾਰੀ ਵਿਵਸਥਾ ਨਾਲ ਵੀ ਮਨੁੱਖ ਨੂੰ ਇੰਨਾ ਮੋਹ ਨਾ ਹੋਵੇ, ਜਿੰਨਾ ਆਪਣੀ ਸੋਚਣੀ ਨਾਲ ਹੁੰਦਾ

ਹੈ। ਜੇ ਆਪਣੀ ਸੋਚਣੀ ਨਾਲ ਮੋਹ ਹੈ ਤਾਂ ਫਿਰ ਆਪਣੀ ਸੋਚਣੀ 'ਤੇ ਮਾਣ ਹੈ। ਫਿਰ ਗੁਰੂ ਦੇ ਸਾਹਮਣੇ ਵੀ ਕਹਿ ਸਕਦਾ ਹੈ ਕਿ ਮੈਂ ਸਹੀ ਹਾਂ। ਗੁਰੂ ਦੇ ਸਾਹਮਣੇ ਤਾਂ ਕਹਿਣਾ ਹੁੰਦਾ ਹੈ—ਹੇ ਗੁਰੂ! ਮੈਨੂੰ ਅਜੇ ਤਕ ਜੇ ਅਧਿਆਤਮਿਕ ਰਸ ਪ੍ਰਾਪਤ ਨਹੀਂ ਹੋਇਆ ਤਾਂ ਮੈਂ ਗ਼ਲਤ ਹਾਂ। ਛੱਬੀ ਸਾਲ ਦੀ ਲੰਬੀ ਚੌੜੀ ਤਪੱਸਿਆ ਤੋਂ ਬਾਅਦ ਵੀ ਬਾਬਾ ਫ਼ਰੀਦ ਜੀ ਕਹਿੰਦੇ ਹਨ:

**ਮੁਝੁ ਅਵਗਨ ਸਹ ਨਾਹੀ ਦੋਸੁ॥** *(ਸੂਹੀ ਫਰੀਦ ਜੀ, ਪੰਨਾ 794)*

ਹੇ ਖ਼ੁਦਾ! ਤੇਰਾ ਮਿਲਣਾ ਨਹੀਂ ਹੋਇਆ ਤਾਂ ਫਿਰ ਮੈਂ ਗ਼ਲਤ ਹਾਂ। ਤੂੰ ਠੀਕ ਹੈਂ। ਪਰ ਦੇਖਣ ਵਿਚ ਆਇਆ ਹੈ ਕਿ ਮਨੁੱਖ ਤਾਂ ਆਪਣੀ ਅਕਲ 'ਤੇ ਹੀ ਰੁਕ ਗਿਆ ਅਤੇ ਇਹ ਰੋਕਦੀ ਹੈ। ਕਈ ਸੰਘਰਸ਼ਸ਼ੀਲ ਮਨੁੱਖ ਹੁੰਦੇ ਹਨ, ਉਨ੍ਹਾਂ ਨੂੰ ਸਮਾਜ ਦੀਆਂ ਔਕੜਾਂ ਨਹੀਂ ਰੋਕਦੀਆਂ। ਪਰ ਆਪਣੀ ਸੋਚਣੀ ਸਾਹਮਣੇ ਹਰ ਬੰਦਾ ਕਮਜ਼ੋਰ ਹੈ, ਮੈਂ ਠੀਕ ਹਾਂ। ਤੂੰ ਠੀਕ ਹੈਂ ਤਾਂ ਫਿਰ ਆਤਮਿਕ ਰਸ ਕਿਉਂ ਨਹੀਂ ਹੈ? ਤੂੰ ਠੀਕ ਹੈਂ ਤਾਂ ਪਰਮ ਪ੍ਰਕਾਸ਼ ਕਿਉਂ ਨਹੀਂ ਹੈ? ਤੂੰ ਠੀਕ ਹੈਂ ਤਾਂ ਫਿਰ ਸਮਾਧੀ ਕਿਉਂ ਨਹੀਂ ਹੈ? ਤੂੰ ਠੀਕ ਹੈਂ ਤਾਂ ਤੇਰਾ ਹਿਰਦਾ ਨਿਰਵੈਰ, ਨਿਰਮਲ ਕਿਉਂ ਨਹੀਂ ਹੈ? ਤੂੰ ਠੀਕ ਹੈਂ ਤਾਂ ਤੇਰੇ ਕੋਲ ਦੈਵੀ ਗੁਣਾਂ ਦੀ ਦਾਤ ਕਿਉਂ ਨਹੀਂ ਹੈ? ਤੂੰ ਗ਼ਲਤ ਹੈਂ। ਸਮਾਜ ਨੂੰ ਗ਼ਲਤ ਕਹਿ ਦੇਣਾ, ਕੋਈ ਔਖੀ ਗੱਲ ਨਹੀਂ। ਸਾਰੀ ਦੁਨੀਆ ਕਹਿ ਰਹੀ ਹੈ। ਆਪਣੇ ਆਪ ਨੂੰ ਗ਼ਲਤ ਕਹਿ ਦੇਣਾ ਵੀ ਸੂਰਬੀਰਤਾ ਹੈ। ਬੜੀ ਹਿੰਮਤ ਚਾਹੀਦੀ ਹੈ। ਜਣੇ ਖਣੇ ਦਾ ਕੰਮ ਨਹੀਂ। ਕਦੀ ਕਦਾਈਂ ਕੋਈ ਆਤਮ-ਦਰਸ਼ੀ ਭਗਤ ਐਸਾ ਕਹਿੰਦਾ ਹੈ। ਇਸ ਸੰਬੰਧ ਵਿਚ ਭਾਈ ਗੁਰਦਾਸ ਜੀ ਦਾ ਇਕ ਕਬਿੱਤ ਗੁਰਦੁਆਰੇ ਵਿਚ ਮੈਂ ਸੁਣਾ ਰਿਹਾ ਸਾਂ, ਕਥਾ ਦੀ ਸਮਾਪਤੀ ਤੋਂ ਬਾਅਦ ਮੈਨੂੰ ਦੋ ਬ੍ਰਾਹਮਣ ਰੋਂਦੇ ਹੋਏ ਮਿਲੇ। ਉਹ ਦੋਵੇਂ ਕਥਾ ਸੁਣ ਰਹੇ ਸਨ। ਕਹਿੰਦੇ ਕਿ ਕਿਸ ਦਾ ਪਦਾ ਹੈ? ਸਾਨੂੰ ਲਿਖਾ ਦਿਓ। ਇਹ ਗੁਰਦਾਸ ਕੌਣ ਹਨ? ਮੈਂ ਕਿਹਾ—ਇਹ ਗੁਰੂ ਘਰ ਦੇ ਵੇਦ ਵਿਆਸ ਹਨ। ਕਹਿਣ ਲੱਗੇ ਕਿ ਵੇਦ ਵਿਆਸ ਹਨ! ਪਰ ਆਪਣੇ ਆਪ ਨੂੰ ਕਹਿੰਦੇ ਕੀ ਪਏ ਨੇ? ਮੈਂ ਪੁੱਛਿਆ—ਠੀਕ ਨਹੀਂ ਕਹਿ ਰਹੇ? ਕਹਿਣ ਲੱਗੇ ਕਿ ਇੰਨਾ ਠੀਕ ਕਹਿ ਰਹੇ ਨੇ ਕਿ ਸਾਨੂੰ ਆਪਣੀਆਂ ਗ਼ਲਤੀਆਂ ਦਿਖਾਈ ਦਿੱਤੀਆਂ।

ਸੱਚ ਜਾਨਣਾ ਉਹ ਦਿਨ ਉਸ ਮਨੁੱਖ ਲਈ ਬੜੇ ਭਾਗਾਂ ਵਾਲਾ ਹੋਵੇਗਾ, ਜਿਸ ਨੂੰ ਆਪਣੀ ਅਕਲ ਛੋਟੀ ਤੇ ਗੁਰੂ ਦੀ ਮਤਿ ਮਹਾਨ ਦਿਖਾਈ ਦੇ ਜਾਵੇ। ਗੁਰੂ ਜੀ ਦੀ ਮਤਿ ਨੂੰ ਸਰਬ ਸ੍ਰੇਸ਼ਟ ਮੰਨਿਆਂ ਹੀ ਜੀਵਨ ਅੰਦਰ ਖੇੜਾ ਆਵੇਗਾ, ਉਂਜ ਨਹੀਂ।

# 31. ਨਰ ਸੈ ਨਾਰਿ

ਮੈਂ ਬੰਬਈ ਵਿਚ ਇਕ ਟੈਕਸੀ ਡਰਾਈਵਰ ਦੇਖਿਆ ਸੀ। ਮੇਰੇ ਅੱਗੇ ਬੜਾ ਰੋਇਆ। ਚਾਰ ਪੰਜ ਸਾਲਾਂ ਤੋਂ ਗੁਰਦੁਆਰੇ ਆਉਣ ਲੱਗਾ, ਪਹਿਲੇ ਨਹੀਂ ਆਉਂਦਾ ਸੀ। ਉਹਦਾ ਸਾਰਾ ਸਰੀਰ ਇਸਤਰੀ ਜੈਸਾ ਹੋ ਗਿਆ। ਹੈ ਪੁਰਸ਼, ਨੱਬੇ ਫ਼ੀਸਦੀ ਇਸਤਰੀ ਜੈਸਾ ਹੋ ਗਿਆ। ਉਹਨੂੰ ਅਜੇ ਦਾੜ੍ਹਾ ਵੀ ਨਹੀਂ ਆਇਆ, ਨੌਜਵਾਨ ਸੀ। ਪੱਚੀ ਛੱਬੀ ਸਾਲ ਦਾ ਹੋ ਗਿਆ। ਚਿਹਰਾ ਇਸਤਰੀ ਜੈਸਾ ਹੋ ਗਿਆ। ਮੇਰੇ ਅੱਗੇ ਆ ਕੇ ਰੋਇਆ। ਕਹਿਣ ਲੱਗਾ—ਗਿਆਨੀ ਜੀ ਕੀ ਕਰਾਂ ? ਮੈਂ ਆਖਿਆ—ਪਹਿਲੇ ਇਹ ਦੱਸ ਤੂੰ ਕਰਦਾ ਕੀ ਰਿਹਾਂ, ਥੋੜ੍ਹੇ ਦਿਨਾਂ ਤੋਂ ਤੈਨੂੰ ਮੈਂ ਗੁਰਦੁਆਰੇ ਦੇਖ ਰਿਹਾਂ। ਪਹਿਲੇ ਤਾਂ ਤੈਨੂੰ ਕਦੀ ਨਹੀਂ ਦੇਖਿਆ। ਮੈਂ ਇਸ ਗੁਰਦੁਆਰੇ ਚਾਲ੍ਹੀ ਸਾਲ ਤੋਂ ਆ ਰਿਹਾਂ। ਮੇਰਾ ਕਿਸੇ ਸਾਲ ਨਾਗਾ ਪਿਆ ਹੀ ਨਹੀਂ। ਤੈਨੂੰ ਹੁਣ ਪਿਆ ਦੇਖਦਾਂ। ਕਿੱਥੇ ਜਾਂਦਾ ਰਿਹਾਂ। ਕਹਿੰਦਾ—ਗਿਆਨੀ ਜੀ ਮੈਂ ਦੇਵੀ ਦੇ ਮੰਦਰ 'ਚ ਜਾਂਦਾ ਸੀ ਤੇ ਸਨਿੱਚਰਵਾਰ ਜਗਰਾਤਾ ਹੁੰਦਾ ਸੀ, ਉਸ ਵਿਚ ਸ਼ਾਮਲ ਹੁੰਦਾ ਸਾਂ। ਸਾਰੀ ਸਾਰੀ ਰਾਤ ਜਾਗਦਾ ਸਾਂ। ਮਾਤਾ ਦੇ ਜਗਰਾਤਿਆਂ 'ਚ ਜਾਂਦਾ ਸਾਂ। ਮੈਂ ਕਿਹਾ—ਤੈਨੂੰ ਪਤੈ, ਗੁਰਬਾਣੀ ਕੀ ਕਹਿੰਦੀ ਹੈ! ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦੇ ਬਚਨ ਹਨ :

**ਮਹਾ ਮਾਈ ਕੀ ਪੂਜਾ ਕਰੈ ॥**
**ਨਰ ਸੈ ਨਾਰਿ ਹੋਇ ਅਉਤਰੈ ॥** *(ਗੋਂਡ ਨਾਮਦੇਵ ਜੀ, ਪੰਨਾ 874)*

ਪੁਰਸ਼ ਹੋ ਕੇ ਅਗਰ ਕੋਈ ਪਰਮਾਤਮਾ ਨੂੰ ਇਸਤਰੀ ਮੰਨਦੈ ਤੇ ਭਾਵਨਾ ਵਿਚ ਇਸਤਰੀ ਛਾ ਗਈ, ਵੀਚਾਰਾਂ ਵਿਚ ਇਸਤਰੀ ਛਾ ਗਈ, ਪ੍ਰਭਾਉ ਵਿਚ ਇਸਤਰੀ ਛਾ ਗਈ, ਸੰਸਕਾਰਾਂ ਵਿਚ ਇਸਤਰੀ ਹੋ ਗਈ ਤਾਂ ਇਹ ਸੰਸਕਾਰ ਤੇ ਇਹ ਸੁਭਾਅ, ਇਸ ਜੀਵਨ ਨੂੰ ਵੀ ਬਦਲ ਸਕਦੇ ਨੇ। ਅਗਲਾ ਤਾਂ ਬਦਲ ਸਕਦਾ ਹੈ, ਇਹ ਵੀ ਬਦਲ ਜਾਏਗਾ। ਅੱਗੇ ਮਰ ਕੇ ਇਸ ਨੇ ਇਸਤਰੀ ਬਣਨਾ ਹੀ ਹੈ। ਕਿਉਂਕਿ ਗੁਰਬਾਣੀ ਕਹਿ ਰਹੀ ਹੈ :

**ਨਰ ਸੈ ਨਾਰਿ ਹੋਇ ਅਉਤਰੈ ॥**

ਇਹ ਅਗਰ ਨਰ ਹੈ ਤੇ ਅਗਲਾ ਜਨਮ ਨਾਰੀ ਦਾ ਹੋਵੇਗਾ। ਚਲੋ, ਆਪਣੇ ਅਨੁਭਵ ਦੇ ਆਧਾਰ 'ਤੇ ਨਾਮਦੇਵ ਜੀ ਕਹਿ ਰਹੇ ਨੇ। ਕਈ ਦਫ਼ਾ ਇਸ ਜਨਮ ਵਿਚ ਵੀ ਹੋ ਜਾਂਦੈ। ਅਕਾਲ ਪੁਰਖ ਦੀ ਸਾਜੀ ਕਿਰਤ ਦੀ ਪੂਜਾ ਐਸੇ ਸੰਸਕਾਰ ਬਣਾ ਦਿੰਦੀ ਐ। ਇਸ ਲਈ ਗੁਰੂ ਜੀ ਨੇ ਸਿੱਖ ਨੂੰ ਉਸ ਪਰਮਾਤਮਾ ਦੀ ਸੂਝ ਸਮਝ ਬਖ਼ਸ਼ੀ ਐ ਜੋ ਨਾ ਨਰ ਹੈ ਨਾ ਨਾਰ ਹੈ। ਉਸ ਦੀ ਹਸਤੀ ਵਿਆਪਕ ਹੈ। ਸਿੱਖ ਨੇ ਸਿਮਰਨ ਇਕ ਦਾ ਕਰਨਾ ਹੈ, ਅਕਾਲ ਪੁਰਖ ਦਾ ਕਰਨਾ ਹੈ।

## 32. ਅੰਧੇਰਾ ਕੀ ਤੇ ਰੋਸ਼ਨੀ ਕੀ

ਮੇਰੇ ਨਾਲ ਬਹੁਤ ਲੰਬੇ ਸਮੇਂ ਤਕ ਇਕ ਐਸਾ ਕੀਰਤਨੀਆ ਵੀ ਰਿਹੈ, ਜੋ ਜਨਮ ਤੋਂ ਨੇਤਰਹੀਣ ਸੀ। ਉਸ ਦਾ ਨਾਮ ਸੀ, ਭਾਈ ਭਗਵਾਨ ਸਿੰਘ। ਥੋੜ੍ਹਾ ਸਮਾਂ ਹੋਇਆ, ਉਹ ਚਲਾਣਾ ਕਰ ਗਏ ਨੇ। ਕਲਾਸੀਕਲ ਸੰਗੀਤ ਦੇ ਬੜੇ ਮਾਹਿਰ ਸਨ, ਪੱਕੇ ਰਾਗਾਂ ਦੇ ਸੂਝਵਾਨ ਸਨ। ਇਕ ਦਿਨ ਰਾਇਪੁਰ ਦੀ ਗੱਲ ਹੈ, ਅੰਦਾਜ਼ਨ ਇਸ ਗੱਲ ਨੂੰ ਵੀਹ ਪੱਚੀ ਸਾਲ ਹੋ ਗਏ ਨੇ। ਮੈਂ ਕਥਾ ਕਰ ਕੇ, ਕੋਈ ਰਾਤ ਦੇ ਬਾਰ੍ਹਾਂ ਵਜੇ ਆਪਣੇ ਕਮਰੇ ਦੀ ਤਰਫ਼ ਆਇਆ। ਉਹ ਭਾਵੇਂ ਦਸ ਵਜੇ ਆ ਗਏ ਸਨ, ਪਰ ਅਜੇ ਆਪਣੇ ਕਮਰੇ ਵਿਚ ਬੈਠੇ ਸਨ। ਬੱਤੀਆਂ ਜਗ ਰਹੀਆਂ ਸਨ, ਸੁਭਾਵਿਕ ਮੈਂ ਬੈਠ ਗਿਆ ਤੇ ਮੇਰੇ ਮੂੰਹੋਂ ਦੋ ਸ਼ਬਦ ਨਿਕਲ ਗਏ। ਮੈਂ ਕਿਹਾ—ਭਾਈ ਸਾਹਿਬ! ਤੁਹਾਡੀ ਦੁਨੀਆ ਵਿਚ ਤਾਂ ਦਿਨ ਨੂੰ ਵੀ ਅੰਧੇਰਾ ਤੇ ਰਾਤ ਨੂੰ ਵੀ ਅੰਧੇਰਾ। ਰਾਤ ਵੀ ਰਾਤ ਹੈ, ਦਿਨ ਵੀ ਰਾਤ ਹੈ। ਗੁਫ਼ਤਗੂ ਕਰਨ ਵਾਸਤੇ ਐਵੇਂ ਸੁਤੇ-ਸਿੱਧ ਮੇਰੀ ਜ਼ਬਾਨ 'ਚੋਂ ਇਹ ਬੋਲ ਨਿਕਲੇ। ਉਹ ਮੈਨੂੰ ਕਹਿਣ ਲੱਗੇ ਕਿ ਮਸਕੀਨ ਜੀ! ਮੈਨੂੰ ਅੰਧੇਰੇ ਦਾ ਕੋਈ ਗਿਆਨ ਨਹੀਂ। ਅੰਧੇਰਾ ਕੀ ਹੁੰਦੈ ? ਮੈਨੂੰ ਕੁਛ ਵੀ ਨਹੀਂ ਪਤਾ। ਅਜੇ ਤਕ ਮੈਨੂੰ ਸ਼ਬਦ ਯਾਦ ਨੇ। ਮੈਂ ਸੋਚੀਂ ਪੈ ਗਿਆ, ਹੈਂ! ਇਨ੍ਹਾਂ ਨੂੰ ਅੰਧੇਰੇ ਦਾ ਕੋਈ ਗਿਆਨ ਨਹੀਂ! ਅੰਧੇਰੇ ਦੀ ਕੋਈ ਸਮਝ ਨਹੀਂ! ਫਿਰ ਖ਼ਿਆਲ ਆਇਆ, ਅੰਧੇਰੇ ਨੂੰ ਦੇਖਣ ਵਾਸਤੇ ਵੀ ਅੱਖਾਂ 'ਚ ਰੋਸ਼ਨੀ ਚਾਹੀਦੀ ਹੈ। ਔਰ ਜਿਹਨੂੰ ਅੰਧੇਰਾ ਦਿਖਾਈ ਦਿੰਦਾ ਹੋਵੇ, ਉਹ ਅੰਧਾ ਨਹੀਂ ਹੈ। ਜੋ ਅੰਧੇਰਾ ਵੇਖ ਸਕਦਾ, ਉਹ ਰੋਸ਼ਨੀ ਵੀ ਵੇਖ ਸਕਦਾ ਹੈ। ਮੈਂ ਸੋਚਿਆ ਕਿ ਇਨ੍ਹਾਂ ਠੀਕ ਆਖਿਐ। ਕਿਉਂਕਿ ਅੰਧੇਰੇ ਨੂੰ ਵੇਖਣ ਵਾਸਤੇ ਵੀ ਅੱਖਾਂ 'ਚ ਰੋਸ਼ਨੀ ਚਾਹੀਦੀ ਏ। ਉਸ ਦਿਨ ਮੈਨੂੰ ਪਤਾ ਚੱਲਿਆ ਕਿ ਜਨਮ ਤੋਂ ਜੋ ਨੇਤਰਹੀਣ ਹੈ, ਉਸ ਨੂੰ ਅੰਧੇਰੇ ਦਾ ਕੋਈ ਗਿਆਨ ਨਹੀਂ ਹੁੰਦਾ, ਕੋਈ ਬੋਧ ਨਹੀਂ ਹੁੰਦਾ, ਕੋਈ ਸਮਝ ਨਹੀਂ ਹੁੰਦੀ। ਮੈਨੂੰ ਭਾਈ ਸਾਹਿਬ ਕਹਿਣ ਲੱਗੇ ਕਿ ਮੈਨੂੰ ਅੰਧੇਰੇ ਦਾ ਕੁਛ ਪਤਾ ਨਹੀਂ। ਇੰਜ ਹੀ ਜਿਹੜਾ ਅਗਿਆਨੀ ਹੈ, ਅਗਿਆਨ ਉਸ ਨੂੰ ਦਿਖਾਈ ਨਹੀਂ ਦਿੰਦਾ, ਅੰਧਾ ਹੈ। ਉਸ ਉੱਤੇ ਤਰਸ ਕਰਨਾ ਚਾਹੀਦਾ ਹੈ, ਉਸ ਪ੍ਰਤੀ ਖਿਮਾਂ ਵਾਲਾ ਸੁਭਾਅ ਅਖ਼ਤਿਆਰ ਕਰਨਾ ਚਾਹੀਦਾ ਹੈ। ਹੋਰ ਖਿਮਾਂ ਕਿਥੇ ਵਰਤਣੀ ਹੈ।

## 33. ਰਾਹੂ ਕੇਤੂ

ਕਬੀਰ ਜੀ ਨੇ ਆਪਣਾ ਸਰੀਰ ਮਗਹਰ ਛੱਡਿਆ। ਇਹ ਇਲਾਕਾ ਯੂ.ਪੀ. ਵਿਚ ਹੈ, ਜਿਨ੍ਹਾਂ ਦਿਨਾਂ ਵਿਚ ਦਾਸ ਇਹ ਅਸਥਾਨ ਵੇਖਣ ਗਿਆ

ਤਾਂ ਕੀ ਵੇਖਿਆ ਕਿ ਉਥੇ ਕਬੀਰ ਜੀ ਦੀ ਸਮਾਧ ਬਣੀ ਹੋਈ ਹੈ। ਇਕ ਪਾਸੇ ਮੌਲਵੀ ਬੈਠਾ ਹੈ, ਦੂਜੇ ਪਾਸੇ ਬ੍ਰਾਹਮਣ ਬੈਠਾ ਹੈ। ਇਕ ਪਾਸੇ ਇਸ ਦਾ ਚੜ੍ਹਤ ਚੜ੍ਹਾਵਾ ਬ੍ਰਾਹਮਣ ਚੁੱਕਦਾ ਹੈ, ਦੂਜੇ ਪਾਸੇ ਮੌਲਵੀ ਚੁੱਕਦਾ ਹੈ। ਪਹਿਲਾਂ ਸਮਾਧ ਦਾ ਉਹ ਰਸਤਾ ਆਉਂਦਾ ਹੈ, ਜਿਥੇ ਬ੍ਰਾਹਮਣ ਬੈਠਾ ਹੈ। ਫਿਰ ਘੁੰਮ ਕੇ ਦੂਜੇ ਪਾਸੇ ਜਾਈਏ ਤਾਂ ਉਸ ਪਾਸੇ ਮੌਲਵੀ ਬੈਠਾ ਹੈ। ਜਦੋਂ ਮੈਂ ਗਿਆ ਤਾਂ ਮੈਨੂੰ ਦੇਖ ਕੇ ਬ੍ਰਾਹਮਣ ਕਹਿਣ ਲੱਗਾ ਕਿ ਸਰਦਾਰ ਜੀ! ਯਿਹ ਭਗਤ ਕਬੀਰ ਜੀ ਕੀ ਸਮਾਧੀ ਹੈ। ਫਿਰ ਉਹ ਭਗਤ ਕਬੀਰ ਜੀ ਦੇ ਗੁਣ ਗਾ ਕੇ ਦੱਸਣ ਲੱਗ ਪਿਆ : 'ਵੋ ਯਹਾਂ ਸਮਾਏ ਥੇ। ਆਪ ਨੇ ਯਹਾਂ ਨਜ਼ਰਾਨਾ ਰੱਖਣਾ ਹੈ, ਭੇਟ ਰੱਖਣੀ ਹੈ।' ਮੈਂ ਕਿਹਾ—ਬ੍ਰਾਹਮਣ ਦੇਵਤਾ! ਤੁਹਾਡੇ ਕੋਲੋਂ ਵਿਚਾਰਾ ਤੰਗ ਆ ਕੇ ਇਥੇ ਆਇਆ ਸੀ, ਤੁਸੀਂ ਇਥੇ ਵੀ ਕਬੀਰ ਜੀ ਦਾ ਖਹਿੜਾ ਨਹੀਂ ਛੱਡਿਆ! ਤੁਹਾਡੀਆਂ ਬਣਾਈਆਂ ਧਾਰਨਾਵਾਂ ਤੇ ਮਨੌਤਾਂ ਦਾ ਭਗਤ ਕਬੀਰ ਜੀ ਨੇ ਬੜਾ ਜ਼ੋਰਦਾਰ ਖੰਡਨ ਕੀਤਾ ਹੈ। ਤੁਸੀਂ ਅਜੇ ਵੀ ਇਸ ਵਿਚਾਰੇ ਨੂੰ ਘੇਰਿਆ ਹੈ।

ਐਸਾ ਦੇਖਿਆ ਗਿਆ ਜਿਵੇਂ ਬੱਦਲ ਸੂਰਜ ਨੂੰ ਘੇਰਾ ਪਾ ਲੈਂਦੇ ਨੇ, ਇਸੇ ਤਰ੍ਹਾਂ ਨਿਕੰਮੀਆਂ ਤੇ ਬੇਹੂਦਾ ਸੋਚਾਂ ਵਾਲੇ ਬੰਦੇ, ਸਤਿ ਪੁਰਸ਼ਾਂ ਦੇ ਨਾਮ 'ਤੇ ਅਜਿਹੇ ਕੰਮ ਸ਼ੁਰੂ ਕਰ ਦਿੰਦੇ ਨੇ, ਜਿਨ੍ਹਾਂ ਤੋਂ ਉਨ੍ਹਾਂ ਨੇ ਰੋਕਿਆ ਹੁੰਦੈ।

## 34. ਮਲੀਣ ਹਾਸਾ

ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਸੰਨ ਇਕਾਹਠ ਦੀ ਗੱਲ ਹੈ, ਪ੍ਰਿੰਸੀਪਲ ਗੰਗਾ ਸਿੰਘ ਜੀ ਗੁਰਦੁਆਰਾ ਸੀਸਗੰਜ ਸਾਹਿਬ ਦਿੱਲੀ ਵਿਖੇ ਕਥਾ ਕਰ ਰਹੇ ਸਨ। ਸੰਗਤਾਂ ਵਿਚ ਅੱਗੇ ਬੈਠੇ ਚਾਰ ਪੰਜ ਬੰਦਿਆਂ ਦਾ ਸੁਭਾਵਿਕ ਹਾਸਾ ਨਿਕਲ ਗਿਆ, ਮੁਸਕਰਾਹਟ ਨਿਕਲ ਗਈ। ਮੈਂ ਵੀ ਸਾਹਮਣੇ ਬੈਠਾ ਸੀ। ਪ੍ਰਿੰਸੀਪਲ ਗੰਗਾ ਸਿੰਘ ਜੀ ਮੈਨੂੰ ਕਹਿਣ ਲੱਗੇ ਕਿ ਮਸਕੀਨ ਜੀ! ਮੇਰੇ ਕੋਲੋਂ ਕੋਈ ਭੁੱਲ ਹੋ ਗਈ ਏ ? ਬੋਲਦਿਆਂ ਮੈਂ ਕੋਈ ਗ਼ਲਤ ਲਫ਼ਜ਼ ਕਹਿ ਗਿਆਂ! ਮੇਰੇ ਕੋਲੋਂ ਪੁੱਛਣ ਲੱਗੇ। ਮੈਂ ਕਿਹਾ--ਹਾਂ, ਉਚਾਰਣ ਗ਼ਲਤ ਹੋ ਗਿਐ। ਮੈਂ ਕਿਹਾ—ਤੁਹਾਨੂੰ ਕਿਸ ਤਰ੍ਹਾਂ ਪਤਾ ? ਕਹਿਣ ਲੱਗੇ ਕਿ ਇਹ ਸਾਹਮਣੇ ਬੈਠੇ ਚਾਰ ਬੰਦੇ ਹੱਸੇ ਨੇ।

ਹਾਸਾ ਕਿਸੇ ਕਮਜ਼ੋਰੀ 'ਤੇ ਆ ਸਕਦਾ ਹੈ, ਉਂਜ ਨਹੀਂ ਆ ਸਕਦਾ। ਇਹ ਬਾਰੀਕ ਗੱਲ ਅਜੇ ਮੈਨੂੰ ਯਾਦ ਹੈ। ਪ੍ਰਿੰਸੀਪਲ ਨੇ ਐਸਾ ਸੋਚਿਆ। ਮਨੁੱਖ ਥਿੜਕ ਗਿਆ, ਹਾਸਾ ਆ ਸਕਦਾ ਹੈ। ਚੱਲਦਿਆਂ ਚੱਲਦਿਆਂ ਠੋਕਰ ਖਾ ਕੇ ਕੋਈ ਗਿਰ ਗਿਆ, ਹਾਸਾ ਆ ਸਕਦਾ ਹੈ। ਕਿਸੇ ਦੀ ਪੱਗ ਲਹਿ ਗਈ, ਹਾਸਾ ਆ ਸਕਦਾ ਹੈ। ਹਾਸਾ ਕਮਜ਼ੋਰੀ 'ਤੇ ਆਉਂਦਾ ਹੈ। ਹਾਸਾ ਸੁਧਾਈ 'ਤੇ ਨਹੀਂ

ਆਉਂਦਾ, ਅਕਲਮੰਦੀ 'ਤੇ ਨਹੀਂ ਆਉਂਦਾ, ਸ਼ਕਤੀਸ਼ਾਲੀ 'ਤੇ ਨਹੀਂ ਆਉਂਦਾ, ਸੂਰਬੀਰ 'ਤੇ ਨਹੀਂ ਆਉਂਦਾ, ਤਾਕਤਵਰ 'ਤੇ ਨਹੀਂ ਆਉਂਦਾ। ਹਾਸਾ ਕਮਜ਼ੋਰ 'ਤੇ ਆਉਂਦੈ, ਹਾਸਾ ਕਮਜ਼ੋਰੀ 'ਤੇ ਆਉਂਦੈ। ਐਸਾ ਹੱਸਣਾ ਹੌਲੇਪਨ ਦਾ ਸਬੂਤ ਹੈ। ਸਿਆਣੇ ਬੰਦੇ ਐਸੇ ਸਮੇਂ ਗੰਭੀਰ ਹੋ ਜਾਂਦੇ ਹਨ। ਸਿਆਣਪ ਦਾ ਕੁਝ ਤੇ ਸਬੂਤ ਮਨੁੱਖ ਕੋਲ ਹੋਣਾ ਚਾਹੀਦਾ ਹੈ। ਕਬੀਰ ਜੀ ਕਹਿੰਦੇ ਨੇ :

**ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ॥**
**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ॥**

*(ਸਲੋਕ ਭਗਤ ਕਬੀਰ ਜੀ, ਪੰਨਾ 1366)*

ਕਿਸੇ ਦੀ ਗ਼ਰੀਬੀ ਦਾ ਮਜ਼ਾਕ ਨਾ ਉਡਾਵੀਂ, ਅਜੇ ਤੇਰੀ ਆਪਣੀ ਜੀਵਨ ਬੇੜੀ ਵੀ ਸਮੁੰਦਰ ਅੰਦਰ ਹੈ। ਕੁਝ ਵੀ ਹੋ ਸਕਦਾ ਹੈ, ਸਾਵਧਾਨ ਰਹਿ!

## 35. ਭਰਮ ਤੇ ਚਾਨਣ

ਦਾਸ ਚੌਵੀ-ਪੰਝੀ ਦਸੰਬਰ ਨੂੰ ਇਲਾਹਬਾਦ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਵਿਖੇ ਕਥਾ ਕਰਨ ਗਿਆ ਸੀ। ਇਥੇ ਹੀ ਤ੍ਰਿਬੇਣੀ ਸੰਗਮ ਹੈ। ਇਹ ਹਿੰਦੂਆਂ ਦਾ ਪ੍ਰਸਿੱਧ ਤੀਰਥ ਹੈ, ਜਿਸ ਨੂੰ ਪ੍ਰਯਾਗਰਾਜ ਕਹਿੰਦੇ ਨੇ। ਉਸ ਸਮੇਂ ਮਾਘ ਦੇ ਮੇਲੇ ਦੀਆਂ ਗੌਰਮਿੰਟ ਪੱਧਰ ਦੀਆਂ ਤਿਆਰੀਆਂ ਹੋ ਰਹੀਆਂ ਸਨ। ਕਹਿੰਦੇ ਨੇ ਕਿ ਸੱਠ ਸੱਤਰ ਲੱਖ ਬੰਦੇ ਉਥੇ ਇਸ਼ਨਾਨ ਕਰਨ ਸੰਗਮ 'ਤੇ ਪਹੁੰਚਦੇ ਨੇ। ਗੌਰਮਿੰਟ ਨੂੰ ਕੁੰਭ ਦੇ ਮੇਲੇ 'ਤੇ ਅਤੇ ਮਾਘ ਦੇ ਮੇਲੇ ਵੱਡੇ ਪੱਧਰ 'ਤੇ ਇੰਤਜ਼ਾਮ ਕਰਨਾ ਪੈਂਦਾ ਹੈ। ਉਥੇ ਇੰਤਜ਼ਾਮੀਏ ਜਿਹੜੇ ਤੰਬੂ ਲਗਾਉਂਦੇ ਨੇ, ਉਨ੍ਹਾਂ 'ਤੇ ਸ਼ਹਿਰਾਂ ਦਾ ਅਲੱਗ ਨਾਮ ਰੱਖਦੇ ਨੇ। ਅਦਾਲਤ ਵੀ ਉਥੇ ਬਣਾਉਂਦੇ ਨੇ। ਮਾੜੇ ਮੋਟੇ, ਛੋਟੇ ਮੋਟੇ ਕੇਸ ਜੇਕਰ ਹੋ ਜਾਣ ਤਾਂ ਉਥੇ ਹੀ ਫ਼ੈਸਲੇ ਹੋ ਜਾਂਦੇ ਨੇ। ਠਾਣਾ ਵੀ ਉਥੇ ਹੀ ਬਣਦਾ ਹੈ। ਬਾਜ਼ਾਰ ਵੀ ਉਥੇ ਹੀ ਬਣਦਾ ਹੈ ਤਾਂਕਿ ਯਾਤਰੂਆਂ ਨੂੰ ਹਰ ਤਰ੍ਹਾਂ ਦੀ ਸਹੂਲੀਅਤ ਉਸੇ ਹੀ ਟਿਕਾਣੇ ਮੁਅੱਸਰ ਹੋ ਸਕੇ। ਮੈਂ ਦੇਖ ਕੇ ਦੰਗ ਰਹਿ ਗਿਆ, ਕੁੰਭ ਦੇ ਮੇਲੇ 'ਤੇ ਚਾਰ ਪੰਜ ਥਾਣੇ ਵੀ ਸਨ। ਚਾਰ ਪੰਜ ਕੋਰਟ ਵੀ ਬਣਾਏ ਗਏ। ਜਿਥੇ ਏਨੇ ਜ਼ਿਆਦਾ ਬੰਦਿਆਂ ਦੀ ਭੀੜ ਹੋਵੇ, ਕੁਛ ਨਾ ਕੁਛ ਤਾਂ ਉਥੇ ਹੁੰਦਾ ਹੀ ਹੈ। ਕੁਛ ਨਾ ਕੁਛ ਗੜਬੜ ਤਾਂ ਹੋ ਹੀ ਜਾਂਦੀ ਹੈ। ਉਨ੍ਹਾਂ ਦਿਨਾਂ 'ਚ ਦਾਸ ਨੇ ਦੇਖਿਆ ਕਿ 24-25 ਦਸੰਬਰ ਨੂੰ ਮਾਘ ਦੇ ਮੇਲੇ ਦੀਆਂ ਪੂਰੀਆਂ ਤਿਆਰੀਆਂ ਹੋ ਰਹੀਆਂ ਸਨ। ਤੰਬੂ ਲੱਗ ਰਹੇ ਸਨ, ਸੜਕਾਂ ਬਣ ਰਹੀਆਂ ਸਨ, ਸਜਾਵਟਾਂ ਹੋ ਰਹੀਆਂ ਸਨ। ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਹੈ ਕਿ ਅਠਾਹਠ ਤੀਰਥਾਂ ਦੇ ਇਸ਼ਨਾਨ ਨਾਲ ਜੋ ਪਾਪ ਨਹੀਂ ਧੁਲੇ ਤਾਂ ਮਾਘੀ 'ਤੇ ਪ੍ਰਯਾਗਰਾਜ ਦਾ ਇਸ਼ਨਾਨ ਕਰ ਲਈਏ, ਧੁਲ ਜਾਣਗੇ। ਜੇ

ਫਿਰ ਵੀ ਨਹੀਂ ਧੁਲੇ ਤਾਂ ਕੁੰਭ 'ਤੇ ਪ੍ਰਯਾਗਰਾਜ ਦਾ ਜਾਂ ਹਰਿਦੁਆਰ ਵਿਚ ਜਾਂ ਨਾਸਿਕ ਵਿਚ ਜਾਂ ਉਜੈਨ ਵਿਚ ਇਸ਼ਨਾਨ ਕਰ ਲਈਏ ਤਾਂ ਧੁਲ ਜਾਣਗੇ। ਚਾਰ ਜਗ੍ਹਾ ਕੁੰਭ ਲੱਗਦਾ ਹੈ। ਉਜੈਨ ਵਿਚ ਸਿਪਰਾ ਨਦੀ ਦੇ ਕੰਢੇ 'ਤੇ, ਨਾਸਿਕ ਵਿਚ ਗੁਦਾਵਰੀ ਨਦੀ ਦੇ ਕੰਢੇ 'ਤੇ, ਪ੍ਰਯਾਗਰਾਜ ਵਿਚ ਗੰਗਾ ਜਮੁਨਾ ਦੇ ਸੰਗਮ 'ਤੇ। ਫਿਰ ਹਰਿਦੁਆਰ ਵਿਚ ਗੰਗਾ ਦੇ ਤੱਟ 'ਤੇ। ਕੁੰਭ ਦੇ ਇਸ਼ਨਾਨ ਦਾ ਇਹ ਲੋਕ ਬੜਾ ਪੁੰਨ ਸਮਝਦੇ ਨੇ, ਪਈ ਇਸ਼ਨਾਨ ਕਰ ਲਈਏ ਤਾਂ ਸਾਰੇ ਹੀ ਪਾਪ ਲਹਿ ਜਾਣਗੇ।

ਤੇ ਉਸ ਦਿਨ ਦੋ ਢਾਈ ਕਰੋੜ ਬੰਦੇ ਆਪਣੇ ਸਾਰੇ ਹੀ ਪਾਪ ਉਤਾਰਨ ਜਾਂਦੇ ਨੇ। ਪਰ ਗੁਰੂ ਗ੍ਰੰਥ ਸਾਹਿਬ ਜੀ ਦਾ ਫ਼ੈਸਲਾ ਹੈ:

**ਪਾਪ ਕਰਹਿ ਪੰਚਾਂ ਕੇ ਬਸਿ ਰੇ॥**
**ਤੀਰਥਿ ਨਾਇ ਕਹਹਿ ਸਭਿ ਉਤਰੇ॥** *(ਪ੍ਰਭਾਤੀ ਮਹਲਾ ੫, ਪੰਨਾ 1348)*

ਅੰਦਰ ਕ੍ਰੋਧ ਹੈ, ਲੋਭ ਹੈ, ਮੋਹ ਹੈ, ਇਸ ਕਰਕੇ ਮਨੁੱਖ ਬੁਰਾ ਕਰਦਾ ਹੈ। ਤੇ ਸੋਚਦਾ ਹੈ ਕਿ ਤੀਰਥ ਵਿਚ ਇਕ ਡੁੱਬਕੀ ਲਾ ਆਵਾਂ ਤਾਂ ਸਾਰੇ ਪਾਪ ਲਹਿ ਜਾਣਗੇ। ਪਰ ਮੈਂ ਅਰਜ਼ ਕਰਾਂ—ਇਹ ਇਤਨੀ ਸੌਖੀ ਖੇਡ ਨਹੀਂ ਐ। ਭਗਤ ਕਬੀਰ ਜੀ ਕਹਿੰਦੇ ਨੇ:

**ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ॥**
**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ॥**
*(ਗਉੜੀ ਪੂਰਬੀ ਕਬੀਰ ਜੀ, ਪੰਨਾ 336)*

ਐ ਬੰਦੇ! ਤੂੰ ਇਸ ਤਰ੍ਹਾਂ ਨਹੀਂ ਛੁੱਟੇਂਗਾ। ਇਹ ਇਤਨੀ ਸੌਖੀ ਖੇਡ ਨਹੀਂ, ਜਿਹੜੀ ਤੂੰ ਸਮਝ ਰੱਖੀ ਹੈ। ਸਾਹਿਬ ਕਹਿੰਦੇ ਨੇ:

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥** *(ਜਪੁ ਜੀ, ਪੰਨਾ 1)*

**ਸੋਚ ਕਰੈ ਦਿਨਸੁ ਅਰੁ ਰਾਤਿ॥**
**ਮਨ ਕੀ ਮੈਲੁ ਨ ਤਨ ਤੇ ਜਾਤਿ॥**

*(ਗਉੜੀ ਸੁਖਮਨੀ ਮ: ੫, ਪੰਨਾ 265)*

ਬ੍ਰਾਹਮਣ ਪੁਜਾਰੀ ਸਵੇਰੇ ਅਤੇ ਸ਼ਾਮ ਇਸ਼ਨਾਨ ਕਰਦਾ ਹੈ ਔਰ ਦੋ ਵਕਤ ਕੱਪੜੇ ਬਦਲਦਾ ਹੈ। ਸਵੇਰੇ ਇਸ਼ਨਾਨ ਕਰ ਕੇ ਫਿਰ ਸਾਫ਼ ਸੁਥਰੇ ਕੱਪੜੇ ਪਹਿਨਦਾ ਹੈ। ਸ਼ਾਮੀਂ ਫਿਰ ਇਸ਼ਨਾਨ ਕਰ ਕੇ ਸਾਫ਼ ਸੁਥਰੇ ਕੱਪੜੇ ਪਹਿਨ ਕੇ ਮੂਰਤੀ ਦੀ ਆਰਤੀ ਉਤਾਰਦੈ, ਪੂਜਾ ਕਰਦੈ। ਪਰ ਸਾਹਿਬ ਕਹਿੰਦੇ ਨੇ:

**ਸੋਚ ਕਰੈ ਦਿਨਸੁ ਅਰੁ ਰਾਤਿ॥**
**ਮਨ ਕੀ ਮੈਲੁ ਨ ਤਨ ਤੇ ਜਾਤਿ॥**

ਪਰ ਪਾਣੀ ਦੀ ਪਹੁੰਚ ਮਨ ਤਕ ਨਹੀਂ ਐ, ਪਾਣੀ ਦੀ ਪਹੁੰਚ ਤਨ ਤਕ ਹੈ। ਠੀਕ ਹੈ ਤਨ ਨੂੰ ਸਾਫ਼ ਕਰਨਾ ਚਾਹੀਦਾ ਹੈ, ਸਫੂਰਤੀ ਦੇਣੀ ਚਾਹੀਦੀ ਹੈ ਤਾਂ ਨਾਮ ਜਪਣਾ ਚਾਹੀਦਾ ਹੈ:

**ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥**

*(ਸੋਰਠਿ ਮਹਲਾ ੫, ਪੰਨਾ 611)*

ਤਨ ਦੀ ਅਰੋਗਤਾ ਵਾਸਤੇ ਇਸ਼ਨਾਨ ਚਾਹੀਦਾ ਹੈ। ਮਨ ਦੀ ਨਿਰਮਲਤਾ ਵਾਸਤੇ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ। ਪਾਣੀ ਦੀ ਪਹੁੰਚ ਮਨ ਤੀਕਰ ਨਹੀਂ ਹੈ। ਨਹੀਂ ਤਾਂ ਬੰਦਾ ਪਾਣੀ ਨਾਲ ਕ੍ਰੋਧ ਧੋ ਲੈਂਦਾ, ਲੋਭ ਧੋ ਲੈਂਦਾ, ਵਿਕਾਰ ਧੋ ਲੈਂਦਾ, ਨਿੰਦਾ ਦੀ ਮੈਲ ਧੋ ਲੈਂਦਾ, ਈਰਖਾ ਧੋ ਲੈਂਦਾ। ਕੋਈ ਪਾਣੀ ਮਨ ਤਕ ਨਹੀਂ ਪਹੁੰਚਦਾ। ਪਰ ਬੰਦਾ ਹਜ਼ਾਰਾਂ ਸਾਲਾਂ ਤੋਂ ਭਰਮ ਅੰਦਰ ਹੀ ਜਿਉ ਰਿਹਾ ਹੈ ਤੇ ਭਰਮ ਨੂੰ ਹੀ ਗਿਆਨ ਸਮਝ ਬੈਠਾ ਹੈ। ਇਸ ਲਈ ਆਤਮਿਕ ਵਿਕਾਸ ਰੁਕਿਆ ਪਿਆ। ਗੁਰਵਾਕ ਹੈ:

**ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥**

*(ਸਿਰੀਰਾਗੁ ਮਹਲਾ ੫, ਪੰਨਾ 78)*

ਇਹ ਸਮਾਂ ਤਾਂ ਗੁਰੂ ਨੂੰ ਯਾਦ ਕਰਨ ਦਾ ਹੈ। ਭਰਮਾਂ ਦੇ ਅੰਧੇਰੇ ਨੂੰ ਦੂਰ ਕਰਨ ਦਾ ਹੈ।

## 36. ਮਨਮਤੀਆਂ ਨੂੰ ਜੁਆਬ

ਕਬੀਰ ਜੀ ਦਾ ਇਕ ਐਸਾ ਸਲੋਕ ਹੈ, ਜਿਸ ਨੂੰ ਇਕ ਸੱਜਣ ਸਟੇਜ ਉਪਰ ਬਹੁਤ ਸੁਣਾਉਂਦਾ ਸੀ। ਕਾਨਪੁਰ ਵਿਚ ਮੈਨੂੰ ਬੈਠਿਆਂ ਵੇਖ ਕੇ ਉਸ ਨੇ ਬਾਰ ਬਾਰ ਇਸ ਦੇ ਅਰਥ ਕੀਤੇ:

**ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ॥**
**ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥**

*(ਸਲੋਕ ਕਬੀਰ ਜੀ, ਪੰਨਾ 1365)*

ਉਹ ਇਸ ਦੇ ਅਰਥ ਕਰਦਾ ਸੀ ਕਿ ਹੇ ਪ੍ਰਾਣੀ ਭਾਵੇਂ ਕੇਸਾਂ ਨੂੰ ਲੰਬਾ ਕਰ ਲੈ, ਭਾਵੇਂ ਘਸ ਕੇ ਮੁੰਨ ਛੱਡ। ਰੱਬ ਦੀ ਪ੍ਰਾਪਤੀ ਦਾ ਇਸ ਨਾਲ ਕੀ ਮਤਲਬ ਏ? ਈਸ਼ਵਰ ਪ੍ਰਾਪਤੀ ਦਾ ਇਸ ਨਾਲ ਕੀ ਮਤਲਬ ਏ? ਗ਼ਾਲਬਨ ਇਕ ਘੰਟਾ ਉਹ ਇਸ 'ਤੇ ਹੀ ਬੋਲਿਆ। ਬਾਅਦ ਵਿਚ ਦਾਸ ਦਾ ਟਾਇਮ ਸੀ ਤੇ ਮੈਨੂੰ ਸੁਭਾਵਿਕ ਥੋੜ੍ਹਾ ਵਿਅੰਗ ਨਾਲ ਕਹਿਣਾ ਪਿਆ ਕਿ ਇਸ ਮਹਾਂਪੁਰਸ਼ ਨੇ ਆਪਣੀ ਮਤ ਮੁਤਾਬਿਕ ਠੀਕ ਆਖਿਆ ਏ। ਇਸ ਕਰਕੇ ਇਨ੍ਹਾਂ ਕੇਸ ਰੱਖੇ

ਵੀ ਨਹੀਂ। ਤਾਹੀਏਂ ਇਹ ਆਪਣੇ ਮਤ ਦੀ ਵਕਾਲਤ ਕਰਦੇ ਪਏ ਨੇ। ਪਰ ਕਬੀਰ ਜੀ ਦੇ ਇਸ ਸਲੋਕ ਦਾ ਭਾਵ ਸਿੱਖਾਂ ਦੇ ਕੇਸਾਂ ਲਈ ਨਹੀਂ। "ਭਾਵੈ ਲਾਂਬੇ ਕੇਸ ਕਰੁ," ਬੋਹੜ ਦਾ ਦੁੱਧ ਪਾ ਕੇ ਕੇਸ ਲੰਬੇ ਜੋਗੀ ਕਰਦੇ ਨੇ ਤੇ ਘਸ ਕੇ ਜੈਨੀ ਮੁੰਨਦੇ ਨੇ। ਜੈਨੀ ਕੈਂਚੀ ਨਾਲ ਕੇਸ ਨਹੀਂ ਮੁੰਨਦੇ—ਉਸਤਰੇ ਨਾਲ ਨਹੀਂ ਮੁੰਨਦੇ। ਪਤੈ ਕਿਸ ਤਰ੍ਹਾਂ ਮੁੰਨਦੇ ਨੇ! ਦੋ ਤਿੰਨ ਘੰਟੇ ਕੇਸਾਂ ਵਿਚ ਰਾਖ ਪਾ ਕੇ ਦੋ ਤਿੰਨ ਬੰਦੇ ਰਗੜਦੇ ਨੇ ਤਾਂ ਕਿ ਜੜ੍ਹਾਂ ਹਿੱਲ ਜਾਣ। ਫਿਰ ਇਕ ਇਕ ਵਾਲ ਪੁੱਟਿਆ ਜਾਂਦਾ ਹੈ। ਜਿਸ ਦਿਨ ਜੈਨੀ ਸਾਧੂ ਦਾ ਮੁੰਡਨ ਹੁੰਦਾ ਹੈ, ਉਸ ਦਿਨ ਉਹ ਬਹੁਤ ਵੱਡਾ ਯੱਗ ਕਰਦੇ ਨੇ। ਆਲੇ-ਦੁਆਲੇ ਬਹੁਤ ਵੱਡੀ ਭੀੜ ਹੁੰਦੀ ਹੈ। ਕਿਉਂਕਿ ਸਿਰ ਲਹੂ ਲੁਹਾਨ ਹੋ ਜਾਂਦਾ ਹੈ। ਚੀਖਾਂ ਵੀ ਨਿਕਲ ਜਾਂਦੀਆਂ ਹਨ। ਇਕ ਇਕ ਕੇਸ ਪੁੱਟਣਾ ਹੁੰਦਾ ਹੈ—'ਜੈਨ ਮਾਰਗ ਸੰਜਮ ਅਤਿ ਸਾਧਨ'। ਜੈਨੀਆਂ ਦੀ ਬੜੀ ਕਰੜੀ ਸਾਧਨਾ ਹੈ। ਕੈਂਚੀ ਨਾਲ ਨਹੀਂ ਮੁੰਨਣਾ, ਉਸਤਰੇ ਨਾਲ ਨਹੀਂ ਮੁੰਨਣਾ, ਘਸ ਕੇ ਮੁੰਨਣਾ ਏਂ, ਘਸਾਂਦੇ ਨੇ। ਕੇਸਾਂ ਦੀਆਂ ਜੜ੍ਹਾਂ ਜਦ ਹਿੱਲ ਜਾਂਦੀਆਂ ਨੇ ਫਿਰ ਇਕ ਇਕ ਵਾਲ ਪੁੱਟਦੇ ਨੇ। ਸਾਰਾ ਦਿਨ ਲੱਗ ਜਾਂਦਾ ਹੈ। ਕਈ ਦਫ਼ਾ ਦੋ ਦਿਨ ਵੀ ਲੱਗਦੇ ਨੇ। ਆਲੇ-ਦੁਆਲੇ ਨਗਾਰੇ ਵੱਜਦੇ ਰਹਿੰਦੇ ਨੇ, ਢੋਲ ਵੱਜਦੇ ਰਹਿੰਦੇ ਨੇ। ਆਲੇ-ਦੁਆਲੇ ਉਹ ਆਪਣੇ ਮੰਤਰਾਂ ਦਾ ਜਪ ਜਾਰੀ ਰੱਖਦੇ ਨੇ ਤਾਕਿ ਮਾੜੀ ਮੋਟੀ ਵੀ ਸਾਧੂ ਦੀ ਚੀਖ ਸੁਣਾਈ ਨਾ ਦੇਵੇ। ਕਿਉਂਕਿ ਇਕ ਇਕ ਕੇਸ ਪੁੱਟੋਗੇ, ਚੀਖ ਤਾਂ ਨਿਕਲੇਗੀ। ਮੈਂ ਕਿਹਾ—ਕਬੀਰ ਜੀ ਨੇ ਇਹ ਜੋਗੀਆਂ ਲਈ ਕਿਹਾ ਏ, ਜੈਨੀਆਂ ਲਈ ਕਿਹਾ ਏ:

**ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥**

ਭਾਵੇਂ ਬੋਹੜ ਦਾ ਦੁੱਧ ਪਾ ਕੇ ਜਟਾਵਾਂ ਬਣਾ ਕੇ ਲੰਬੀਆਂ ਕਰ ਲੈ। ਇਸ ਦਾ ਪਰਮਾਤਮਾ ਦੀ ਪ੍ਰਾਪਤੀ ਨਾਲ ਮਤਲਬ ਨਹੀਂ ਹੈ। ਮੈਂ ਕਿਹਾ—ਅਸੀਂ ਬੋਹੜ ਦਾ ਦੁੱਧ ਪਾ ਕੇ ਲੰਬੇ ਨਹੀਂ ਕਰਦੇ। ਅਸੀਂ ਘਸ ਕੇ ਮੁੰਨਦੇ ਨਹੀਂ। ਪਰਮਾਤਮਾ ਜਿਤਨੇ ਰੱਖਦਾ, ਉਤਨੇ ਕਬੂਲ ਨੇ, ਸਾਨੂੰ ਪ੍ਰਵਾਨ ਨੇ। ਐ ਮੇਰੀ ਦਾਹੜੀ ਹੁਣ ਸਮਝ ਲਵੋ ਚਾਲ੍ਹੀ ਸਾਲ ਤੋਂ ਰੁਕੀ ਹੋਈ ਏ, ਇਥੇ ਹੀ ਏ। ਨਾ ਵਧਦੀ ਏ, ਨਾ ਘਟਦੀ ਏ। ਔਰ ਜਿਹੜੇ ਰੋਜ਼ ਆਪਣੇ ਸਿਰ ਅਤੇ ਮੂੰਹ 'ਤੇ ਉਸਤਰਾ ਫੇਰਦੇ ਨੇ, ਉਨ੍ਹਾਂ ਦੇ ਤਾਂ ਰੋਜ਼ ਵਧਦੇ ਈ ਨੇ ਔਰ ਮਰਦੇ ਦਮ ਤਕ ਵਧਣਗੇ। ਭਾਵੇਂ ਕਿਤਨਾ ਉਸਤਰਾ ਫੇਰ ਲੈਣ, ਜਿਤਨੀ ਮਰਜ਼ੀ ਕੁਦਰਤ ਨਾਲ ਜੰਗ ਕਰ ਲੈਣ, ਹਾਰ ਹੀ ਹੋਵੇਗੀ, ਜਿੱਤ ਨਹੀਂ ਹੋ ਸਕਦੀ। ਭਾਵੇਂ ਕਿਤਨੀ ਕੈਂਚੀ ਫੇਰ ਲੈਣ, ਹਾਰ ਹੋਵੇਗੀ।

ਮੇਰੇ ਕੇਸ ਸਿਰ ਦੇ ਰੁਕ ਗਏ ਨੇ, ਨਾ ਵਧਦੇ ਨੇ ਨਾ ਘਟਦੇ ਨੇ। ਪਰ ਜਿਹੜੇ ਰੋਜ਼ ਮੁੰਡਨ ਕਰਦੇ ਨੇ, ਉਨ੍ਹਾਂ ਦੇ ਵਧਦੇ ਰਹਿੰਦੇ ਨੇ। ਪ੍ਰਕਿਰਤੀ ਵਧਾਈ

ਜਾਂਦੀ ਹੈ। ਕਿਉਂ ਘਟਾਈ ਜਾਂਦੇ ਹੋ, ਵਧਾਣਾ ਪਏਗਾ। ਪਰ ਜਿਹੜਾ ਕਟਾਉਂਦਾ ਨਹੀਂ, ਪ੍ਰਕਿਰਤੀ ਇਕ ਥਾਂ 'ਤੇ ਰੋਕ ਕੇ ਰੱਖ ਦਿੰਦੀ ਹੈ। ਰੱਬੀ ਨਿਯਮ ਹੈ, ਈਸ਼ਵਰੀ ਨਿਯਮ ਹੈ। ਈਸ਼ਵਰੀ ਨਿਯਮ ਦੀ ਪਾਲਣਾ ਗੁਰੂ ਨਾਨਕ ਜੀ ਨੇ ਸਾਡੀ ਝੋਲੀ ਵਿਚ ਪਾਈ ਹੈ। ਔਰ ਮੈਂ ਅਰਜ਼ ਕਰਾਂ—ਜਦ ਮਨੁੱਖ ਨਾਮ ਜਪਦਾ ਹੈ, ਅਭਿਆਸ ਕਰਦਾ ਹੈ, ਰਸ ਮਸਤਕ ਵਿਚ ਜਮ੍ਹਾਂ ਹੁੰਦਾ ਹੈ। ਇਹ ਰਸ, ਇਹ ਪ੍ਰਕਾਸ਼ ਛੇਤੀ ਖਾਰਜ ਨਾ ਹੋ ਜਾਵੇ, ਕੇਸ ਮੱਦਦ ਕਰਦੇ ਹਨ। ਕੇਸਾਂ ਵਿੱਚੋਂ ਵੀ ਇਹ ਜਲਦੀ ਨਿਕਲ ਨਾ ਜਾਵੇ, ਦਸਤਾਰ ਮੱਦਦ ਕਰਦੀ ਹੈ। ਦਸਤਾਰ ਸਾਡਾ ਧਾਰਮਿਕ ਲਿਬਾਸ ਹੈ। ਦਸਤਾਰ ਕਿਸੇ ਦੀ ਲਹਿ ਜਾਵੇ—ਕਹਿੰਦੇ ਇਹਦੀ ਤਾਂ ਪੱਗ ਲਹਿ ਗਈ, ਇੱਜ਼ਤ ਗਈ। ਧਰਮ ਗਿਆ, ਸ਼ਾਨੋ-ਸ਼ੌਕਤ ਗਈ। ਔਰ ਇਹ ਦਸਤਾਰ ਸਾਨੂੰ ਗੁਰੂ ਨਾਨਕ ਦੇਵ ਜੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਦਿੱਤੀ ਹੈ। ਇਹ ਕਮੀਜ਼ ਕਲਗ਼ੀਧਰ ਜੀ ਦੀ ਯਾਦ ਨਹੀਂ ਕਰਾਉਂਦੀ। ਇਹ ਪਜਾਮਾ ਗੁਰੂ ਨਾਨਕ ਦੇਵ ਜੀ ਦੀ ਯਾਦ ਨਹੀਂ ਕਰਾਉਂਦਾ। ਇਹ ਤਨ 'ਤੇ ਪਾਈ ਹੋਈ ਵਾਸਕਟ ਗੁਰੂ ਅਰਜਨ ਦੇਵ ਜੀ ਦੀ ਯਾਦ ਨਹੀਂ ਕਰਾਉਂਦੀ। ਪਰ ਇਹ ਦਸਤਾਰ ਕਲਗ਼ੀਧਰ ਜੀ ਦੀ ਯਾਦ ਕਰਾਉਂਦੀ ਹੈ। ਇਸ ਪੱਗ ਕਰਕੇ ਤਾਂ ਗੁਰੂ ਨਾਨਕ ਜੀ ਯਾਦ ਆਉਂਦੇ ਹਨ। ਇਹ ਉਨ੍ਹਾਂ ਦੀ ਦੇਣ ਹੈ। ਗੁਰੂ ਨਾਨਕ ਦੇਵ ਜੀ ਦੀ ਦੇਣ ਨੂੰ ਪਰ੍ਹੇ ਸੁੱਟ ਦੇਣਾ, ਸਮਝ ਲਵੋ, ਸਿੱਖੀ ਦੀ ਸਮਝ ਨਹੀਂ ਆਈ। ਬਹੁਤ ਵੱਡੀ ਨਾਦਾਨੀ ਹੈ! ਕੇਸ ਤੇ ਦਸਤਾਰ ਗੁਰੂ ਸਾਹਿਬਾਂ ਦੀ ਬਹੁਤ ਵੱਡੀ ਬਖ਼ਸ਼ਿਸ਼ ਹੈ।

ਮੁਹੰਮਦ ਸਾਹਿਬ ਵੀ ਆਪਣੇ ਸਿਰ 'ਤੇ ਸਾਡੇ ਵਰਗੀ ਦਸਤਾਰ ਸਜਾਉਂਦੇ ਸਨ। ਅਹਲਿ ਇਸਲਾਮ ਦੇ ਜਿਹੜੇ ਚੰਗੇ ਚੰਗੇ ਮੁੱਦਈ ਹੋਏ ਨੇ, ਉਹ ਦਸਤਾਰ ਬੰਨ੍ਹਦੇ ਨੇ, ਅੱਜ ਵੀ ਬੰਨ੍ਹਦੇ ਨੇ। ਈਰਾਨ ਦੇ ਸਾਰੇ ਫ਼ਕੀਰ ਤੇ ਮੌਲਵੀ ਦਸਤਾਰ ਬੰਨ੍ਹਦੇ ਨੇ। ਪਹਿਲੀ ਦਫ਼ਾ ਜਦ ਸੰਨ 1970 ਈ: ਵਿਚ ਮੈਂ ਈਰਾਨ ਗਿਆ ਤਾਂ ਉਹ ਲੋਕ ਭੁਲੇਖੇ ਨਾਲ ਮੈਨੂੰ ਮੌਲਵੀ ਸਮਝ ਬੈਠੇ। ਕਾਰਨ ? ਇਕ ਤਾਂ ਉਹ ਕਾਲੀ ਪੱਗ ਬੰਨ੍ਹਦੇ ਨੇ। ਮੈਂ ਵੀ ਕਾਲੀ ਬੱਧੀ ਸੀ। ਖੁੱਲ੍ਹਾ ਦਾਹੜਾ ਰੱਖਦੇ ਨੇ, ਸਿਰ 'ਤੇ ਕੇਸ ਰੱਖਦੇ ਨੇ। ਜਿਸ ਗਲੀ 'ਚੋਂ ਮੈਂ ਲੰਘਾਂ, ਜਿਸ ਬਾਜ਼ਾਰ 'ਚੋਂ ਮੈਂ ਲੰਘਾਂ, ਮੈਨੂੰ ਸਲਾਮ ਕਰਨ ਤੇ ਈਰਾਨੀ ਸਭਿਅਤਾ ਦੀ ਇਕ ਇਹ ਵੀ ਵਿਲੱਖਣਤਾ ਹੈ ਕਿ ਉਹ ਸਾਹਮਣੇ ਵਾਲੇ ਦੀ ਸਤਿਕਾਰ ਨਾਲ ਦਾਹੜੀ ਪਕੜ ਲੈਂਦੇ ਨੇ ਤੇ ਚੁੰਮਦੇ ਨੇ, ਮੂੰਹ ਨਾਲ ਲਾਉਂਦੇ ਨੇ। ਦੋ ਚਾਰ ਬੰਦਿਆਂ ਨੇ ਜਦ ਪਿਆਰ ਸਤਿਕਾਰ ਨਾਲ ਪਹਿਲੇ ਪਹਿਲ ਮੇਰੀ ਦਾਹੜੀ ਨੂੰ ਪਿਆਰ ਨਾਲ ਪਕੜਿਆ ਤਾਂ ਮੈਂ ਘਬਰਾਇਆ ਨਹੀਂ। ਕਿਉਂਕਿ ਮੈਂ ਪਿੱਛੋਂ ਫ਼ਰੰਟੀਅਰ ਤੋਂ ਆਇਆ ਹਾਂ ਜੋ ਅੱਜ-ਕੱਲ੍ਹ ਪਾਕਿਸਤਾਨ ਵਿਚ ਹੈ। ਫ਼ਰੰਟੀਅਰ ਵਿਚ ਇਸ

ਤਰ੍ਹਾਂ ਹੁੰਦਾ ਸੀ, ਮੈਂ ਦੇਖਿਆ ਸੀ। ਮੁਸਲਮਾਨ ਇਸ ਢੰਗ ਨਾਲ ਦਾਹੜੀ ਦਾ ਸਤਿਕਾਰ ਕਰਦੇ ਸਨ। ਮੂੰਹ ਨਾਲ ਚੁੰਮਣਾ ਤੇ ਦਾਹੜੀ ਨੂੰ ਮੱਥਾ ਟੇਕਣਾ। ਇਸ ਤਰ੍ਹਾਂ ਈਰਾਨ 'ਚ ਵੀ ਮੇਰੇ ਨਾਲ ਭੁਲੇਖੇ ਵਿਚ ਕਰਦੇ ਸਨ। ਇਹ ਤਾਂ ਬਹੁਤ ਬਾਅਦ 'ਚ ਉਨ੍ਹਾਂ ਨੂੰ ਪਤਾ ਚੱਲਿਆ ਕਿ ਇਹ ਸਿੱਖ ਨੇ। ਗ਼ਾਲਬਨ ਇੰਜ ਕਹਿ ਲਵੋ, 1978-79 ਈ: ਵਿਚ ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀਆਂ ਗ਼ਜ਼ਲਾਂ ਦੀ ਕਿਤਾਬ ਇਕ ਵਾਰ ਤਹਿਰਾਨ ਗੁਰਦੁਆਰੇ ਵਾਲਿਆਂ ਨੇ ਸਾਰੇ ਈਰਾਨੀਆਂ 'ਚ ਮੁਫ਼ਤ ਵੰਡੀ, ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਇਹ ਸਿੱਖ ਨੇ। ਇਹ ਧਰਮ ਹੋਰ ਐ, ਇਹ ਮਜ਼੍ਹਬ ਹੋਰ ਐ। ਵਰਨਾ ਉਹ ਗੁਰਦੁਆਰੇ ਨੂੰ ਪਤੈ ਕੀ ਕਹਿੰਦੇ ਸਨ 'ਮਸਜਿਦ ਹਿੰਦੀਆਂ'। ਔਰ ਲਿਖਤ ਵਿਚ ਵੀ ਤੇ ਮੁਹੱਲੇ 'ਚ ਇਹੀ ਨਾਂ ਪ੍ਰਸਿੱਧ ਸੀ 'ਮਸਜਿਦ ਹਿੰਦੀਆਂ'। ਹਿੰਦੋਸਤਾਨੀਆਂ ਦੀ ਮਸਜਿਦ। ਗੁਰਦੁਆਰੇ ਨੂੰ ਇੰਜ ਕਹਿੰਦੇ ਸਨ। ਹੁਣ ਗੁਰਦੁਆਰਾ ਕਹਿਣ ਲੱਗੇ ਨੇ। ਬਾਅਦ 'ਚ ਇਨ੍ਹਾਂ ਨੂੰ ਪਤਾ ਚੱਲਿਐ।

ਖ਼ੈਰ! ਮੁਖ਼ਤਸਿਰ ਮੈਂ ਅਰਜ਼ ਕਰਾਂ—ਈਰਾਨੀ ਵੀ ਦਸਤਾਰ ਸਜਾਉਂਦੇ ਨੇ, ਦਸਤਾਰ ਧਾਰਮਿਕ ਚਿੰਨ੍ਹ ਹੈ। ਹੁਣ ਫਿਰ ਮੈਂ ਅਰਜ਼ ਕਰਾਂ—ਅਸੀਂ ਬੋਹੜ ਦਾ ਦੁੱਧ ਪਾ ਕੇ ਕੇਸ ਲੰਬੇ ਨਹੀਂ ਕਰਦੇ। ਅਸੀਂ ਜੈਨੀਆਂ ਦੀ ਤਰ੍ਹਾਂ ਰਾਖ ਪਾ ਕੇ ਘਸ ਕੇ ਮੁੰਨਦੇ ਵੀ ਨਹੀਂ। ਮੈਂ ਉਸ ਸੰਤ ਨੂੰ ਕਿਹਾ ਸੀ ਕਿ ਕੁਦਰਤ ਜਿੰਨੇ ਸਾਡੇ ਕੇਸ ਰੱਖਦੀ ਹੈ, ਸਾਨੂੰ ਕਬੂਲ ਨੇ। ਇਹੀ ਸਾਨੂੰ ਸਤਿਗੁਰੂ ਜੀ ਨੇ ਕਿਹਾ ਹੈ। ਕਬੀਰ ਜੀ ਦੇ ਸਲੋਕ ਦੇ ਇਹ ਅਰਥ ਨੇ। ਮੈਂ ਕਿਹਾ ਕਿ ਜਿਹੜਾ ਅਰਥ ਤੁਸੀਂ ਕਰਦੇ ਹੋ, ਇਹ ਅਰਥ ਨਹੀਂ ਐ। ਇਸ ਅਰਥ ਦਾ ਤਾਂ ਜ਼ਿਕਰ ਹੀ ਨਹੀਂ। ਅਗਰ ਇਸੇ ਅਰਥ ਨੂੰ ਹੀ ਲੈਣਾ ਹੈ ਤੇ ਫਿਰ ਕਬੀਰ ਜੀ ਦਾ ਇਕ ਦੂਸਰਾ ਸਲੋਕ ਵੀ ਹੈ। ਇਹ ਵੀ ਜ਼ਰੂਰ ਪੜ੍ਹਿਆ ਕਰੋ :

**ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥**
**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥**

*(ਸਲੋਕ ਕਬੀਰ ਜੀ, ਪੰਨਾ 1369)*

ਮੁੰਨਣਾ ਸੀ ਆਪਣੇ ਮਨ ਨੂੰ, ਪਰ ਮੁੰਨ ਬੈਠਾ ਏ ਸਿਰ ਨੂੰ। ਇਹ ਕਿਉਂ ਕੀਤਾ ਏ ? ਇਹ ਵੀ ਪੜ੍ਹਿਆ ਕਰੋ। ਮੈਂ ਕਿਹਾ—ਹੁਣ ਇਸ ਦੇ ਅਰਥ ਕਰ ਕੇ ਦੱਸੋ। ਪਤੈ ਫਿਰ ਉਹ ਮੈਨੂੰ ਕੀ ਕਹਿਣ ਲੱਗਾ—ਉਹਦੇ ਸ਼ਬਦ ਮੈਨੂੰ ਅਜੇ ਤਕ ਯਾਦ ਨੇ। ਗਿਆਨੀ ਜੈ ਸਿੰਘ ਜੀ ਸ਼ੁਗ਼ਲ ਮਹਾਨ ਸ਼ਾਇਰ ਕਾਨਪੁਰ ਵਾਲੇ ਮੇਰੇ ਨਾਲ ਹੀ ਬੈਠੇ ਸਨ। ਉਹ ਕਹਿਣ ਲੱਗੇ ਕਿ ਅਸੀਂ ਤਾਰਕਿਕ ਬੰਦਿਆਂ ਨਾਲ ਬਹਿਸ ਨਹੀਂ ਕਰਦੇ ਹੁੰਦੇ। ਮੈਂ ਕਿਹਾ—ਸਟੇਜ 'ਤੇ ਬੈਠ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਦੀਆਂ ਨਿਆਮਤਾਂ ਦੀ ਖ਼ਿਲਾਫ਼ਤ ਕਰ ਸਕਦੇ ਹੋ! ਗੁਰੂ ਨਾਨਕ

ਦੇਵ ਜੀ ਦੀ ਬਖ਼ਸ਼ਿਸ਼ ਦੀ ਨਿੰਦਾ ਕਰ ਸਕਦੇ ਹੋ! ਔਰ ਗੁਰੂ ਨਾਨਕ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਦਿੱਤਾ ਹੈ, ਉਸ ਦੀ ਵਿਰੋਧਤਾ ਕਰ ਸਕਦੇ ਹੋ। ਉਹ ਫਿਰ ਅੱਗੋਂ ਕੋਈ ਜੁਆਬ ਨਾ ਦੇ ਸਕਿਆ ਤੇ ਮੇਰੇ ਮੂੰਹੋਂ ਇਹ ਬੋਲ ਸੁਣ ਕੇ ਉਹ ਕੰਨ ਵਲੇਟ ਕੇ ਚੱਲਦਾ ਬਣਿਆ। ਮੈਂ ਅਰਜ਼ ਕਰਾਂ—ਹਰ ਸਿੱਖ ਨੂੰ ਇਨ੍ਹਾਂ ਬਾਰੀਕੀਆਂ ਦੀ ਸਮਝ ਹੋਣੀ ਚਾਹੀਦੀ ਹੈ। ਗੁਰੂ ਜੀ ਦੀਆਂ ਬਖ਼ਸ਼ੀਆਂ ਦਾਤਾਂ 'ਤੇ ਫ਼ਖ਼ਰ ਹੋਣਾ ਚਾਹੀਦਾ ਹੈ ਔਰ ਐਸੇ ਮਨਮਤੀਆਂ ਦੇ ਖ਼ਾਨੇ ਗੱਲ ਬਿਠਾਉਣ ਦੀ ਜੁਰਅਤ ਰੱਖਣੀ ਚਾਹੀਦੀ ਹੈ।

## 37. ਕ੍ਰਿਪਾਨ ਕ੍ਰਿਸ਼ਮਾ

ਬਹੁਤ ਪੁਰਾਣੀ ਗੱਲ ਹੈ ਕਿ ਮੈਂ ਵਿਸਾਖੀ ਦੇ ਪੁਰਬ 'ਤੇ ਮਦਰਾਸ ਵਿਚ ਗੁਰਦੁਆਰਾ ਸਾਹਿਬ ਵਿਖੇ ਹਾਜ਼ਰੀ ਭਰ ਰਿਹਾ ਸੀ। ਮਦਰਾਸ ਵਿਚ ਇਕ ਰਿਟਾਇਰਡ ਫ਼ੌਜੀ ਨੇ ਮੈਨੂੰ ਇਹ ਕਹਿ ਦਿੱਤਾ ਕਿ ਮਸਕੀਨ ਜੀ! ਪਈ ਹਾਈਡ੍ਰੋਜਨ ਬੰਬਾਂ ਦਾ ਜ਼ਮਾਨਾ ਹੈ, ਐਟਮ ਬੰਬਾਂ ਦਾ ਜ਼ਮਾਨਾ ਹੈ ਤੇ ਤੁਸੀਂ ਛੇ ਇੰਚ ਦੀ ਕ੍ਰਿਪਾਨ ਪਹਿਨੀ ਹੋਈ ਹੈ, ਅੱਜ ਦੇ ਜ਼ਮਾਨੇ 'ਚ ਕੀ ਮਾਇਨੇ ਰੱਖਦੀ ਹੈ? ਤੁਸੀਂ ਅੱਜ ਪੰਜ ਕਕਾਰਾਂ ਵਿਚ ਇਹਦੀ ਬੜੀ ਮਹਿਮਾ ਬਿਆਨ ਕੀਤੀ ਹੈ। ਇਹਦੀ ਕੀ ਲੋੜ ਹੈ? ਐਟਮ ਬੰਬਾਂ ਦਾ ਜ਼ਮਾਨਾ ਹੈ, ਹਾਈਡ੍ਰੋਜਨ ਬੰਬਾਂ ਦਾ ਜ਼ਮਾਨਾ ਹੈ। ਬੜੇ ਭਿਅੰਕਰ ਮਿਜ਼ਾਇਲ ਤਿਆਰ ਹੋ ਚੁੱਕੇ ਨੇ। ਇਹ ਕ੍ਰਿਪਾਨ ਕੀ ਮਾਇਨੇ ਰੱਖਦੀ ਏ? ਛੇ ਇੰਚ ਦੀ ਕ੍ਰਿਪਾਨ ਐ! ਮੈਂ ਕਿਹਾ—ਤੁਸੀਂ ਮੁਗ਼ਾਲਤੇ ਵਿਚ ਹੋ। ਇਹ ਛੇ ਇੰਚ ਦੀ ਕ੍ਰਿਪਾਨ ਮੈਂ ਕਿਸੇ ਨੂੰ ਮਾਰਨ ਵਾਸਤੇ ਨਹੀਂ ਪਹਿਨੀਂ। ਇਤਨੀ ਗੱਲ ਤਾਂ ਮੰਨਦੇ ਓ ਨਾ, ਕਿ ਤਨ ਦੇ ਉੱਤੇ ਕੱਪੜਿਆਂ ਦਾ ਆਪਣਾ ਅਸਰ ਹੁੰਦਾ ਹੈ, ਰੇਸ਼ਮੀ ਕੱਪੜਿਆਂ ਦਾ ਆਪਣਾ ਅਸਰ ਹੁੰਦਾ ਹੈ, ਖੱਦਰ ਦੇ ਕੱਪੜਿਆਂ ਦਾ ਆਪਣਾ ਅਸਰ ਹੁੰਦਾ ਹੈ। ਰੂਈਂ ਦੇ, ਕਪਾਹ ਦੇ ਕੱਪੜਿਆਂ ਦਾ ਆਪਣਾ ਅਸਰ ਹੁੰਦਾ ਹੈ। ਪੀਲੇ ਰੰਗ ਦਾ ਆਪਣਾ ਅਸਰ ਹੁੰਦਾ ਹੈ। ਚਿੱਟੇ ਰੰਗ ਦਾ ਆਪਣਾ ਅਸਰ ਹੁੰਦਾ ਹੈ। ਕਾਲੇ ਰੰਗ ਦਾ ਆਪਣਾ ਅਸਰ ਹੁੰਦਾ ਹੈ। ਨੀਲੇ ਰੰਗ ਦਾ ਆਪਣਾ ਅਸਰ ਹੁੰਦਾ ਹੈ। ਗੁਰਬਾਣੀ 'ਚ ਇਸ ਦੀ ਲੰਬੀ ਚੌੜੀ ਵਿਆਖਿਆ ਹੈ। ਹਰ ਰੰਗ ਮਨ 'ਤੇ ਆਪਣਾ ਅਸਰ ਕਰਦਾ ਹੈ। ਜਿਹੜਾ ਰੰਗ ਮਨੁੱਖ ਨੂੰ ਬਹੁਤ ਚੰਗਾ ਲੱਗੇ, ਉਸ ਤੋਂ ਉਸ ਦੀ ਮਾਨਸਿਕ ਦਸ਼ਾ ਦਾ ਵੀ ਪਤਾ ਚੱਲਦਾ ਹੈ। ਇਹ ਵੀ ਮੈਂ ਅਰਜ਼ ਕਰ ਦਿਆਂ ਕਿ ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਬਹੁਤ ਸੋਹਣੇ ਢੰਗ ਨਾਲ ਖੋਲ੍ਹਿਆ ਹੈ।

ਰੰਗਾਂ ਦਾ ਵੀ ਅਸਰ ਹੁੰਦਾ ਹੈ, ਕੱਪੜਿਆਂ ਦਾ ਵੀ ਅਸਰ ਹੁੰਦਾ ਹੈ। ਇਹ ਕਿਸ ਤਰ੍ਹਾਂ ਹੋਵੇਗਾ ਕਿ ਤਨ ਉੱਤੇ ਕ੍ਰਿਪਾਨ ਪਾਈ ਹੋਵੇ, ਇਸ ਦਾ

ਕੋਈ ਸੰਸਕਾਰ ਨਾ ਬਣੇ? ਇਸ ਦਾ ਕੋਈ ਅਸਰ ਨਾ ਹੋਵੇ? ਇਸ ਤੋਂ ਸਿਪਾਹੀ-ਪੁਣਾ, ਬੀਰ-ਰਸ ਦਾ ਸੰਸਕਾਰ ਬਣਦਾ ਹੈ। ਵਕਤ ਸਿਰ ਕਿਸ ਤਰ੍ਹਾਂ ਆਪਣਾ ਬਚਾਉ ਕਰਨਾ, ਇਹ ਤਾਂ ਵਕਤ ਮੁਤਾਬਿਕ ਗੱਲ ਹੈ। ਪਰ ਆਪਣਾ ਬਚਾਉ ਕਰ ਸਕੀਏ, ਕੁਝ ਸੂਰਬੀਰਤਾ, ਕੁਝ ਜੋਸ਼ ਤਾਂ ਚਾਹੀਦਾ ਹੈ। ਇਹ ਬਿਨਾਂ ਕ੍ਰਿਪਾਨ ਤੋਂ ਨਹੀਂ ਮਿਲਦਾ।

1984 ਈ: ਵਿਚ ਦੋ-ਦੋ ਚਾਰ-ਚਾਰ ਬੰਦਿਆਂ ਨੇ ਕਾਨਪੁਰ, ਦਿੱਲੀ ਤੇ ਹੋਰ ਅਨੇਕਾਂ ਥਾਵਾਂ ਵਿਚ ਸਿੱਖਾਂ ਦੇ ਮੁਹੱਲਿਆਂ ਦੇ ਮੁਹੱਲੇ ਲੁੱਟ ਲਏ ਔਰ ਸੈਂਕੜੇ ਬੰਦਿਆਂ ਨੂੰ ਮਾਰ ਕੇ ਚਲੇ ਗਏ। ਸਿੱਖਾਂ 'ਚ ਬੀਰ-ਰਸ ਨਹੀਂ ਰਿਹਾ ਸੀ, ਕਿਉਂਕਿ ਸਿੱਖਾਂ ਨੇ ਬੜੇ ਚਿਰ ਦੀ ਕ੍ਰਿਪਾਨ ਛੱਡ ਦਿੱਤੀ ਸੀ। ਅਸੀਂ ਕੋਈ ਗੁਰੂ ਗੋਬਿੰਦ ਸਿੰਘ ਜੀ ਤੋਂ ਜ਼ਿਆਦਾ ਸਿਆਣੇ ਨਹੀਂ ਹਾਂ। ਇਹ ਪੰਜ ਕਕਾਰ ਜੋ ਉਨ੍ਹਾਂ ਦੀ ਦੇਣ ਤੇ ਬਖ਼ਸ਼ਿਸ਼ ਹੈ, ਇਹ ਪੰਜੇ ਕਕਾਰ ਪ੍ਰੇਰਨਾਦਾਇਕ ਹਨ। ਇਨ੍ਹਾਂ ਘੁੰਨਤਰਬਾਜ਼ਾਂ ਤੇ ਅਸ਼ਰਧਕ ਤਰਕਬਾਜ਼ਾਂ ਦੀਆਂ ਥੋਥੀਆਂ ਜਿਹੀਆਂ ਤਰਕਾਂ ਤੋਂ ਸਾਵਧਾਨ ਰਹਿਣਾ ਹੋਵੇਗਾ।

## 38. ਚਰਚਾ ਦੋ ਸਕੂਲਾਂ ਦੀ

ਸੰਨ ਸੰਤਾਲੀ ਵਿਚ ਜਦ ਦੇਸ ਦੀ ਵੰਡ ਹੋਈ ਤਾਂ ਅਸੀਂ ਅਲਵਰ ਆਏ। ਅਲਵਰ ਸਟੇਟ ਰਾਜੇ ਦੀ ਸੀ। ਉਸ ਸਮੇਂ ਮੇਰੀ ਉਮਰ ਬਾਰ੍ਹਾਂ ਸਾਢੇ ਬਾਰ੍ਹਾਂ ਸਾਲਾਂ ਦੀ ਸੀ। ਇਹ ਸਟੇਟਾਂ ਬਾਅਦ ਵਿਚ ਟੁੱਟੀਆਂ। ਰਾਜੇ ਦਾ ਹੁਕਮ ਸੀ ਕਿ ਜਿਤਨੇ ਨਾਬਾਲ.ਗ ਬੱਚੇ ਹਨ, ਸਭ ਨੂੰ ਸਕੂਲੇ ਭੇਜਿਆ ਜਾਏ ਔਰ ਸਭ ਦੇ ਖ਼ਰਚ ਪਾਣੀ ਦਾ ਇੰਤਜ਼ਾਮ ਰਾਜ ਘਰਾਣੇ ਵਿੱਚੋਂ ਹੋਵੇ। ਇਹ ਗੱਲ ਮੈਨੂੰ ਅਜੇ ਵੀ ਯਾਦ ਹੈ। ਮੈਂ ਵੀ ਸਕੂਲ ਗਿਆ ਤਾਂ ਪਹਿਲੀ ਕਲਾਸ ਵਿਚ ਮੈਨੂੰ ਬਿਠਾਇਆ ਗਿਆ, ਕਿਉਂਕਿ ਅਸੀਂ ਉਧਰੋਂ ਪਠਾਨਸਤਾਨ ਵਿੱਚੋਂ ਆਏ ਸਾਂ। ਉਧਰ ਉਰਦੂ ਫ਼ਾਰਸੀ ਸੀ। ਇਥੇ ਹਿੰਦੀ ਸੰਸਕ੍ਰਿਤ ਸੀ, ਇਹ ਭਾਸ਼ਾ ਮੈਨੂੰ ਨਾ ਆਵੇ, ਤਾਂ ਮੈਨੂੰ ਪਹਿਲੀ ਕਲਾਸ ਵਿਚ ਬਿਠਾਇਆ ਗਿਆ। ਮੇਰੇ ਨਾਲ ਦੇ ਜਿੰਨੇ ਬੱਚੇ ਸਨ, ਸਭ ਪਹਿਲੀ ਕਲਾਸ 'ਚ ਬਿਠਾਏ ਗਏ। ਹੁਣ ਬੜੀ ਸ਼ਰਮ ਆਵੇ, ਨਿੱਕੇ ਨਿੱਕੇ ਬੱਚਿਆਂ ਨਾਲ ਬੈਠੀਏ। ਪੰਜ ਸਾਲ ਦੇ ਬੱਚਿਆਂ ਨਾਲ ਬੈਠੀਏ। ਅਸੀਂ ਬਾਰ੍ਹਾਂ ਤੇਰ੍ਹਾਂ ਸਾਲ ਦੇ ਸਾਂ ਤੇ ਕਾ, ਖਾ, ਗਾ (क ख ग) ਪੜ੍ਹਨਾ ਪਿਆ। ਮੈਂ ਤਿੰਨ ਦਿਨ ਹੀ ਸਕੂਲ ਗਿਆ, ਚੌਥੇ ਦਿਨ ਨਹੀਂ ਗਿਆ। ਲੇਕਿਨ ਉਸ ਸਕੂਲ ਵਿਚ ਇਕ ਗੱਲ ਦਾ ਮੈਨੂੰ ਪਤਾ ਚੱਲਿਆ। ਚੌਥੀ ਕਲਾਸ ਦਾ ਇਕ ਬੱਚਾ ਸੀ, ਉਹ ਸਕੂਲ ਦੇ ਬੂਹੇ 'ਤੇ ਖੜ੍ਹਾ ਰਹਿੰਦਾ ਸੀ ਤੇ ਸਕੂਲ ਵਾਲੇ ਉਹਨੂੰ ਅੰਦਰ ਨਹੀਂ ਆਉਣ ਦਿੰਦੇ ਸਨ। ਉਹ ਤਰਲੇ ਲੈਂਦਾ ਸੀ, ਹੱਥ ਜੋੜਦਾ ਸੀ। ਹੈੱਡ ਮਾਸਟਰ ਨੇ ਵੀ ਕਿਹਾ—

ਨਹੀਂ। ਬਾਹਰ ਕੱਢੋ, ਇਹ ਨਹੀਂ ਆ ਸਕਦਾ। ਸੁਤੇ-ਸਿੱਧ ਜਦ ਮੈਂ ਪਤਾ ਕੀਤਾ ਤਾਂ ਮੈਨੂੰ ਪਤਾ ਚੱਲਿਆ ਕਿ ਸਟੇਟ ਦਾ ਇਕ ਨਿਯਮ ਹੈ, ਕਾਨੂੰਨ ਹੈ ਕਿ ਜਿਹੜਾ ਬੱਚਾ ਤਿੰਨ ਸਾਲ ਫ਼ੇਲ੍ਹ ਹੋ ਜਾਏ, ਇੱਕੋ ਹੀ ਕਲਾਸ ਵਿਚ ਬੈਠਾ ਰਹੇ, ਉਹਦੇ ਲਈ ਸਕੂਲ ਦੇ ਦਰਵਾਜ਼ੇ ਬੰਦ ਕਰ ਦਿੱਤੇ ਜਾਂਦੇ ਹਨ। ਉਹਨੂੰ ਆਖਿਆ ਜਾਂਦਾ ਹੈ, ਕੋਈ ਹੋਰ ਕੰਮ ਕਰ ਲੈ। ਨਾ ਸਕੂਲ ਦਾ ਵਕਤ ਜ਼ਾਇਆ ਕਰ, ਨਾ ਟੀਚਰਾਂ ਦਾ ਵਕਤ ਜ਼ਾਇਆ ਕਰ, ਨਾ ਆਪਣੀ ਜ਼ਿੰਦਗੀ ਬਰਬਾਦ ਕਰ। ਤੂੰ ਕੋਈ ਹੋਰ ਕੰਮ ਸਿੱਖ ਲੈ। ਇਹ ਪੜ੍ਹਾਈ ਲਿਖਾਈ ਤੇਰੇ ਵੱਸ ਦੀ ਗੱਲ ਨਹੀਂ ਏ। ਤਿੰਨ ਸਾਲ ਤੋਂ ਇੱਕੋ ਹੀ ਕਲਾਸ ਵਿਚ ਬੈਠਾ ਏ। ਉਹ ਤੀਜੀ ਦਫ਼ਾ ਫ਼ੇਲ੍ਹ ਹੋਇਆ ਸੀ। ਤਾਂ ਸਕੂਲ ਦੇ ਦਰਵਾਜ਼ੇ ਉਸ ਲਈ ਬੰਦ ਹੋ ਗਏ। ਮੈਂ ਹੈਰਾਨ ਹੋਇਆ।

ਫਿਰ ਜਦ ਮੈਂ ਇਸ ਧਾਰਮਿਕ ਲਾਈਨ ਵਿਚ ਆਇਆ, ਮੈਨੂੰ ਇਸ ਪਾਸੇ ਸਮਾਂ ਲੈ ਆਇਆ। ਗੁਰੂ ਦੀ ਕਿਰਪਾ ਹੈ, ਰਹਿਮਤ ਹੈ। ਮੈਂ ਦੇਖ ਕੇ ਹੈਰਾਨ ਹੋਇਆ, ਕਥਾ ਕਰਦਿਆਂ ਮੈਨੂੰ ਚਾਲ੍ਹੀ ਪੰਜਤਾਲੀ ਸਾਲ ਹੋ ਗਏ ਨੇ। ਕਈ ਸ਼ਹਿਰਾਂ ਵਿਚ ਮੇਰਾ ਚਾਲ੍ਹੀ ਪੰਜਤਾਲੀ ਸਾਲਾਂ ਤੋਂ ਨਾਗ਼ਾ ਨਹੀਂ ਪਿਆ। ਮੈਂ ਹਰ ਸਾਲ ਜਾਨਾਂ। ਚਾਲ੍ਹੀ ਸਾਲ ਜਿਥੇ ਬੰਦੇ ਪਹਿਲੇ ਬੈਠੇ ਸਨ ਨਾ, ਅੱਜ ਵੀ ਉਥੇ ਹੀ ਉਨ੍ਹਾਂ ਦੀ ਸੁਰਤ ਹੈ, ਸੁਰਤ ਦਾ ਵਿਕਾਸ ਹੀ ਨਹੀਂ। ਮੈਂ ਕਿਹਾ ਕਿ ਇਨ੍ਹਾਂ ਲਈ ਵੀ ਕੁਝ ਨਿਯਮ ਹੋਣੇ ਚਾਹੀਦੇ ਨੇ। ਗੁਰਦੁਆਰਿਆਂ ਵਿਚ ਇਹ ਚਾਲ੍ਹੀ ਸਾਲ ਤੋਂ ਹੀ ਫ਼ੇਲ੍ਹ ਹੋ ਰਹੇ ਨੇ। ਉਹ ਤਾਂ ਤਿੰਨ ਸਾਲ ਫ਼ੇਲ੍ਹ ਹੋਇਆ ਤੇ ਸਕੂਲ ਦੇ ਦਰਵਾਜ਼ੇ ਬੰਦ ਹੋ ਗਏ। ਕਿਉਂਕਿ ਨਿਯਮ ਬਣ ਗਿਆ ਸੀ ਕਿ ਇਹੋ ਜਿਹੇ ਸਕੂਲ ਦਾ ਸਮਾਂ ਜ਼ਾਇਆ ਕਰਦੇ ਨੇ। ਇਨ੍ਹਾਂ ਨੂੰ ਵੇਖ ਕੇ ਬਾਕੀ ਦੇ ਬੱਚਿਆਂ 'ਤੇ ਮਾੜਾ ਅਸਰ ਪੈਂਦਾ ਹੈ। ਉਸ ਵਕਤ ਸਟੇਟ ਦਾ ਇਹ ਕਾਨੂੰਨ ਸੀ। ਹੁਣ ਤਾਂ ਨਹੀਂ ਹੈ। ਗੱਲ ਖ਼ਤਮ ਹੋ ਗਈ। ਸਟੇਟਾਂ ਖ਼ਤਮ ਹੋ ਗਈਆਂ। ਤਿੰਨ ਸਾਲ ਇਕ ਬੱਚਾ ਜੇਕਰ ਫ਼ੇਲ੍ਹ ਹੋ ਜਾਏ, ਸਕੂਲ ਦੇ ਦਰਵਾਜ਼ੇ ਉਸ ਲਈ ਬੰਦ ਕਰ ਦਿੱਤੇ ਜਾਂਦੇ ਸਨ। ਬਈ ਦੂਜੇ ਬੱਚਿਆਂ 'ਤੇ ਮਾੜਾ ਅਸਰ ਪੈਂਦਾ ਹੈ ਤੇ ਦੂਸਰਾ ਇਸ ਦੇ ਅੰਦਰ ਪੜ੍ਹਾਈ ਦਾ ਕੋਈ ਸ਼ੌਕ ਨਹੀਂ। ਕੋਈ ਹੋਰ ਕੰਮ ਕਰੇ। ਕੁਝ ਹੋਰ ਕੰਮ ਸਿੱਖੇ। ਚਾਲ੍ਹੀ ਚਾਲ੍ਹੀ, ਪੰਜਾਹ ਪੰਜਾਹ ਸਾਲ ਤੋਂ ਮੈਂ ਦੇਖਦਾਂ, ਕਈ ਬੰਦੇ ਮੰਦਰ, ਮਸਜਿਦ, ਗੁਰਦੁਆਰੇ 'ਚ ਇੰਜ ਫ਼ੇਲ੍ਹ ਹੀ ਨੇ, ਉਥੇ ਦੇ ਉਥੇ ਹੀ ਨੇ। ਚਾਲ੍ਹੀ ਸਾਲ ਪਹਿਲੇ ਵੀ ਕਰੋਧੀ, ਹੁਣ ਵੀ ਕਰੋਧੀ ਨੇ। ਚਾਲ੍ਹੀ ਸਾਲ ਪਹਿਲੇ ਵੀ ਭੈ-ਭੀਤ ਸਨ, ਅੱਜ ਵੀ ਭੈ-ਭੀਤ ਨੇ। ਚਾਲ੍ਹੀ ਸਾਲ ਪਹਿਲੇ ਵੀ ਬੇਈਮਾਨ ਸਨ, ਅੱਜ ਵੀ ਬੇਈਮਾਨ ਨੇ। ਚਾਲ੍ਹੀ ਸਾਲ ਪਹਿਲੇ ਝੂਠੇ ਸਨ, ਅੱਜ ਵੀ ਝੂਠੇ ਹਨ। ਬਾਰ ਬਾਰ ਫ਼ੇਲ੍ਹ, ਬਾਰ ਬਾਰ ਫ਼ੇਲ੍ਹ। ਹੈਰਾਨਗੀ ਹੁੰਦੀ ਹੈ ਔਰ ਆਪ ਸੁਣ ਕੇ ਹੈਰਾਨ ਹੋਵੋਗੇ, ਗੁਰਬਾਣੀ ਇਹ ਕਹਿੰਦੀ ਹੈ—ਕਈ ਜਨਮਾਂ ਤੋਂ

ਬੈਠੇ ਹਾਂ। ਕਈ ਜਨਮਾਂ ਤੋਂ ਫ਼ੇਲ੍ਹ। ਨਿਕਲ ਹੀ ਨਹੀਂ ਸਕੇ। ਕਾਲ ਤੋਂ ਅਕਾਲ ਵਿਚ ਜਾਣਾ ਸੀ, ਆਪਣੇ ਅਸਲ ਘਰ ਜਾਣਾ ਸੀ। ਤਨ ਕਾਲ ਦਾ ਹਿੱਸਾ ਹੈ, ਇਹ ਤਾਂ ਕਾਲ ਵਿਚ ਰਹਿਣਾ ਹੈ। ਪਰ ਮਨ ਨੇ ਕਾਲ ਵਿੱਚੋਂ ਨਿਕਲਣਾ ਹੈ। ਸਾਨੂੰ ਜ਼ਰੂਰ ਸੋਚਣਾ ਪਏਗਾ ਕਿ ਅਸੀਂ ਅਧਿਆਤਮਿਕ ਤੌਰ 'ਤੇ ਕਿਤੇ ਪਹੁੰਚੇ ਹਾਂ ਜਾਂ ਅੱਜ ਵੀ ਉਥੇ ਦੇ ਉਥੇ ਹੀ ਹਾਂ।

## 39. ਝੰਜੋੜਨਾ

ਗੁਰੂ ਦਾ ਮੰਤਰ ਕੰਨਾਂ ਰਾਹੀਂ ਅੰਦਰ ਜਾਏਗਾ, ਹੋਰ ਕੋਈ ਤਰੀਕਾ ਨਹੀਂ। ਕੁਝ ਭੋਲੇ ਲੋਕ! ਜਿਨ੍ਹਾਂ ਨੂੰ ਸਮਝ ਨਹੀਂ ਏਂ, ਮੈਨੂੰ ਕਹਿਣ ਲੱਗੇ ਕਿ ਗਿਆਨੀ ਜੀ! ਸਾਡੇ ਗੁਰੂ ਦੀ ਇਹ ਮਹਾਨਤਾ ਹੈ, ਉਹ ਮੰਤਰ ਕੰਨਾਂ ਵਿਚ ਦਿੰਦੇ ਨੇ। ਮੈਂ ਉਨ੍ਹਾਂ ਨੂੰ ਆਖਿਆ—ਤੁਸੀਂ ਮੈਨੂੰ ਐਸਾ ਗੁਰੂ ਦੱਸੋ, ਜਿਹਨੇ ਮੰਤਰ ਅੱਖਾਂ ਵਿਚ ਦਿੱਤਾ ਹੋਵੇ ਜਾਂ ਨੱਕ ਵਿਚ ਦਿੱਤਾ ਹੋਵੇ। ਮੰਤਰ ਕੰਨ ਹੀ ਸੁਣਨਗੇ, ਹੋਰ ਕੌਣ ਸੁਣੇਗਾ! ਮੰਤਰ ਦਾ ਮਤਲਬ ਕੀ ਹੈ—ਬੋਲ, ਸ਼ਬਦ। ਇਹ ਸੁਣ ਕੇ ਅੱਗੋਂ ਕਹਿੰਦੇ—ਹੈਂ ? ਇਹ ਮਤਲਬ ਹੈ! ਮੈਂ ਕਿਹਾ—ਜੇਕਰ ਤੁਹਾਨੂੰ ਸਮਝ ਆਉਂਦਾ, ਤਾਂ ਤੁਸੀਂ ਪਾਖੰਡੀ ਹੀ ਬਣਨਾ ਸੀ। ਮਤਲਬ ਸਮਝ ਨਹੀਂ ਆਇਆ, ਅਰਥ ਦਾ ਤੁਹਾਨੂੰ ਪਤਾ ਨਹੀਂ ਚੱਲਿਆ। ਮੰਤਰ ਤੇ ਬੋਲ, ਕੰਨਾਂ ਨੇ ਹੀ ਸੁਣਨੇ ਨੇ, ਹੋਰ ਕਿਸ ਨੇ ਸੁਣਨੈ ? ਲੋਕ ਅਕਲ ਦੀਆਂ ਅੱਖਾਂ ਬੰਦ ਕਰ ਕੇ ਅੰਧਿਆਂ ਵਾਂਗ ਭਟਕ ਰਹੇ ਨੇ ਤੇ ਚਾਲਾਕ ਲੋਕ ਇਨ੍ਹਾਂ ਵਿਚਾਰਿਆਂ ਦਾ ਹੱਥ ਫੜ ਕੇ ਆਪਣੇ ਪਿੱਛੇ ਲਾਈ ਫਿਰਦੇ ਨੇ। ਆਪਣੇ ਸਤਿਗੁਰੂ ਜੀ ਦੇ ਉਪਕਾਰ ਵਿਸਾਰ ਕੇ ਅਕ੍ਰਿਤਘਣ ਹੋ ਰਹੇ ਨੇ। ਗੁਰਵਾਕ ਹੈ:

**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥**
**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥** *(ਸਲੋਕ ਮ: ੨, ਪੰਨਾ 954)*

## 40. ਜਗਦੇ ਹੋਏ ਦੀਵੇ ਤੇ ਖਿੜੇ ਹੋਏ ਫੁੱਲ

ਸਾਰੀ ਸਾਰੀ ਰਾਤ ਗੁਰ-ਮੰਤਰ ਜਪਣ ਵਾਲੇ ਬਾਬਾ ਸੁੰਦਰ ਸਿੰਘ ਜੀ ਅਲੀਬੇਗ, ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ, ਬਾਬਾ ਜਵਾਲਾ ਸਿੰਘ ਹਰਖੋਵਾਲ, ਅਕਾਲੀ ਕੌਰ ਸਿੰਘ ਕਸ਼ਮੀਰ, ਬਾਬਾ ਕਰਮ ਸਿੰਘ ਹੋਤੀ ਮਰਦਾਨ, ਬਾਬਾ ਨਿਧਾਨ ਸਿੰਘ ਹਜ਼ੂਰ ਸਾਹਿਬ—ਤੁਸੀਂ ਗਿਣਤੀ ਕਰਦੇ ਜਾਓ। ਇਹ ਐਸੇ

ਜਗਦੇ ਦੀਵੇ ਸਨ, ਜਿਨ੍ਹਾਂ ਨੇ ਗੁਰਮਤਿ ਦਾ ਚਾਨਣਾ, ਜਲ ਕੇ, ਜਗ ਕੇ ਚਾਰੋਂ ਤਰਫ਼ ਫੈਲਾਇਆ ਹੋਇਆ ਸੀ। ਅੱਜ ਗੁਰ-ਮੰਤਰ ਦਾ ਅਭਿਆਸ ਨਹੀਂ ਰਿਹਾ। ਉਂਜ ਸੰਤਾਂ ਦੀ, ਜਿਨ੍ਹਾਂ ਨਾਲ 'ਸੰਤ' ਲਫ਼ਜ਼ ਜੁੜਿਆ ਹੋਇਐ, ਇਨ੍ਹਾਂ ਦੀ ਕਮੀ ਨਹੀਂ। ਉਸ ਸਮੇਂ ਨਾਲੋਂ ਅੱਠ ਗੁਣਾਂ ਜ਼ਿਆਦਾ ਨੇ, ਪਰ ਜਪ ਨਹੀਂ ਏ। ਇਹ 'ਸੰਤ' ਚਾਨਣਾ ਨਹੀਂ ਨੇ। ਮੈਂ ਇਹ ਨਹੀਂ ਕਹਿ ਰਿਹਾ ਕਿ ਬੀਜ ਨਾਸ਼ ਹੋ ਗਿਆ ਹੈ। ਇਹ ਹੋ ਹੀ ਨਹੀਂ ਸਕਦਾ। ਜਿਸ ਦਿਨ ਬੀਜ ਨਾਸ਼ ਹੋ ਗਿਆ, ਸ਼ਾਇਦ ਧਰਤੀ ਹੀ ਨਹੀਂ ਰਹੇਗੀ। ਅਭਿਆਸ ਹੈ, ਅਭਿਆਸੀ ਹੈਨ। ਉਸ ਜ਼ਮਾਨੇ ਦੀ ਨਿਸਬਤ ਥੋੜ੍ਹੇ ਨੇ, ਬਹੁਤ ਘੱਟ ਨੇ। ਉਦੋਂ ਸਿੱਖ ਜਗਤ ਦੇ ਹਰ ਕੋਨੇ ਵਿਚ ਇਸ ਤਰ੍ਹਾਂ ਦੇ ਜਗਦੇ ਦੀਵੇ ਮੌਜੂਦ ਸਨ। ਜੋ ਦੱਸਦੇ ਸਨ ਕਿ ਗੁਰਮਤਿ ਕੀ ਏ ? ਅਭਿਆਸ ਕੀ ਏ ? ਜਪ ਕੀ ਏ ? ਔਰ ਆਮ ਗ੍ਰਿਹਸਥੀਆਂ ਵਿਚ ਵੀ ਬਹੁਤ ਸਨ। ਹੁਣ ਗ੍ਰਿਹਸਥੀਆਂ ਵਿਚ ਵੀ ਥੋੜ੍ਹੇ ਨੇ। ਕਾਰੋਬਾਰੀ ਬੰਦਿਆਂ ਵਿਚ ਵੀ ਬਹੁਤ ਥੋੜ੍ਹੇ ਨੇ। ਹੈਨ ਪਰ ਬਹੁਤ ਥੋੜ੍ਹੇ। ਸਰਦਾਰ ਬਹਾਦਰ ਸਿੰਘ ਕਾਨਪੁਰ ਵਿਚ ਕੱਪੜੇ ਦਾ ਹੀ ਵਪਾਰੀ ਏ। (ਅੱਜ-ਕੱਲ੍ਹ ਰਿਹਾਇਸ਼ ਲੁਧਿਆਣੇ ਹੈ)। ਇਹ ਗਿਆਰਾਂ ਵਜੇ ਦੁਕਾਨ ਖੋਲ੍ਹਦਾ ਤੇ ਚਾਰ ਵਜੇ ਬੰਦ ਕਰ ਦਿੰਦਾ। ਸਮਾਧੀ ਲੀਨ ਪੁਰਸ਼ ਹੈ। ਜੈਨੀ ਹਿੰਦੂ ਉਸ ਦੇ ਦਰਸ਼ਨ ਕਰਨ ਲਈ ਉਸ ਦੀ ਦੁਕਾਨ 'ਤੇ ਜਾਂਦੇ ਨੇ। ਕਹਿੰਦੇ—ਪੁਰਖਾ! ਤੈਨੂੰ ਵੇਖ ਕੇ ਪਤਾ ਚੱਲਦੈ, ਗੁਰੂ ਨਾਨਕ ਜੀ ਕੌਣ ਨੇ। ਜਦ ਚੌਰਾਸੀ ਵਿਚ ਫ਼ਸਾਦ ਹੋਏ, ਅੱਗਾਂ ਲੱਗੀਆਂ, ਕਾਨਪੁਰ ਵਿਚ ਅਨੇਕਾਂ ਬੰਦੇ ਮਾਰੇ ਗਏ। ਕਰੋੜਾਂ ਦੀ ਧਨ ਸੰਪਦਾ ਲੁੱਟੀ ਗਈ। ਇਹ ਰੋਜ਼ਾਨਾ ਸਵੇਰੇ ਅੰਮ੍ਰਿਤ ਵੇਲੇ ਆਪਣੇ ਘਰ ਗੁਰ-ਮੰਤਰ ਦਾ ਅਭਿਆਸ ਕਰ ਕੇ ਗੰਗਾ ਨਦੀ ਦੇ ਤੱਟ 'ਤੇ ਚਲਾ ਜਾਂਦਾ। ਸ਼ਹਿਰ ਦੇ ਕੋਲ ਗੰਗਾ ਨਦੀ ਵਗਦੀ ਹੈ। ਫਿਰ ਦੋ ਘੰਟੇ ਉਥੇ ਬੈਠਦਾ। ਫਿਰ ਉਥੋਂ ਸਿੱਧਾ ਦੁਕਾਨ 'ਤੇ ਚਲਿਆ ਜਾਂਦਾ।

ਇਨ੍ਹਾਂ ਨੂੰ ਏਨਾ ਨਹੀਂ ਸੀ ਪਤਾ ਕਿ ਫ਼ਸਾਦ ਹੋ ਗਏ ਨੇ। ਘਰ ਲੁੱਟੇ ਜਾ ਰਹੇ ਨੇ, ਅੱਗਾਂ ਲਾਈਆਂ ਜਾ ਰਹੀਆਂ ਨੇ। ਜਦ ਬਜ਼ਾਰ ਵਿਚ ਪਹੁੰਚਿਆ ਤਾਂ ਸਾਰਾ ਬਜ਼ਾਰ ਬੰਦ ਸੀ। ਜਦੋਂ ਅਸਲੀਅਤ ਦਾ ਪਤਾ ਚੱਲਿਆ, ਫਿਰ ਇਨ੍ਹਾਂ ਘਰ ਦੀ ਤਰਫ਼ ਰੁਖ਼ ਕਰ ਲਿਆ। ਇਧਰ ਅੱਗਾਂ ਲੱਗੀਆਂ, ਉਧਰ ਅੱਗਾਂ ਲੱਗੀਆਂ। ਪੁਲਿਸ ਵੀ ਦੰਗਾਕਾਰੀਆਂ ਨਾਲ ਸਹਿਮਤ ਸੀ ਤੇ ਪੁਲਿਸ ਵੀ ਲੁੱਟਦੀ ਪਈ ਸੀ। ਪੁਲਸੀਆਂ ਨੇ ਸਰਦਾਰ ਬਹਾਦਰ ਸਿੰਘ ਨੂੰ ਦੇਖਿਆ, ਜੀਪ ਰੋਕੀ ਤੇ ਚੁੱਕ ਕੇ ਬਿਠਾ ਲਿਆ। ਤੇ ਕਿਹਾ ਕਿ ਸੰਤ ਜੀ ਕਿਥੇ ਪਏ ਫਿਰਦੇ ਓ, ਮਾਰੇ ਜਾਉਗੇ। ਹਾਲਾਤ ਨਹੀਂ ਦੇਖਦੇ ਪਏ! ਹੁਣ ਅਸੀਂ ਤੁਹਾਨੂੰ ਘਰ ਨਹੀਂ ਪਹੁੰਚਾ ਸਕਦੇ। ਕਿਉਂਕਿ ਉਹ ਸਾਰਾ ਇਲਾਕਾ ਸਿੰਘਾਂ ਦਾ ਹੈ, ਉਥੇ ਅੱਗ ਲੱਗੀ ਹੋਈ ਹੈ। ਤੁਸੀਂ ਥਾਣੇ ਰਹੋ, ਤੁਹਾਨੂੰ ਅਸੀਂ ਕੱਲ੍ਹ ਘਰ ਪਹੁੰਚਾ ਦਿਆਂਗੇ। ਪੁਲਿਸ! ਜਿਹੜੀ ਲੁੱਟਦੀ ਪਈ ਸੀ, ਗੁਸਤਾਖ਼ੀ ਮੁਆਫ਼, ਜੋ ਅੱਗਾਂ ਲਾਉਣ ਵਿਚ

ਸਹਿਮਤ ਸੀ, ਉਹੋ ਪੁਲੀਸ ਭਾਈ ਬਹਾਦਰ ਸਿੰਘ ਦੀ ਮੱਦਦ ਕਰਦੀ ਪਈ ਹੈ। ਉਹ ਥਾਣੇ ਬੈਠਾ ਰਿਹਾ ਔਰ ਉਸ ਥਾਣੇਦਾਰ ਦਾ ਕਹਿਣਾ—ਇਹ ਸਿੰਘ ਦਸ ਬਾਰ੍ਹਾਂ ਘੰਟੇ ਥਾਣੇ ਰਹਿਆ। ਇਹਨੇ ਥਾਣੇ ਨੂੰ ਮੰਦਰ ਬਣਾ ਦਿੱਤਾ। ਇਹਨੂੰ ਵੇਖ ਕੇ ਸਾਨੂੰ ਰੱਬ ਯਾਦ ਆਉਂਦਾ ਸੀ। ਸਵੇਰੇ ਘਰ ਛੱਡ ਕੇ ਆਏ। ਘਰ ਵਿਚ ਰੋਣਾ ਪਿੱਟਣਾ ਵੀ ਸ਼ੁਰੂ ਹੋ ਗਿਆ ਸੀ। ਭਾਵੇਂ ਘਰ ਵਿਚ ਉਸ ਦੀ ਪਤਨੀ ਸੀ ਅਤੇ ਇਕ ਬੱਚੀ ਸੀ। ਉਨ੍ਹਾਂ ਸੋਚਿਆ ਕਿ ਜਿਹੜੇ ਹਾਲਾਤ ਵਾਪਰ ਰਹੇ ਨੇ, ਸ਼ਾਇਦ ਉਸ ਦੀ ਭੇਟ ਹੋ ਗਏ! ਪਰ ਨਹੀਂ, ਪੁਲਿਸ ਸਵੇਰੇ ਸਹੀ ਸਲਾਮਤ ਘਰ ਪਹੁੰਚਾ ਗਈ। ਕੁਝ ਸਿਆਣਿਆਂ ਨੇ ਇਹਨੂੰ ਕਿਹਾ, ਕਾਨਪੁਰ ਤੋਂ ਸਿੰਘ ਜਾ ਰਹੇ ਨੇ, ਤੁਸੀਂ ਵੀ ਚਲੋ। ਪਰ ਇਨ੍ਹਾਂ ਦੀ ਜ਼ੁਬਾਨ ਤੋਂ ਏਹੀ ਬੋਲ ਨਿਕਲੇ :

**ਐਥੇ ਉਥੇ ਰਖਵਾਲਾ॥**

ਜੋ ਉਥੇ ਹੈ, ਉਹ ਇਥੇ ਹੈ, ਜੋ ਇਥੇ ਹੈ, ਉਹ ਉਥੇ ਹੈ। ਜੋ ਇਥੇ ਨਹੀਂ ਰੱਖਿਆ ਕਰ ਸਕਦਾ, ਉਹ ਉਥੇ ਵੀ ਰੱਖਿਆ ਨਹੀਂ ਕਰੇਗਾ। ਮੈਂ ਨਹੀਂ ਜਾਣਾ। ਮੈਂ ਇਥੇ ਹੀ ਰਹਾਂਗਾ।

ਜਾਣੀ ਕਿ ਮੈਂ ਸੁਭਾਵਿਕ ਹੀ ਇਹ ਇਸ ਲਈ ਕਹਿੰਦਾ ਹਾਂ ਕਿ ਗ੍ਰਿਹਸਥੀਆਂ ਵਿਚ ਵੀ ਨਾਮ ਅਭਿਆਸੀਆਂ ਦਾ ਬੀਜ ਨਾਸ਼ ਨਹੀਂ। ਜੈਨ ਧਰਮ ਦੇ ਚੰਗੇ ਚੰਗੇ ਲਾਲੇ, ਜੋ ਇਹਦੇ ਨੇੜੇ ਤੇੜੇ ਕੱਪੜੇ ਦੇ ਦੁਕਾਨਦਾਰ ਨੇ, ਉਹ ਇਹਦੇ ਕੋਲ ਬੈਠ ਕੇ ਸਕੂਨ ਮਹਿਸੂਸ ਕਰਦੇ ਨੇ। ਕਹਿੰਦੇ ਸੰਤ ਜੀ ਦੇ ਦਰਸ਼ਨ ਕਰ ਆਈਏ। ਗ੍ਰਿਹਸਥੀ ਨੇ, ਜਪ ਦੀ ਮੂਰਤੀ ਨੇ। ਤਿਆਗੀਆਂ ਵਿਚ ਵੀ ਦੋ ਚਾਰ ਹਨ, ਜੋ ਗ੍ਰਿਹਸਥੀ ਨਹੀਂ ਨੇ—ਬੀਜ ਨਾਸ਼ ਨਹੀਂ ਹੋਇਆ। ਮੈਂ ਇਸ ਲਈ ਕਹਿੰਨਾਂ ਕਿ ਕਿਤੇ ਨਿਰਾਸ਼ਾ ਜਾਂ ਉਦਾਸੀ ਨਾ ਛਾ ਜਾਵੇ ਕਿ ਕੁਛ ਵੀ ਨਹੀਂ ਹੈ। ਗੁਰੂ ਨਾਨਕ ਦੇਵ ਜੀ ਦੇ ਬਗ਼ੀਚੇ 'ਚ ਅਜੇ ਵੀ ਕੁਝ ਬੂਟੇ ਐਸੇ ਹੈਨ, ਜੋ ਮਹਿਕਦੇ ਪਏ ਨੇ, ਹਰੇ ਭਰੇ ਨੇ। ਇਹ ਗੱਲ ਵੱਖਰੀ ਹੈ, ਗੁਰੂ ਅਰਜਨ ਦੇਵ ਜੀ ਆਪ ਪਏ ਕਹਿੰਦੇ ਨੇ :

**ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥**

*(ਆਸਾ ਮਹਲਾ ੫, ਪੰਨਾ 384)*

ਤ੍ਰਿਸ਼ਨਾ ਦੀ ਐਸੀ ਅੱਗ ਹੈ ਜਿਸ ਨੇ ਬਗ਼ੀਚਿਆਂ ਦੇ ਬਗ਼ੀਚੇ ਜਲਾ ਕੇ ਖ਼ਾਕ ਕਰ ਦਿੱਤੇ ਨੇ, ਪਰ ਫਿਰ ਵੀ ਕੋਈ ਹਰਾ ਭਰਾ ਖੜਾ ਹੈ। ਜਿਹਨੂੰ ਫੁੱਲ ਵੀ ਲੱਗੇ ਨੇ, ਮਹਿਕ ਵੀ ਹੈ, ਫਲ ਵੀ ਲੱਗੇ ਨੇ। ਅੱਗ ਤੋਂ ਬੱਚ ਗਿਆ ਔਰ ਉਨ੍ਹਾਂ ਹਰੇ ਭਰੇ ਬੂਟਿਆਂ ਨੂੰ ਵੇਖ ਕੇ ਅੰਦਾਜ਼ਾ ਲੱਗਦਾ ਹੈ ਕਿ ਹਰਿਆਵਲ ਹੁੰਦੀ ਏ, ਸਮਾਧੀ ਹੁੰਦੀ ਏ, ਨਾਮ ਰਸ ਹੁੰਦਾ ਹੈ, ਪਰਮ ਅਨੰਦ ਹੁੰਦਾ ਹੈ। ਇਸ ਲਈ ਸਿਮਰਨ ਕਰਨ ਦਾ ਸੁਭਾਅ ਬਣਾਉਣਾ ਚਾਹੀਦਾ ਏ, ਅਨੰਦ ਹੈ।

# 41. ਬਗ਼ਦਾਦ ਦੀ ਯਾਦਗਾਰ

ਬਗ਼ਦਾਦ ਦੇ ਫ਼ਕੀਰ ਦਸਤਗੀਰ ਨੇ ਗੁਰੂ ਨਾਨਕ ਦੇਵ ਜੀ ਦੇ ਕਦਮਾਂ 'ਤੇ ਸਿਰ ਰੱਖਿਆ। ਯਾਦਗਾਰੀ ਦੇ ਤੌਰ 'ਤੇ ਉਸ ਨੇ ਇਕ ਸੰਗਮਰਮਰ ਦੀ ਫੜੀ (ਤਖ਼ਤੀ) ਉਥੇ ਲਗਵਾਈ ਸੀ, ਅਜੇ ਤਕ ਲੱਗੀ ਹੋਈ ਹੈ। ਹੁਣ ਤਾਂ ਹਜ਼ਾਰਾਂ ਸਿੱਖਾਂ ਨੇ ਦਰਸ਼ਨ ਕੀਤੇ ਨੇ। ਮੈਨੂੰ ਵੀ ਦੋ ਤਿੰਨ ਦਫ਼ਾ ਜਾਣ ਦਾ ਮੌਕਾ ਮਿਲਿਐ। ਉਥੇ ਸਦਾਮ ਹੁਸੈਨ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦੀ ਇਜਾਜ਼ਤ ਦੇ ਦਿੱਤੀ ਸੀ। ਹੁਣ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਮੈਂ ਜਦ ਪਹਿਲੇ ਪਹਿਲ ਉਥੇ ਗਿਆ ਸਾਂ ਤਾਂ ਉਸ ਥੜ੍ਹੇ 'ਤੇ ਇਕ ਪੋਥੀ ਰੱਖ ਆਇਆ ਸਾਂ ਤੇ ਉਥੋਂ ਦੇ ਮਜੌਰ (ਸੇਵਾਦਾਰ) ਨੂੰ ਕਿਹਾ ਸੀ ਕਿ ਇਹ ਗੁਰੂ ਨਾਨਕ ਦੇਵ ਜੀ ਦਾ ਪਾਕ ਕਲਾਮ ਹੈ, ਸੰਭਾਲ ਕੇ ਰੱਖੀਂ। ਉਹਨੇ ਸਿਰ 'ਤੇ ਉਹ ਪੋਥੀ ਰੱਖ ਲਈ ਸੀ। ਬੜਾ ਸਤਿਕਾਰ ਕੀਤਾ ਸੀ। ਪਰ ਬਾਅਦ ਵਿਚ ਬਹੁਤ ਸਾਰੇ ਸਿੰਘ ਪੰਜਾਬ 'ਚੋਂ ਗਏ। ਉਨ੍ਹਾਂ ਦੀ ਮੰਗ 'ਤੇ ਉਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਵੀ ਹੋ ਗਿਆ। ਸ਼ੁਕਰਵਾਰ ਦੇ ਸ਼ੁਕਰਵਾਰ ਸਤਿਸੰਗੀ ਉਥੇ ਜਾ ਕੇ ਸਤਿਸੰਗ ਵੀ ਕਰਦੇ ਨੇ, ਥੜ੍ਹਾ ਮੌਜੂਦ ਹੈ। ਉਸ ਥੜ੍ਹੇ ਉੱਤੇ ਜਿਹੜੀ ਗੁਰੂ ਨਾਨਕ ਦੇਵ ਜੀ ਦੀ ਉਪਮਾ ਲਿਖੀ ਹੋਈ ਹੈ, ਉਹ ਹਰੇਕ ਕੋਲੋਂ ਪੜ੍ਹੀ ਨਹੀਂ ਜਾਂਦੀ। ਕਿਉਂਕਿ ਪੰਜ ਸੌ ਸਾਲ ਪੁਰਾਣੀ ਅਰਬੀ ਏ। ਉਸ ਉਪਰ ਜਿਹੜੀ ਲਾਈਨ ਏ, ਉਹ ਤਾਂ ਫ਼ਾਰਸੀ ਉਰਦੂ ਪੜ੍ਹਿਆ ਹੋਇਆ ਪੜ੍ਹ ਸਕਦਾ ਹੈ। ਉਹ ਮੈਂ ਪੜ੍ਹ ਲਈ ਸੀ। ਉਪਰ ਮੋਟੇ ਹਰਫ਼ਾਂ ਵਿਚ ਲਿਖਿਆ ਹੋਇਆ ਹੈ : "ਰੱਬੁਲ ਮਜ਼ੀਦ ਹਜ਼ਰਤ ਬਾਬਾ ਨਾਨਕ" ਬੜੇ ਸੁੰਦਰ ਲਫ਼ਜ਼ਾਂ ਵਿਚ ਲਿਖਿਆ ਹੋਇਆ ਹੈ। ਕਦੀ ਤੁਹਾਡਾ ਹਵਾਈ ਜਹਾਜ਼ ਰਾਹੀਂ ਵਾਇਆ ਬਗ਼ਦਾਦ ਤੋਂ ਕਿਸੇ ਪਾਸੇ ਜਾਣਾ ਹੋਵੇ ਤੇ ਜੇਕਰ ਦੋ ਚਾਰ ਘੰਟੇ ਦਾ ਉਥੇ ਸਟਾਪ (stop) ਹੋਵੇ, ਤਾਂ ਗੁਰੂ ਚਰਨਾਂ ਦੀ ਛੋਹ ਨਾਲ ਨਿਵਾਜੇ ਇਸ ਅਸਥਾਨ ਦੇ ਜ਼ਰੂਰ ਦਰਸ਼ਨ ਕਰਿਓ। ਬਗ਼ਦਾਦ ਏਅਰਪੋਰਟ ਤੋਂ ਇਸ ਥੜ੍ਹੇ ਤਕ ਦਾ ਰਸਤਾ ਸਿਰਫ਼ ਪੰਦਰਾਂ ਮਿੰਟ ਦਾ ਹੈ। ਉਥੇ ਇਸ ਜਗ੍ਹਾ ਨੂੰ 'ਦਰਗਾਹੇ ਹਿੰਦੀ ਫ਼ਕੀਰ ਬਾਬਾ ਨਾਨਕ' ਕਰਕੇ ਕਹਿੰਦੇ ਨੇ। ਦਸਤਗੀਰ ਕਰਕੇ ਵੀ ਕਹਿੰਦੇ ਨੇ, ਬਾਬਾ ਨਾਨਕ ਕਰਕੇ ਵੀ ਕਹਿੰਦੇ ਨੇ। ਨਾਲ ਇਕ ਖੂਹ ਹੈ, ਉਸ ਨੂੰ ਕਹਿੰਦੇ ਨੇ—'ਚਾਹਿ ਨਾਨਕ'। ਚਾਹ ਕਹਿੰਦੇ ਨੇ—ਖੂਹ ਨੂੰ। 'ਚਾਹਿ ਨਾਨਕ' ਉਸ ਖੂਹ ਦਾ ਨਾਮ ਹੈ। ਕੁਝ ਬਿਮਾਰੀਆਂ ਨੂੰ ਦੂਰ ਕਰਨ ਵਾਸਤੇ ਲੋਕੀਂ ਉਥੋਂ ਦਾ ਪਾਣੀ ਵੀ ਲੈ ਜਾਂਦੇ ਨੇ।

'ਰੱਬੁਲ ਮਜ਼ੀਦ ਹਜ਼ਰਤ ਬਾਬਾ ਨਾਨਕ', ਥੱਲੇ ਜਿਹੜੀਆਂ ਚਾਰ ਸਤਰਾਂ ਨੇ, ਉਨ੍ਹਾਂ ਦਾ ਅਨੁਵਾਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਰਵਾਇਆ ਏ। ਗੁਰਦੁਆਰਾ ਗਜ਼ਟ ਦੇ ਵਿਚ ਛਪੀਆਂ ਸਨ। ਉਹ ਪੰਜਾਬੀ 'ਚ ਅਨੁਵਾਦ

ਮੈਂ ਤੁਹਾਡੇ ਸਾਹਮਣੇ ਰੱਖਾਂ। ਪੁਰਾਣੀ ਅਰਬੀ ਏ, ਭਾਸ਼ਾ ਬਦਲਦੀ ਰਹਿੰਦੀ ਏ। ਜਿਵੇਂ ਪੰਜਾਬੀ ਦੀ ਰੂਪ-ਰੇਖਾ ਅੱਜ ਪੰਜਾਬ ਵਿਚ ਬਹੁਤ ਬਦਲ ਗਈ ਏ। ਪੰਜਾਬੀ ਵਿਚ ਅੱਜ ਤੋਂ ਪੰਜਾਹ ਸਾਲ ਪਹਿਲੇ, ਜੋ ਉਰਦੂ ਫ਼ਾਰਸੀ ਦੇ ਸ਼ਬਦ ਸਨ, ਨਿਕਲ ਗਏ ਨੇ। ਹੁਣ ਉਸ ਵਿਚ ਸੰਸਕ੍ਰਿਤ ਦੇ ਜੁੜ ਗਏ ਨੇ। ਪੰਜਾਹ ਸਾਲ ਦੀ ਪਹਿਲੀ ਜੋ ਪੰਜਾਬੀ ਸੀ, ਅੱਜ ਪੰਜਾਬ ਵਿਚ ਉਹ ਪੰਜਾਬੀ ਨਹੀਂ ਏ। ਅੱਜ ਕੋਈ ਵੀ ਪੰਜਾਬੀ ਦੀ ਪੁਸਤਕ ਚੁੱਕ ਕੇ ਤੁਸੀਂ ਦੇਖ ਲਵੋ ਤੇ ਪੰਜਾਹ ਸਾਲ ਪਹਿਲੇ ਦੀਆਂ ਦੇਖ ਲਵੋ, ਮੇਲ ਨਹੀਂ ਖਾਂਦੀਆਂ। ਭਾਸ਼ਾਵਾਂ ਰੂਪ ਬਦਲਦੀਆਂ ਰਹਿੰਦੀਆਂ ਨੇ। ਜਿਵੇਂ ਸਾਡਾ ਸਰੀਰ ਬਦਲਦਾ ਰਹਿੰਦੈ, ਭਾਸ਼ਾ ਵੀ ਕੁਝ ਪੁਰਾਣੇ ਅੱਖਰਾਂ ਨੂੰ ਛੱਡੀ ਜਾਂਦੀ ਏ ਤੇ ਕੁਝ ਨਵੇਂ ਅੱਖਰਾਂ ਨੂੰ ਕਬੂਲ ਕਰੀ ਜਾਂਦੀ ਏ। ਇਸ ਤਰ੍ਹਾਂ ਭਾਸ਼ਾ ਦੀ ਰੂਪ-ਰੇਖਾ ਬਦਲਦੀ ਰਹਿੰਦੀ ਏ। ਅਰਬੀ ਦੀ ਰੂਪ-ਰੇਖਾ ਵੀ ਬਦਲੀ ਏ। ਥੱਲੇ ਜਿਹੜੀਆਂ ਚਾਰ ਸਤਰਾਂ ਨੇ, ਉਨ੍ਹਾਂ ਦਾ ਪੰਜਾਬੀ ਵਿਚ ਅਨੁਵਾਦ ਹੈ—"ਰੱਬੁਲ ਮਜ਼ੀਦ ਹਜ਼ਰਤ ਬਾਬਾ ਨਾਨਕ ਇਥੇ ਆਏ। ਉਨ੍ਹਾਂ ਦੇ ਆਉਣ ਨਾਲ ਆਬਿ-ਹਯਾਤ ਦਾ ਚਸ਼ਮਾ ਫੁੱਟਿਆ। ਅਰਬ ਦੀ ਤਪਦੀ ਹੋਈ ਜ਼ਮੀਨ ਸਰਸਬਜ਼ ਹੋਈ।"

ਬੱਸ ਇਤਨਾ ਹੀ ਹੈ। ਇਹ ਪੀਰ ਦਸਤਗੀਰ ਨੇ ਲਿਖਵਾਇਆ। ਅੱਜ ਵੀ ਉਥੇ ਇਹ ਬੋਲ ਲਿਖੇ ਹੋਏ ਨੇ। ਉਥੇ ਨਾਲ ਹੀ ਇਕ ਖਜੂਰ ਹੈ, ਕਹਿੰਦੇ ਨੇ ਉਸ ਸਮੇਂ ਦੀ ਏ, ਮਹਾਰਾਜ ਦੇ ਵਕਤ ਦੀ ਏ। ਉਸ ਖਜੂਰ ਵਿਚ ਗਿਟਕ ਨਹੀਂ ਏ। ਆਪ ਦੇਖ ਕੇ ਹੈਰਾਨ ਹੋ ਜਾਉਗੇ। ਉਦੋਂ ਮੈਂ ਥੋੜ੍ਹਾ ਜਿਹਾ ਪ੍ਰਸ਼ਾਦ ਲਿਆਂਦਾ ਸੀ ਜੋ ਮਜੌਰ ਨੇ ਮੈਨੂੰ ਦਿੱਤਾ ਸੀ। ਆਪ ਵਿਚਾਰਾ ਉਪਰ ਚੜ੍ਹ ਕੇ, ਤੋੜ ਕੇ ਲਿਆਇਆ ਸੀ। ਜੂਨ ਦਾ ਮਹੀਨਾ ਸੀ, ਖਜੂਰਾਂ ਬੜੀਆਂ ਸੋਹਣੀਆਂ ਲੱਗੀਆਂ ਸਨ।

ਤੇ ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਇਹ ਅਸਥਾਨ ਅੱਜ ਵੀ ਹਿਰਦੇ ਨੂੰ ਅੰਦੋਲਤ ਕਰਦਾ ਹੈ। ਗੁਰ-ਅਸਥਾਨਾਂ ਤੋਂ ਹਮੇਸ਼ਾ ਪ੍ਰਭੂ ਪਿਆਰ ਦੀ ਪ੍ਰੇਰਨਾ ਲੈਣੀ ਹੁੰਦੀ ਹੈ।

## 42. ਪ੍ਰਿੰਸੀਪਲ ਗੰਗਾ ਸਿੰਘ ਜੀ ਨਾਲ ਮੁਲਾਕਾਤ

ਸੰਨ ਇਕਾਹਠ ਦੀ ਗੱਲ ਹੈ, ਚਾਲ੍ਹੀ ਪੰਜਤਾਲੀ ਸਾਲ ਹੋ ਗਏ ਹਨ। ਹਲਦਵਾਨੀ ਵਿਚ ਪ੍ਰਿੰਸੀਪਲ ਗੰਗਾ ਸਿੰਘ ਜੀ ਤੇ ਦਾਸ ਇਕ ਪ੍ਰੋਗਰਾਮ ਦੌਰਾਨ ਇਕੱਠੇ ਹੋਏ ਸਾਂ। ਬੜੀ ਪੁਰਾਣੀ ਗੱਲ ਹੈ, ਮੇਰੀ ਚੜ੍ਹਦੀ ਜੁਆਨੀ ਸੀ। ਉਦੋਂ ਕਰੀਬਨ ਸੱਤਰ ਬਹੱਤਰ ਸਾਲ ਦੇ ਉਹ ਬਜ਼ੁਰਗ ਸਨ ਤੇ ਚੋਟੀ ਦੇ ਦਾਰਸ਼ਨਿਕ, ਫ਼ਿਲਾਸਫ਼ਰ, ਲਿਖਾਰੀ ਸਨ। ਔਰ ਬ੍ਰਿਜ ਭਾਸ਼ਾ ਦੇ, ਉਰਦੂ ਦੇ, ਫ਼ਾਰਸੀ ਦੇ ਅਤੇ

ਪੰਜਾਬੀ ਦੇ ਕਵੀ ਸਨ। ਕਈ ਭਾਸ਼ਾਵਾਂ ਦੇ ਗਿਆਨੀ ਸਨ। ਰੋਜ਼ ਸ਼ਾਮ ਨੂੰ ਅਸੀਂ ਇਕ ਨਦੀ ਕਿਨਾਰੇ ਸੈਰ ਕਰਨ ਜਾਂਦੇ ਸਾਂ। ਉਥੇ ਇਕ ਬਰਸਾਤੀ ਨਾਲਾ ਹੈ, ਥੋੜ੍ਹਾ ਜਿਹਾ ਉਸ ਵਿਚ ਪਾਣੀ ਵਗਦਾ ਹੈ, ਨੈਣੀਤਾਲ ਤੋਂ ਆਉਂਦਾ ਹੈ। ਹਲਦਵਾਨੀ ਉਸ ਨਦੀ ਦੇ ਕਿਨਾਰੇ ਸ਼ਹਿਰ ਹੈ। ਅਸੀਂ ਉਸ ਨਦੀ ਨੂੰ ਪਾਰ ਕਰ ਜਾਂਦੇ ਸੀ। ਗੋਡੇ ਗੋਡੇ ਪਾਣੀ ਹੁੰਦਾ, ਪਾਰ ਜਾ ਕੇ ਟਹਿਲਦੇ ਸਾਂ। ਇਕ ਦਿਨ ਵਾਪਸ ਆ ਰਹੇ ਸਾਂ, ਮੈਂ ਸੁਤੇ-ਸਿੱਧ ਇਕ ਬਚਨ ਪੁੱਛ ਲਿਆ। ਮੈਂ ਕਿਹਾ—ਪ੍ਰਿੰਸੀਪਲ ਸਾਹਿਬ! ਮਨ ਦੀ ਕੀ ਹਾਲਤ ਹੈ ? ਮੈਂ ਕਿਹਾ ਕਿ ਕਿਤੇ ਤਰਕ ਨਾ ਸਮਝ ਲੈਣਾ, ਮੈਂ ਤੁਹਾਡੇ ਕੋਲੋਂ ਸਿੱਖਣਾ ਚਾਹੁੰਨਾਂ। ਤੁਸੀਂ ਬਜ਼ੁਰਗ ਹੋ, ਤੁਹਾਡੀ ਜ਼ਿੰਦਗੀ ਧਾਰਮਿਕ ਵਿਚਾਰਾਂ ਕਰਦਿਆਂ ਲੰਘੀ ਹੈ ਔਰ ਬਹੁਤ ਵੱਡੇ ਲਿਖਾਰੀ ਹੋ। ਕਈ ਭਾਸ਼ਾਵਾਂ ਦੇ ਤੁਸੀਂ ਗਿਆਨੀ ਹੋ ਔਰ ਤੁਸੀਂ ਬਹੁਤ ਅਨੁਭਵੀ ਅਰਥ ਕਰਦੇ ਹੋ। ਮੈਂ ਆਪਣਾ ਗਿਆਨ ਵਧਾਉਣ ਵਾਸਤੇ ਤੁਹਾਡੇ ਕੋਲੋਂ ਪੁੱਛਦਾ ਪਿਆਂ ਕਿ ਤੁਹਾਡੇ ਮਨ ਦੀ ਕੀ ਹਾਲਤ ਹੈ ? ਪਤੈ! ਉਨ੍ਹਾਂ ਨੇ ਮੈਨੂੰ ਕੀ ਆਖਿਆ—'ਇਹ ਅਸੱਭਿਆ ਹੈ।' ਜਿਹੜੀ ਗੱਲ ਸਭਾ ਵਿਚ ਨਹੀਂ ਆਖੀ ਜਾ ਸਕਦੀ, ਸਾਰਿਆਂ 'ਚ ਨਹੀਂ ਆਖੀ ਜਾ ਸਕਦੀ, ਉਹਨੂੰ ਕਹਿੰਦੇ ਨੇ 'ਅਸੱਭਿਆ'। ਮੈਨੂੰ ਕਹਿਣ ਲੱਗੇ ਕਿ ਮਸਕੀਨ ਜੀ! ਜੋ ਤੁਸਾਂ ਮੈਨੂੰ ਪੁੱਛਿਐ, ਅਸੱਭਿਆ ਹੈ। ਉਨ੍ਹਾਂ ਨੇ ਉਰਦੂ ਦਾ ਲਫ਼ਜ਼ ਵਰਤਿਆ—'ਗ਼ੈਰ ਮੁਹੱਜ਼ਬ'। ਇਹ ਮੁਹੱਜ਼ਬ ਨਹੀਂ ਹੈ। ਮੈਂ ਕਿਹਾ—ਹੋ ਸਕਦਾ ਹੈ, ਪਰ ਮੈਂ ਤੁਹਾਨੂੰ ਚੋਟ ਪਹੁੰਚਾਉਣ ਵਾਸਤੇ ਨਹੀਂ ਪੁੱਛਿਆ। ਆਪਣਾ ਅਨੁਭਵ ਵਧਾਣ ਵਾਸਤੇ ਪੁੱਛਿਆ ਹੈ। ਕਹਿਣ ਲੱਗੇ—ਇਹਦੇ ਨਾਲ ਕੀ ਹੁੰਦਾ ਹੈ ? ਪਰ ਚੋਟ ਤਾਂ ਪਹੁੰਚਦੀ ਹੈ। ਇਹ ਗ਼ੈਰ ਮੁਹੱਜ਼ਬ ਹੈ। ਸੱਭਿਅਕ ਸ਼ਬਦ ਨਹੀਂ ਹੈ। ਮੈਂ ਕਿਹਾ—ਹੁਣ ਮੈਂ ਪੁੱਛ ਬੈਠਾ ਹਾਂ ਤੇ ਮੇਰੇ ਦਿਲ ਦਿਮਾਗ਼ 'ਤੇ ਵੀ ਬੋਝ ਰਹੇਗਾ। ਤੁਸੀਂ ਦੱਸ ਦਿਉ। ਕਹਿਣ ਲੱਗੇ ਕਿ ਠੀਕ ਐ। ਤੈਨੂੰ ਦੱਸ ਦਿੰਦੇ ਹਾਂ। ਰਸਤੇ ਵਿਚ ਇਕ ਚੌੜਾ ਜਿਹਾ ਪੱਥਰ ਸੀ, ਉਸ ਉੱਤੇ ਬੈਠ ਗਏ ਕਿਉਂਕਿ ਬਜ਼ੁਰਗ ਸਨ। ਉਨ੍ਹਾਂ ਨੇ ਕਿਹਾ ਕਿ ਮੈਂ ਤੁਹਾਨੂੰ ਆਪਣੀ ਇਕ ਰੁਬਾਈ ਸੁਣਾਉਂਦਾ ਹਾਂ। ਬੱਸ, ਉਸੇ ਵਿਚ ਹੀ ਸਭ ਕੁਝ ਜਾਣ ਲਈਂ। ਫਿਰ ਭੁੱਲ ਕੇ ਵੀ ਮੇਰੇ ਕੋਲੋਂ ਨਾ ਪੁੱਛੀਂ ਅਤੇ ਨਾ ਹੀ ਕਿਸੇ ਕੋਲੋਂ ਪੁੱਛੀਂ। ਇਹ ਗ਼ੈਰ ਮੁਹੱਜ਼ਬ ਹੈ। ਮੈਂ ਕਿਹਾ—ਮੈਨੂੰ ਖ਼ੁਸ਼ੀ ਹੈ, ਤੁਸੀਂ ਮੈਨੂੰ ਦੱਸਣ ਲੱਗੇ ਹੋ। ਉਨ੍ਹਾਂ ਦੀ ਉਹ ਰੁਬਾਈ ਪੰਜਾਬੀ ਵਿਚ ਹੈ। ਉਦੋਂ ਉਹ 'ਅੰਮ੍ਰਿਤ' ਰਸਾਲੇ ਵਿਚ ਛਪੀ ਸੀ। ਪੁਰਾਣੇ ਗੁਣੀ ਗਿਆਨੀਆਂ ਨੂੰ ਚੇਤੇ ਸੀ। ਰੁਬਾਈ ਚਾਰ ਪੰਕਤੀਆਂ ਦੀ ਹੁੰਦੀ ਹੈ। ਉਹ ਰੁਬਾਈ ਇਹ ਹੈ :

ਦਿਲ ਸਾਗਰ ਸਾਗਰ ਦੇ ਵਾਂਗਰ ਸੀ ਅਤਿ ਡੂੰਘਾ ਅੜਿਆ।<br>
ਗਿਆਨ ਵਿਚਾਰ ਸਿਦਕ ਦੇ ਮੋਤੀ ਪਾ ਦਾਤਾ ਨੇ ਘੜਿਆ।

ਪਰ ਇਹ ਬਾਣ ਕੁਚੱਜੀ ਮੇਰੀ ਬਾਹਰ ਬੋਹਲ ਲੁਟਾਇਆ,
ਜਪ ਤਪ ਦੀ ਖੱਟੀ ਨਾ ਖੱਟੀ ਖ਼ਾਲੀ ਪਿਰ ਦਰ ਖੜਿਆ।

ਮੈਨੂੰ ਅਜੇ ਤਕ ਯਾਦ ਹੈ, ਇਤਨਾ ਕਹਿ ਕੇ ਉਨ੍ਹਾਂ ਦੀਆਂ ਅੱਖਾਂ ਭਰ ਆਈਆਂ। ਚਿਹਰਾ ਉਨ੍ਹਾਂ ਨੇ ਦੂਜੇ ਪਾਸੇ ਕਰ ਲਿਆ। ਕਿਧਰੇ ਇੰਜ ਨਾ ਹੋਵੇ, ਹੰਝੂ ਨਿਕਲ ਆਉਣ। ਪੀੜਾ ਉਨ੍ਹਾਂ ਨੂੰ ਬੜੀ ਹੋਈ। ਮੈਂ ਹੱਥ ਜੋੜ ਕੇ ਬਾਰ-ਬਾਰ ਉਨ੍ਹਾਂ ਤੋਂ ਮੁਆਫ਼ੀ ਮੰਗੀ। ਕਹਿਣ ਲੱਗੇ ਕਿ ਕੋਈ ਨਹੀਂ, ਤੇਰੇ ਕਹਿਣ ਦੀ ਪੀੜਾ ਨਹੀਂ। ਮੈਂ ਜੋ ਬੋਲ ਬੋਲ ਕੇ ਗਿਆਨ ਲੁਟਾਇਆ ਹੈ, ਉਹਦੀ ਪੀੜਾ ਹੈ। ਕਿਉਂਕਿ ਬੋਲਣ ਲੱਗਿਆਂ ਧਿਆਨ ਦੂਸਰੇ 'ਤੇ ਹੁੰਦਾ ਹੈ। ਸੁਣਾਉਣ ਲੱਗਿਆਂ ਧਿਆਨ ਦੂਸਰਿਆਂ 'ਤੇ ਹੁੰਦਾ ਹੈ। ਸੁਣਨ ਲੱਗਿਆਂ ਧਿਆਨ ਆਪਣੇ 'ਤੇ ਹੁੰਦਾ ਹੈ। ਉਨ੍ਹਾਂ ਦੀ ਰੁਬਾਈ ਤੋਂ ਪ੍ਰੇਰਿਤ ਹੋ ਕੇ ਮੈਂ ਕਿਹਾ—ਪ੍ਰਿੰਸੀਪਲ ਸਾਹਿਬ! ਜੇਕਰ ਤੁਸੀਂ ਸੁਣਨਾ ਚਾਹੋ ਤਾਂ ਇਕ ਰੁਬਾਈ ਤੁਹਾਨੂੰ ਮੈਂ ਵੀ ਸੁਣਾਵਾਂ! ਕਹਿਣ ਲੱਗੇ ਕਿ ਕਿਸ ਵਿਸ਼ੇ 'ਤੇ ? ਮੈਂ ਕਿਹਾ—ਉਹੀ ਜਿਹੜੀ ਤੁਸੀਂ ਕਹੀ ਏ, ਉਸੇ ਹੀ ਵਿਸ਼ੇ 'ਤੇ। ਕਹਿਣ ਲੱਗੇ ਕਿ ਹੈਂ! ਇਹ ਤੂੰ ਲਿਖੀ ਹੋਈ ਸੀ ? ਮੈਂ ਕਿਹਾ—ਨਹੀਂ। ਤੁਹਾਡੀ ਰੁਬਾਈ ਨੇ ਪ੍ਰੇਰਨਾ ਦਿੱਤੀ ਹੈ ਤੇ ਅੰਦਰੋਂ ਆ ਗਈ ਹੈ। ਉਹ ਮੈਂ ਤੁਹਾਨੂੰ ਸੁਣਾਵਾਂ। ਉਨ੍ਹਾਂ ਨੇ ਆਪਣੇ ਹਿਰਦੇ ਨੂੰ ਸਾਗਰ ਨਾਲ ਤਸ਼ਬੀਹ ਦਿੱਤੀ ਹੈ। ਉਨ੍ਹਾਂ ਦੀ ਰੁਬਾਈ ਇਕ ਵਾਰ ਫਿਰ ਸੁਣ ਲਵੋ, ਫਿਰ ਮੈਂ ਆਪਣੀ ਸੁਣਾਵਾਂਗਾ :

ਦਿਲ ਸਾਗਰ ਸਾਗਰ ਦੇ ਵਾਂਗਰ ਸੀ ਅਤਿ ਡੂੰਘਾ ਅੜਿਆ।
ਗਿਆਨ ਵਿਚਾਰ ਸਿਦਕ ਦੇ ਮੋਤੀ ਪਾ ਦਾਤਾ ਨੇ ਘੜਿਆ।
ਪਰ ਇਹ ਬਾਣ ਕੁਚੱਜੀ ਮੇਰੀ ਬਾਹਰ ਬੋਹਲ ਲੁਟਾਇਆ,
ਜਪ ਤਪ ਦੀ ਖੱਟੀ ਨਾ ਖੱਟੀ ਖ਼ਾਲੀ ਪਿਰ ਦਰ ਖੜਿਆ।

ਮੈਂ ਇਸ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :

ਦਿਲ ਸੂਰਜ ਸੂਰਜ ਦੇ ਵਾਂਗਰ ਸੀ ਪਿਆ ਲਿਸ਼ਕਾਂ ਮਾਰੇ।
ਗਿਆਨ ਵਿਚਾਰ ਸਿਦਕ ਦੀਆਂ ਕਿਰਣਾਂ ਭਰੀਆਂ ਸਿਰਜਣਹਾਰੇ।
ਪਰ ਅਫ਼ਸੋਸ 'ਮਸਕੀਨ' ਇਸ ਤਾਈਂ ਲੱਗਿਆ ਗ੍ਰਹਿਣ ਖ਼ੁਦੀ ਦਾ,
ਬੋਲ ਬੋਲ ਕੇ ਚਮਕ ਗੁਆਈ ਘਿਰਿਆ ਹੁਣ ਅੰਧਿਆਰੇ।

ਮੈਨੂੰ ਉਨ੍ਹਾਂ ਨੇ ਸੀਨੇ ਨਾਲ ਲਾ ਲਿਆ। ਰੋਂਦਿਆਂ ਹੋਇਆਂ ਕਹਿਣ ਲੱਗੇ—ਕੰਮਬਖ਼ਤਾ! ਜਿਹੜੀ ਗੱਲ ਮੈਨੂੰ ਸੱਤਰ ਸਾਲਾਂ ਵਿਚ ਸਮਝ ਆਈ ਹੈ, ਤੈਨੂੰ ਬਾਈ ਸਾਲਾਂ ਵਿਚ ਹੀ ਆ ਗਈ ਹੈ! ਮੈਨੂੰ ਉਹ ਇੰਜ ਕਹਿਣ ਲੱਗੇ। ਉਦੋਂ ਮੇਰੀ ਉਮਰ ਬਾਈ ਸਾਲ ਦੀ ਸੀ। ਮੈਂ ਕਿਹਾ—ਮੈਨੂੰ ਤੁਹਾਡੀ ਰੁਬਾਈ ਤੋਂ ਰੁਬਾਈ ਮਿਲੀ ਹੈ।

ਪ੍ਰਿੰਸੀਪਲ ਜੀ ਮੇਰੇ 'ਤੇ ਦਿਲੋਂ ਖ਼ੁਸ਼ ਹੋਏ। ਉਨ੍ਹਾਂ ਮੈਨੂੰ ਗਲਵਕੜੀ ਵਿਚ ਲਿਆ। ਬੜਾ ਪਿਆਰ ਦਿੱਤਾ। ਗੁਰੂ ਪੰਥ ਦੇ ਮੰਨੇ-ਪ੍ਰਮੰਨੇ ਗੁਰਮਤਿ ਵਿਆਖਿਆਕਾਰ ਵਿਦਵਾਨ ਜੂ ਸਨ। ਵਿਦਵਾਨਾਂ ਦੀ ਸੰਗਤ ਹਮੇਸ਼ਾ ਗੁਣਕਾਰੀ ਹੀ ਹੁੰਦੀ ਹੈ। ਜੋ ਜਾਗ ਪਏ ਹੋਵਣ ਉਨ੍ਹਾਂ ਕੋਲ ਬੈਠਣਾ ਹੀ ਚਾਹੀਦਾ ਹੈ, ਤਾਂ ਕਿ ਗੁਰੂ ਗਿਆਨ ਦੀ ਕੋਈ ਕਿਰਣ ਪ੍ਰਾਪਤ ਹੋ ਸਕੇ।

## 43. ਪ੍ਰੇਮ ਦੇ ਅਰਥ ਬਰਾਬਰੀ

ਪ੍ਰੇਮ ਦਾ ਅਰਥ, ਬਰਾਬਰੀ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮ ਵੇਖੋ। ਭਾਵੇਂ ਅਸੀਂ ਸਿੱਖ ਹਾਂ ਤੇ ਭਾਵੇਂ ਅਸੀਂ ਚੇਲੇ ਹਾਂ। ਭਾਵੇਂ ਅੰਮ੍ਰਿਤ-ਪਾਨ ਉਨ੍ਹਾਂ ਨੇ ਕਰਾਇਆ ਹੈ। ਪਰ ਇਹ ਖ਼ਿਆਲ ਨਾ ਬਣ ਜਾਏ ਕਿ ਮੈਂ ਗੁਰੂ ਹਾਂ, ਇਹ ਚੇਲੇ ਹੀ ਨੇ ਵਿਚਾਰੇ। ਇਨ੍ਹਾਂ ਦੇ ਇਸ ਖ਼ਿਆਲ ਨੂੰ ਖ਼ਤਮ ਕਰੀਏ, ਔਰ ਖ਼ਤਮ ਕੀਤਾ। ਆਖਿਆ—ਹੁਣ ਤੁਸੀਂ ਮੈਨੂੰ ਅੰਮ੍ਰਿਤ ਛਕਾਉ, ਜਿਵੇਂ ਤੁਸੀਂ ਹੁਣੇ ਛਕਿਆ, ਮੈਨੂੰ ਵੀ ਛਕਾਉ। ਤਾਂ ਹੀ ਦੂਜੇ ਭਾਈ ਗੁਰਦਾਸ ਨੂੰ ਕਹਿਣਾ ਪਿਆ :

**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥**

*(ਭਾਈ ਗੁਰਦਾਸ ਦੂਜਾ, ਵਾਰ 41)*

ਪਹਿਲੇ ਆਪਣੇ ਚੇਲਿਆਂ ਦੇ ਗੁਰੂ ਬਣ ਗਏ, ਹੈਰਾਨਗੀ ਦੀ ਗੱਲ! ਫਿਰ ਉਨ੍ਹਾਂ ਨੂੰ ਗੁਰੂ ਵਾਲਾ ਸਨਮਾਨ ਦੇ ਕੇ ਆਪ ਚੇਲਾ ਬਣ ਗਏ—ਬਰਾਬਰੀ ਕਰ ਦਿੱਤੀ। ਨੀਵੇਂ ਕਿਉਂ ?

ਮੈਨੂੰ ਇਕ ਘਟਨਾ ਯਾਦ ਆ ਰਹੀ ਹੈ—ਦਿੱਲੀ ਵਿਚ ਇਕ ਸੱਜਣ ਨੇ ਮੈਨੂੰ ਕਿਹਾ ਕਿ ਇਹਦਾ ਮਤਲਬ ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ-ਪਾਨ ਨਹੀਂ ਕੀਤਾ ਸੀ ? ਪੰਜ ਪਿਆਰਿਆਂ ਕੋਲੋਂ ਅੰਮ੍ਰਿਤ ਛਕਿਆ! ਜੇ ਅੰਮ੍ਰਿਤ-ਪਾਨ ਨਹੀਂ ਕੀਤਾ ਤੇ ਉਨ੍ਹਾਂ ਅੰਮ੍ਰਿਤ ਛਕਾਇਆ ਕਿਸ ਤਰ੍ਹਾਂ ? ਕਿਵੇਂ ਛਕਾ ਦਿੱਤਾ ? ਬੇ-ਅੰਮ੍ਰਿਤੀਏ ਨੇ ਅੰਮ੍ਰਿਤ ਕਿਸ ਤਰ੍ਹਾਂ ਛਕਾ ਦਿੱਤਾ ? ਤਰਕ ਕਰਨ ਵਾਲੇ ਵੀ ਬੜੀ ਦੂਰ ਤਕ ਜਾਂਦੇ ਨੇ।

ਮੈਂ ਉਨ੍ਹਾਂ ਨੂੰ ਕਿਹਾ—ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤਾਂ ਅੰਮ੍ਰਿਤ ਸਰੂਪ ਸਨ। ਕੋਈ ਅੰਮ੍ਰਿਤ ਛਕਣ ਦੀ ਉਨ੍ਹਾਂ ਨੂੰ ਲੋੜ ਨਹੀਂ ਸੀ। ਲੇਕਿਨ ਇਕ ਹਕੀਕਤ ਹੈ ਜੇ ਤੁਹਾਡੀ ਸਮਝ ਵਿਚ ਆ ਜਾਵੇ। ਮੈਂ ਕਿਹਾ—ਜਿਵੇਂ ਇਕ ਮਾਸਟਰ, ਵਿਦਿਆਰਥੀਆਂ ਨੂੰ ਸਬਕ ਪੜ੍ਹਾਉਂਦਾ ਹੈ। ਉਹ ਉਸਤਾਦ ਪਹਿਲਾਂ ਇਕ ਵਕਤਾ ਬਣਿਆ ਹੋਇਆ ਹੈ ਤੇ ਵਿਦਿਆਰਥੀ ਸਰੋਤੇ ਬਣੇ ਹੋਏ ਨੇ। ਹੁਣ ਉਸਤਾਦ ਦੇਖਣਾ ਚਾਹੁੰਦਾ ਹੈ ਕਿ ਜੋ ਮੈਂ ਇਨ੍ਹਾਂ ਨੂੰ ਪੜ੍ਹਾਇਆ ਹੋਇਆ ਹੈ, ਇਨ੍ਹਾਂ ਬੱਚਿਆਂ ਨੇ ਪੜ੍ਹ ਲਿਆ ਹੈ ਕਿ ਨਹੀਂ ? ਸਮਝ ਗਏ ਕਿ ਨਹੀਂ ?

ਫਿਰ ਉਸਤਾਦ ਆਪ ਸਰੋਤਾ ਬਣ ਜਾਂਦਾ ਹੈ ਤੇ ਵਿਦਿਆਰਥੀਆਂ ਨੂੰ ਕਹਿੰਦਾ ਹੈ, ਤੁਸੀਂ ਸੁਣਾਉ। ਹੁਣ ਇਕ ਵਿਦਿਆਰਥੀ ਸੁਣਾ ਰਿਹਾ ਹੈ ਤੇ ਉਸਤਾਦ ਸਰੋਤਾ ਬਣਿਆ ਹੋਇਆ ਹੈ। ਪਹਿਲੇ ਉਸਤਾਦ ਬੋਲ ਰਿਹਾ ਸੀ, ਸਮਝਾ ਰਿਹਾ ਸੀ ਤੇ ਵਿਦਿਆਰਥੀ ਸੁਣ ਰਹੇ ਸਨ, ਸਰੋਤੇ ਸਨ। ਹੁਣ ਉਸਤਾਦ ਸਰੋਤਾ ਬਣ ਗਿਆ ਤੇ ਵਿਦਿਆਰਥੀ ਵਕਤਾ ਹੈ। ਗੁਰੂ ਜੀ ਨੇ ਵੀ ਜਾਣਿਆ ਕਿ ਛਕਾਇਆ ਹੋਇਆ ਅੰਮ੍ਰਿਤ ਇਨ੍ਹਾਂ ਨੂੰ ਪੂਰਨ ਤੌਰ 'ਤੇ ਪੂਰਨਤਾ ਤਕ ਤਾਂ ਪਹੁੰਚਾ ਗਿਆ ਹੈ, ਦੇਖੀਏ ਤੇ ਸਹੀ, ਇਹ ਛਕਾ ਸਕਣਗੇ ਕਿ ਨਹੀਂ ? ਇਹ ਅੰਮ੍ਰਿਤ ਦਾ ਸਰੂਪ ਹੋਏ ਨੇ ਕਿ ਨਹੀਂ ? ਪਰਖੀਏ ਤੇ ਸਹੀ! ਇਨ੍ਹਾਂ ਦੇ ਅੰਦਰ ਹੌਸਲਾ ਬੁਲੰਦ ਹੋਇਆ ਏ ਕਿ ਨਹੀਂ ? ਇਨ੍ਹਾਂ ਦੇ ਅੰਦਰ ਸਾਹਸ ਪੈਦਾ ਹੋਇਆ ਕਿ ਨਹੀਂ ? ਫਿਰ ਆਖਿਆ—ਹੁਣ ਤੁਸੀਂ ਮੈਨੂੰ ਛਕਾਉ। ਵਾਕਿਆ ਹੀ ਉਨ੍ਹਾਂ ਨੇ ਛਕਾਇਆ। ਔਰ ਉਸੇ ਤਰ੍ਹਾਂ ਹੀ ਛਕਾਇਆ। ਸਤਿਗੁਰੂ ਜੀ ਪ੍ਰਸੰਨ ਹੋਏ, ਗਲਵਕੜੀ ਵਿਚ ਲਿਆ।

ਪਹਿਲੇ ਸਰੂਪ ਵਿਚ ਵੀ ਸਤਿਗੁਰੂ ਜੀ ਨੇ ਕੌਤਕ ਕੀਤਾ ਸੀ, ਐਸਾ ਹੋਇਐ। ਰੋਜ਼ ਭਾਈ ਲਹਿਣਾ ਗੁਰੂ ਨਾਨਕ ਦੇਵ ਜੀ ਦੀ ਪਰਿਕਰਮਾ ਕਰਦੇ ਨੇ। ਮੱਥਾ ਟੇਕਦੇ ਨੇ, ਪਰਿਕਰਮਾ ਬਾਰ-ਬਾਰ ਕਰ ਕੇ ਤੇ ਫਿਰ ਮੱਥਾ ਟੇਕਦੇ ਨੇ। ਪਰ ਅੱਜ ਦੁਨੀਆ ਦੇਖ ਕੇ ਦੰਗ ਰਹਿ ਗਈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਲਹਿਣੇ ਦੀ ਪਰਿਕਰਮਾ ਪਏ ਕਰਦੇ ਨੇ। ਔਰ ਗੁਰੂ ਨਾਨਕ ਜੀ ਨੇ ਆਪਣਾ ਮਸਤਕ ਭਾਈ ਲਹਿਣੇ ਦੇ ਕਦਮਾਂ ਵਿਚ ਰੱਖ ਦਿੱਤਾ ਹੈ :

**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥**
**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**

*(ਵਾਰ ਰਾਮਕਲੀ, ਸਤਾ ਬਲਵੰਡ, ਪੰਨਾ 966)*

ਚੇਲੇ ਨੂੰ ਹਮੇਸ਼ਾ ਚੇਲਾ ਥੋੜ੍ਹੀ ਰਹਿਣ ਦੇਣਾ ਹੈ। ਜਗਤ 'ਚ ਸਹੀ ਮਾਅਨਿਆਂ ਵਿਚ ਗੁਰੂ, ਉਹੀ ਗੁਰੂ ਹੈ ਜੋ ਚੇਲੇ ਨੂੰ ਗੁਰੂ ਬਣਾ ਦੇਵੇ। ਸਾਰਾ ਫ਼ਰਕ ਮਿਟਾ ਦੇਵੇ। ਬਥੇਰੇ ਇਥੇ ਫਿਰਦੇ ਨੇ ਆਪਣੇ ਚੇਲਿਆਂ 'ਤੇ ਹੁਕਮ ਚਲਾਉਣ ਵਾਲੇ। ਆਕੜ ਆਕੜ ਕੇ ਬਹਿਣ ਵਾਲੇ। ਪਰ ਆਪਣੇ ਚੇਲਿਆਂ ਨੂੰ ਆਪਣੀ ਸੀਰਤ ਤੇ ਸੂਰਤ ਬਖ਼ਸ਼ਣ ਵਾਲੀ ਸਿਰਫ਼ ਇੱਕੋ ਇਕ ਜੋਤ ਹੈ। ਉਹ ਹੈ ਧੰਨ ਗੁਰੂ ਨਾਨਕ ਜੋਤ। ਬਰਾਬਰਤਾ ਕਰ ਦਿੱਤੀ, ਗੱਲ ਪੂਰੀ ਹੋ ਗਈ।

## 44. ਵੱਖਰੇ ਰਾਹ ਵੱਖਰੇ ਪਾਂਧੀ

ਇਕ ਦਿਨ ਇਕ ਸੱਜਣ ਮੈਨੂੰ ਕਹਿਣ ਲੱਗੇ ਕਿ ਗਿਆਨੀ ਜੀ! ਐਹ ਸੱਜਣ ਤੁਹਾਡੇ ਨਾਲ ਵਿਚਾਰ-ਵਟਾਂਦਰਾ ਕਰਨਗੇ। ਇਹ ਚੋਟੀ ਦੇ

ਇੰਜੀਨੀਅਰ ਨੇ। ਮੈਂ ਆਖਿਆ ਕਿ ਇਹ ਸੱਜਣ ਇੰਜੀਨੀਅਰਿੰਗ ਬਾਰੇ ਜਾਣਦੇ ਹੋਣਗੇ, ਧਰਮ ਬਾਰੇ ਕੀ ਜਾਣਦੇ ਹੋਣਗੇ ? ਧਰਮ ਦੀ ਸਾਧਨਾ ਅਲੱਗ ਹੈ। ਉਸ ਦਾ ਇੰਜੀਨੀਅਰਿੰਗ ਦੇ ਨਾਲ ਕੀ ਮਤਲਬ ? ਇਹ ਸੱਜਣ ਇੰਜੀਨੀਅਰ ਹੋਵੇਗਾ। ਦੇਖੋ ਮੇਰਾ ਦੰਦ ਦੁਖਦਾ ਹੋਵੇ, ਤਾਂ ਮੈਂ ਮੋਟਰ ਮਕੈਨਿਕ ਕੋਲ ਥੋੜ੍ਹੀ ਜਾਣਾ ਕਿ ਮੇਰਾ ਦੰਦ ਠੀਕ ਕਰ ਦੇਵੋ। ਮੈਂ ਡੈਂਟਿਸਟ ਕੋਲ ਜਾਨਾਂ। ਪਰ ਮੇਰੀ ਕਾਰ ਖ਼ਰਾਬ ਹੋ ਜਾਵੇ, ਮੈਂ ਦੰਦਾਂ ਵਾਲੇ ਡਾਕਟਰ ਕੋਲ ਥੋੜ੍ਹੀ ਜਾਨਾਂ ਕਿ ਮੇਰੀ ਕਾਰ ਠੀਕ ਕਰ ਦੇਹ। ਉਹ ਤਾਂ ਫਿਰ ਮੈਂ ਮੋਟਰ ਮਕੈਨਿਕ ਕੋਲ ਜਾਵਾਂਗਾ। ਮੈਂ ਕਿਹਾ—ਤੁਸੀਂ ਆਖਿਆ ਕਿ ਇਹ ਬਹੁਤ ਵੱਡੇ ਇੰਜੀਨੀਅਰ ਨੇ। ਇਹ ਇੰਜੀਨੀਅਰਿੰਗ ਬਾਰੇ ਜਾਣਦੇ ਹੋਣਗੇ। ਮੈਂ ਇੰਜੀਨੀਅਰਿੰਗ ਮੁਤੱਲਕ ਕੋਈ ਚਰਚਾ ਕਰਨ ਵੀ ਨਹੀਂ ਲੱਗਾ, ਕਿਉਂਕਿ ਮੈਂ ਇਸ ਬਾਰੇ ਕੁਝ ਵੀ ਨਹੀਂ ਜਾਣਦਾ, ਗੱਲ ਖ਼ਤਮ। ਇਹ ਧਰਮ ਦੇ ਸੰਬੰਧ ਵਿਚ ਕੁਝ ਜਾਣਦੇ ਨੇ ਤਾਂ ਗੱਲ ਕਰ ਦੇਣ। ਉਹ ਇੰਜੀਨੀਅਰ ਬੰਦਾ ਕੁਝ ਸਿਆਣਾ ਸੀ, ਥੋੜ੍ਹਾ ਗੁਰਮੁਖ ਵੀ ਸੀ। ਕਹਿਣ ਲੱਗਾ ਕਿ ਗਿਆਨੀ ਜੀ! ਤੁਸੀਂ ਠੀਕ ਕਿਹਾ ਹੈ।

ਇਕ ਸਚਾਈ ਹੈ ਕਿ ਬਹੁਤ ਜ਼ਿਆਦਾ ਪੜ੍ਹਿਆ ਲਿਖਿਆ ਮਨੁੱਖ ਵੀ ਧਰਮ ਤੋਂ ਅਗਿਆਨੀ ਹੋਵੇਗਾ। ਬਿਲਕੁਲ ਅਗਿਆਨੀ ਹੋਵੇਗਾ। ਔਰ ਕਈ ਦਫ਼ਾ ਐਸਾ ਵੀ ਹੋ ਸਕਦਾ ਹੈ, ਬਿਲਕੁਲ ਇਕ ਅਨਪੜ੍ਹ ਬੰਦਾ, ਧਰਮ ਦੇ ਸੰਬੰਧ ਵਿਚ ਮਹਾਨ ਗਿਆਨੀ ਹੋਵੇਗਾ। ਕਿਉਂਕਿ :

**ਜੋ ਪ੍ਰਾਣੀ ਗੋਵਿੰਦੁ ਧਿਆਵੈ ॥**
**ਪੜਿਆ ਅਣਪੜਿਆ ਪਰਮ ਗਤਿ ਪਾਵੈ ॥**

*(ਗਉੜੀ ਮਹਲਾ ੫, ਪੰਨਾ 197)*

ਧਰਮ ਤਾਂ ਸਰੋਤ 'ਤੇ ਖੜਾ ਏ; ਗਿਆਨ, ਸੁਣਨ 'ਤੇ ਖੜਾ ਏ। ਭਗਤ ਕਬੀਰ ਜੀ, ਰਵਿਦਾਸ ਜੀ, ਸਧਨਾ ਜੀ ਤੇ ਬੇਸ਼ਤਰ ਭਗਤਾਂ ਲਈ ਵਿਦਿਆਲਿਆਂ ਦੇ ਦਰਵਾਜ਼ੇ ਬੰਦ ਸਨ। ਫਿਰ ਧਰਮਾਂ ਦੇ ਦਰਵਾਜ਼ੇ ਵੀ ਬੰਦ ਸਨ। ਕੁਝ ਪੜ੍ਹ ਲਿਖ ਸਕਣ, ਐਸੀ ਉਸ ਸਮੇਂ ਇਨ੍ਹਾਂ ਭਗਤਾਂ ਲਈ ਕੋਈ ਵਿਵਸਥਾ ਹੀ ਨਹੀਂ ਸੀ। ਫਿਰ ਬ੍ਰਾਹਮਣ ਪੜ੍ਹਾਉਂਦੇ ਸਨ। ਬ੍ਰਾਹਮਣ ਤਾਂ ਸ਼ੂਦਰਾਂ ਦੀ ਛਾਇਆ ਵੀ ਨਹੀਂ ਲੈਂਦਾ ਸੀ। ਲੇਕਿਨ ਰਵਿਦਾਸ ਕਹਿੰਦੇ ਨੇ, ਹੁਣ ਬਨਾਰਸ ਦਾ ਸਭ ਤੋਂ ਵੱਡਾ ਜੋ ਪ੍ਰੋਹਤ ਹੈ, ਸਭ ਤੋਂ ਜ਼ਿਆਦਾ ਪੜ੍ਹਿਆ-ਲਿਖਿਆ ਹੈ, ਮੈਨੂੰ ਡੰਡਾਉਤ ਕਰਦਾ ਹੈ। ਇਕ ਅਨਪੜ੍ਹ ਨੂੰ ਡੰਡਾਉਤ ਕਰਦਾ ਹੈ :

**ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥**
**ਰਿਦੈ ਰਾਮ ਗੋਬਿੰਦ ਗੁਨ ਸਾਰੰ ॥**

*(ਮਲਾਰ, ਭਗਤ ਰਵਿਦਾਸ ਜੀ, ਪੰਨਾ 1293)*

ਫਿਰ ਅੱਗੇ ਜਾ ਕੇ ਆਪ ਜੀ ਕਹਿੰਦੇ ਨੇ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ,**
**ਨਿਤਹਿ ਬਾਨਾਰਸੀ ਆਸ ਪਾਸਾ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ,**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥**

*(ਮਲਾਰ ਭਗਤ ਰਵਿਦਾਸ ਜੀ, ਪੰਨਾ 1293)*

ਜੋ ਜਿਸ ਮਾਰਗ 'ਤੇ ਚੱਲੇ, ਉਹਨੂੰ ਉਸ ਦਾ ਗਿਆਨ ਤੇ ਅਨੁਭਵ ਪ੍ਰਾਪਤ ਹੁੰਦਾ ਹੈ। ਉਂਜ ਧਰਮ ਦਾ ਗਿਆਨ ਤੇ ਅਨੁਭਵ ਸਭ ਤਰ੍ਹਾਂ ਦੇ ਗਿਆਨ ਤੋਂ ਉੱਚਾ ਹੈ। ਧਰਮ ਦਾ ਨਿਰਮਲ ਗਿਆਨ ਹੀ ਮਨੁੱਖ ਦੇ ਹਿਰਦੇ ਨੂੰ ਨਿਰਮਲ ਕਰਦਾ ਹੈ।

## 45. ਲੱਤਾਂ ਕਬਰ ਵੱਲ ਮਨ ਤਖ਼ਤ ਵੱਲ

ਰਾਜਸਥਾਨ ਵਿਚ ਜੋਧਪੁਰ ਦੀ ਗੱਲ ਹੈ। ਇਕ ਬਿਰਧ ਬੰਦਾ ਮੈਨੂੰ ਕਹਿਣ ਲੱਗਾ ਕਿ ਗਿਆਨੀ ਜੀ! ਮੇਰੇ ਲਈ ਅਰਦਾਸ ਕਰੋ। ਮੈਂ ਕਿਹਾ—ਤੈਨੂੰ ਕੀ ਘਾਟ ਐ। ਤੂੰ ਮੰਨਿਆ-ਪ੍ਰਮੰਨਿਆ ਇਥੇ ਜੋਧਪੁਰ ਦਾ ਬੰਦਾ ਏਂ! ਕਹਿਣ ਲੱਗਾ ਕਿ ਗਿਆਨੀ ਜੀ, ਤਿੰਨ ਦਫ਼ਾ ਇਲੈਕਸ਼ਨਾਂ 'ਚ ਹਾਰ ਗਿਐਂ। ਐਤਕੀਂ ਮੈਂ ਫਿਰ ਖੜਾ ਹੋਇਐਂ। ਕਰੋੜਾਂ ਰੁਪਏ ਮੇਰੇ ਬਰਬਾਦ ਚਲੇ ਗਏ ਨੇ। ਤਿੰਨ ਵਾਰ ਮੈਂ ਇਲੈਕਸ਼ਨ ਹਾਰਿਆਂ। ਐਤਕੀਂ ਤੁਸੀਂ ਅਰਦਾਸ ਕਰੋ, ਮੈਂ ਜਿੱਤ ਜਾਵਾਂ। ਮੈਂ ਕਿਹਾ—ਇਸ ਤਰ੍ਹਾਂ ਦੀਆਂ ਵਿਅਰਥ ਜਿਹੀਆਂ ਅਰਦਾਸਾਂ ਮੈਂ ਨਹੀਂ ਕਰਦਾ ਹੁੰਦਾ। ਮੈਂ ਤਾਂ ਇਹੀ ਆਖਾਂਗਾ ਕਿ ਪਰਮਾਤਮਾ ਤੈਨੂੰ ਫਿਰ ਹਰਾਵੇ ਤੇ ਤੈਨੂੰ ਸਮਝ ਦੇਵੇ ਕਿ ਮੇਰੀ ਜ਼ਿੰਦਗੀ ਦਾ ਦੀਵਾ ਬੁਝਣ ਵਾਲਾ ਹੈ। ਮੈਂ ਕੁਝ ਆਤਮ-ਰਸ ਮਾਣ ਕੇ ਜੀਵਨ ਸਫਲ ਕਰ ਲਵਾਂ। ਤੈਨੂੰ ਰੱਬ ਸੰਨਿਆਸੀ ਬਣਾਵੇ। ਤੂੰ ਤ੍ਰਿਸ਼ਨਾ ਭਰੇ ਜੀਵਨ ਤੋਂ ਉਦਾਸ ਹੋ ਜਾਵੇਂ। ਜੀਵਨ ਤੇਰਾ ਸ਼ਮਸ਼ਾਨਘਾਟ ਵੱਲ ਜਾ ਰਿਹੈ। ਅਜੇ ਵੀ ਤੈਨੂੰ ਸਿੰਘਾਸਣ ਚਾਹੀਦੈ! ਹੁਣ ਤੂੰ ਰਾਮ ਦਾ ਸਿੰਘਾਸਣ ਲੱਭ, ਜਿਵੇਂ ਕਬੀਰ ਜੀ ਨੇ ਲੱਭ ਲਿਆ ਹੈ :

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਯਕੀਨ ਜਾਣੋ, ਉਸ ਦਿਨ ਤੋਂ ਉਹ ਮੈਨੂੰ ਆਪਣਾ ਦੁਸ਼ਮਣ ਸਮਝਣ ਲੱਗ ਪਿਆ। ਉਹ ਸਾਰਿਆਂ ਨੂੰ ਇਹੀ ਕਹਿੰਦਾ ਰਿਹਾ ਕਿ ਇਹ ਗਿਆਨੀ ਨਹੀਂ ਹੈ, ਮੂੰਹ ਫਟ ਬੰਦਾ ਹੈ। ਮੈਂ ਇਸ ਨੂੰ ਅਰਦਾਸ ਲਈ ਆਖਿਐ, ਇਹ ਮੈਨੂੰ ਪੁੱਠੀ ਮਤ ਦਿੰਦੈ। ਐਸਾ ਉਹ ਕਹਿੰਦਾ ਰਿਹਾ।

ਮੈਂ ਅਰਜ਼ ਕਰਾਂ—ਸ਼ਮਸ਼ਾਨਘਾਟ ਤਕ ਸਰੀਰ ਪਹੁੰਚੇ, ਇਸ ਤੋਂ ਪਹਿਲਾਂ ਪਹਿਲਾਂ ਮਨ ਪਰਮਾਤਮਾ ਤਕ ਪਹੁੰਚ ਜਾਣਾ ਚਾਹੀਦਾ ਹੈ। ਕਿਉਂਕਿ ਸਰੀਰ ਦਾ ਟਿਕਾਣਾ ਸ਼ਮਸ਼ਾਨਘਾਟ ਹੈ ਤੇ ਮਨ ਦਾ ਘਰ ਈਸ਼ਵਰ ਹੈ। ਆਪਣੇ ਘਰ ਤਾਂ ਹਰ ਇਕ ਨੂੰ ਲਾਜ਼ਮੀ ਪਹੁੰਚਣਾ ਹੁੰਦਾ ਹੈ। ਫਿਰ ਦੇਰੀ ਕਿਉਂ ?

## 46. ਸੁਣਿਐ ਦੂਖ ਪਾਪ ਕਾ ਨਾਸ

ਇਕ ਦਿਨ ਮੈਨੂੰ ਦੋ ਚਾਰ ਸੱਜਣ ਮਿਲੇ ਤੇ ਕਹਿਣ ਲੱਗੇ—ਬੜੇ ਸੁਣੇ ਨੇ ਕੀਰਤਨ, ਕਥਾਵਾਂ, ਬਾਣੀ। ਸਾਡੇ ਦੁਖ ਨਹੀਂ ਮਿਟੇ। ਐ, ਤਰਨ ਤਾਰਨ ਸਾਹਿਬ ਵਿਖੇ ਵੀ ਗੱਲ ਹੋਈ। ਉਥੇ ਇਕ ਸੱਜਣ ਬਾਰ ਬਾਰ ਇੱਕੋ ਹੀ ਗੱਲ ਕਹੀ ਜਾਏ, ਮੇਰੇ ਤਾਂ ਦੁਖ ਵੱਧ ਗਏ ਨੇ। ਬਹੁਤ ਵੱਧ ਗਏ ਨੇ। ਤੁਸੀਂ ਕਹਿੰਦੇ ਹੋ, ਸੁਣਨ ਨਾਲ ਦੁਖ ਮਿਟ ਜਾਂਦੇ ਨੇ, ਮੇਰੇ ਵੱਧ ਗਏ ਨੇ। ਮੈਂ ਤਾਂ ਬਿਨਾਂ ਨਾਗਾ ਆਂਵਦਾਂ। ਅੱਧਖੜ ਜਿਹੀ ਉਮਰ ਦਾ ਉਹ ਬੰਦਾ ਹੋਵੇਗਾ, ਉਹਨੇ ਖਹਿੜਾ ਹੀ ਨਹੀਂ ਛੱਡਿਆ। ਹਰਿਮੰਦਰ ਸਾਹਿਬ ਦੇ ਸਾਬਕਾ ਹੈੱਡ ਗ੍ਰੰਥੀ ਗਿਆਨੀ ਚੇਤ ਸਿੰਘ ਜੀ ਦੇ ਬੇਟੇ ਸਰਦਾਰ ਤ੍ਰਿਲੋਚਨ ਸਿੰਘ ਜੀ ਉਸ ਸਮੇਂ ਮੇਰੇ ਨਾਲ ਸਨ। ਇਨ੍ਹਾਂ ਨੇ ਉਸ ਨੂੰ ਇਕ ਪਾਸੇ ਕੀਤਾ। ਜਦੋਂ ਕਾਫ਼ੀ ਸਮੇਂ ਤਕ ਉਹ ਕਹਿੰਦਾ ਰਿਹਾ, ਮੇਰੇ ਤਾਂ ਦੁਖ ਨਹੀਂ ਮਿਟੇ। ਮੈਂ ਸਰੋਤਾ ਹਾਂ, ਬਿਨਾਂ ਨਾਗ਼ਾ ਸੁਣਦਾ ਹਾਂ। ਬਿਨਾਂ ਨਾਗਾ ਦਰਬਾਰ ਸਾਹਿਬ ਆਂਵਦਾ ਹਾਂ। ਮੈਂ ਬਿਨਾਂ ਨਾਗ਼ਾ ਕੀਰਤਨ ਸੁਣਦਾ ਹਾਂ, ਕਥਾ ਸੁਣਦਾਂ, ਪਾਠ ਸੁਣਦਾਂ। ਮੇਰੇ ਦੁਖ ਰੋਜ਼ ਰੋਜ਼ ਵੱਧ ਗਏ ਨੇ। ਘਟੇ ਕੋਈ ਨਹੀਂ, ਮਿੱਟਣੇ ਤਾਂ ਇਕ ਪਾਸੇ ਰਹੇ। ਘਟੇ ਵੀ ਨਹੀਂ, ਉਲਟਾ ਵੱਧ ਗਏ ਨੇ।

ਦਰਅਸਲ ਜਿਸ ਢੰਗ ਨਾਲ ਉਹ ਕਹਿ ਰਿਹਾ ਸੀ, ਉਹ ਸ਼ਾਇਦ ਹਿੰਮਤ ਹੀ ਜੁਟਾ ਲੈਂਦਾ, ਪਈ ਤੁਸੀਂ ਗ਼ਲਤ ਕਹਿੰਦੇ ਹੋ, ਝੂਠ ਕਹਿੰਦੇ ਹੋ। ਸੁਣਨ ਨਾਲ ਦੁਖ ਨਹੀਂ ਮਿਟਦੇ। ਕਿਉਂਕਿ ਜਿਸ ਢੰਗ ਨਾਲ ਉਹ ਕਹਿ ਰਿਹਾ ਸੀ, ਔਖੇ ਹੋ ਕੇ ਕਹਿ ਰਿਹਾ ਸੀ, ਪਈ ਮੇਰੇ ਦੁਖ ਵੱਧ ਗਏ ਨੇ। ਦੁਖ ਨੇ ਉਸ ਦਾ ਤਵਾਜ਼ਨ, ਲੱਗਦਾ ਏ ਡਾਵਾਂ-ਡੋਲ ਕੀਤਾ ਹੋਇਆ ਸੀ। ਭਾਵੇਂ ਮੈਂ ਉਸ ਨੂੰ ਆਖਿਆ ਕਿ ਤੂੰ ਨਹੀਂ ਸੁਣਿਆ ਹੋਵੇਗਾ, ਨਹੀਂ ਸੁਣਿਆ ਹੋਵੇਗਾ। ਕੀ ਹੋਇਆ ਤੂੰ ਰੋਜ਼ ਆਉਨਾਂ ਏਂ। ਅਗਰ ਸੁਣਿਆ ਹੋਵੇਗਾ ਤਾਂ ਉਸ ਤਰ੍ਹਾਂ ਜਿਵੇਂ ਪਾਣੀ ਸੌ ਫ਼ੁਟ 'ਤੇ ਸੀ ਤੇ ਮੈਂ ਖੁਦਾਈ ਕੀਤੀ ਚਾਰ ਫ਼ੁਟ ਤਕ। ਮੇਰੇ ਹੱਥ ਮਿੱਟੀ ਆ ਗਈ, ਪਾਣੀ ਆਇਆ ਕੋਈ ਨਹੀਂ। ਮੇਰੇ ਹੱਥ ਰੋੜੀਆਂ ਤੇ ਗੀਟੀਆਂ ਆ ਗਈਆਂ। ਪਾਣੀ ਤਾਂ ਆਇਆ ਕੋਈ ਨਹੀਂ। ਫਿਰ ਮੈਂ ਕਹਿ ਦਿਆਂ ਕਿ ਲੈ, ਮੈਂ ਸੌ ਜਗ੍ਹਾ ਖੁਦਾਈ ਕਰ ਲਈ ਆ, ਪਾਣੀ ਨਹੀਂ ਹੈ। ਪਾਣੀ ਨਹੀਂ ਹੈ।

ਹਾਂ, ਇਹ ਚਾਰ ਫ਼ੁੱਟ ਦੀ ਖੁਦਾਈ, ਮੈਂ ਚਾਰ ਸੌ ਜਗ੍ਹਾ ਵੀ ਕਰ ਲਵਾਂ, ਪਾਣੀ ਨਹੀਂ ਆਵੇਗਾ।

ਰਾਜਸਥਾਨ ਦੇ ਜੈਸਲਮੇਰ ਦੇ ਇਲਾਕੇ 'ਚ 500 ਫ਼ੁੱਟ ਖੋਦਣਾ ਪੈਂਦਾ ਹੈ ਤਾਂ ਪਾਣੀ ਨਿਕਲਦਾ ਹੈ। ਦਾਸ ਅਲਵਰ ਰਹਿੰਦਾ ਹੈ, ਉਥੇ ਖੂਹ ਦੀ ਖੁਦਾਈ ਕਰਵਾਈ ਸੀ। ਇਕ ਸੌ ਵੀਹ ਫ਼ੁੱਟ 'ਤੇ ਪਾਣੀ ਨਿਕਲਿਆ। ਥੱਲੇ ਝਾਤ ਮਾਰੀਏ, ਹਨੇਰਾ ਹੀ ਹਨੇਰਾ ਦਿਖਾਈ ਦਿੰਦਾ ਸੀ। ਗਹਿਰਾ ਪਾਣੀ ਹੈ, ਗਹਿਰੇ ਪਾਣੀ ਨੂੰ ਪ੍ਰਾਪਤ ਕਰਨ ਲਈ ਵੀ ਗਹਿਰਾਈ ਚਾਹੀਦੀ ਹੈ। ਮਾਰੂਥਲ ਦਾ ਇਲਾਕਾ ਹੈ ਤੇ ਚਾਰ ਫ਼ੁੱਟ ਖੋਦਣ ਤੋਂ ਬਾਅਦ ਮੈਂ ਕਹਿ ਦਿਆਂ ਕਿ ਜਿਹੜੇ ਕਹਿੰਦੇ ਨੇ ਧਰਤੀ ਹੇਠਾਂ ਪਾਣੀ ਹੈ, ਪਾਣੀ ਹੈ। ਐਲਾਨੀਆ ਕਹਿ ਦਿਆਂਗਾ ਕਿ ਪਾਣੀ ਨਹੀਂ ਹੈ। ਮੈਂ ਖੁਦਾਈ ਕਰ ਕੇ ਵੇਖ ਲਿਆ। ਇਸੇ ਤਰ੍ਹਾਂ ਹੀ ਲੋਕੀਂ ਕਹਿ ਦਿੰਦੇ ਨੇ ਕਿ ਅਸੀਂ ਤਾਂ ਸੁਣ ਕੇ ਵੇਖ ਲਿਆ, ਰੋਜ਼ ਸੁਣਦੇ ਹਾਂ, ਦੁਖ ਤਾਂ ਮਿਟੇ ਕੋਈ ਨਹੀਂ। ਰੋਜ਼ ਸੁਣਦੇ ਹਾਂ, ਪਾਪ ਮਿਟੇ ਕੋਈ ਨਹੀਂ। ਰੋਜ਼ ਸੁਣਦੇ ਹਾਂ, ਸੰਤਾਪ ਮਿਟੇ ਕੋਈ ਨਹੀਂ। ਅੰਮ੍ਰਿਤਸਰ ਇਸ ਮੰਜੀ ਸਾਹਿਬ ਦੇ ਇਤਿਹਾਸਕ ਅਸਥਾਨ 'ਤੇ ਮੈਨੂੰ ਕਹਿਣ ਦੇਣ ਤੇ ਮੈਂ ਐਲਾਨੀਆ ਕਹਿ ਦੇਵਾਂ—ਜਿਹਨਾਂ ਦੇ ਦੁਖ ਨਹੀਂ ਮਿਟੇ, ਉਨ੍ਹਾਂ ਨੇ ਨਹੀਂ ਸੁਣਿਆ, ਨਹੀਂ ਸੁਣਿਆ। ਸੁਣਦਿਆਂ ਮਿਟਦੇ ਨੇ, ਸੁਣਦਿਆਂ ਸਾਰੇ ਦੁਖ ਮਿਟਦੇ ਨੇ।

ਇਕ ਸੱਜਣ ਨੇ ਹਿੰਮਤ ਵੀ ਕਰ ਲਈ ਸੀ। ਆਖਣ ਲੱਗਾ—ਗਿਆਨੀ ਜੀ! ਤੁਹਾਡੇ ਮਿੱਟ ਗਏ ਨੇ। ਇਸ ਤਰ੍ਹਾਂ ਦੇ ਕਈ ਮਿਲਦੇ ਨੇ, ਕਹਿੰਦੇ ਕਿ ਤੁਹਾਡੇ ਮਿੱਟ ਗਏ ਨੇ। ਮੈਂ ਆਖਿਆ—ਮੈਨੂੰ ਸਮਝ ਆ ਗਈ ਏ ਕਿ ਇਤਨੀ ਖੁਦਾਈ 'ਤੇ ਪਾਣੀ ਨਿਕਲ ਸਕਦਾ ਹੈ। ਫਿਰ ਪਿਆਸ ਮਿੱਟ ਸਕਦੀ ਹੈ। ਇਤਨੀ ਮੈਨੂੰ ਸਮਝ ਆ ਗਈ ਏ ਪਰ ਮੈਂ ਇਤਨੀ ਖੁਦਾਈ ਕੀਤੀ ਨਹੀਂ। ਮੈਂ ਇਹ ਕਬੂਲ ਕਰਦਾ ਹਾਂ। ਪਰ ਮੈਨੂੰ ਸਮਝ ਆ ਗਈ ਏ। ਇਹ ਭਾਵੇਂ ਤੁਸੀਂ ਅਹੰਕਾਰ ਸਮਝ ਲਵੋ ਤੇ ਭਾਵੇਂ ਕੁਝ ਸਮਝ ਲਵੋ। ਮੈਨੂੰ ਇਤਨੀ ਤਾਂ ਸਮਝ ਆ ਗਈ ਏ ਕਿ ਖੁਦਾਈ ਸੌ ਫ਼ੁੱਟ 'ਤੇ ਕਰਾਂਗੇ ਤਾਂ ਪਾਣੀ ਨਿਕਲੇਗਾ। ਅਗਰ ਮੇਰੀ ਪਿਆਸ ਨਹੀਂ ਮਿਟੀ, ਮੇਰੇ ਦੁਖ ਨਹੀਂ ਮਿਟੇ ਤੋ ਇਤਨੀ ਖੁਦਾਈ ਨਹੀਂ ਕਰ ਸਕਿਆ। ਲੇਕਿਨ ਮੈਨੂੰ ਇਤਨੀ ਸਮਝ ਹੈ ਕਿ ਇਤਨੀ ਗਹਿਰਾਈ 'ਤੇ ਪਾਣੀ ਹੈ। ਅੱਜ-ਕੱਲ੍ਹ ਮੀਟਰ ਵੀ ਦੱਸ ਦਿੰਦੇ ਨੇ, ਮੈਂ ਦੇਖ ਕੇ ਦੰਗ ਰਹਿ ਗਿਆ। ਮੀਟਰ ਜ਼ਮੀਨ 'ਤੇ ਰੱਖ ਦਿੰਦੇ ਨੇ ਤੇ ਦੱਸ ਦਿੰਦੇ ਨੇ ਇਤਨੀ ਗਹਿਰਾਈ 'ਤੇ ਪਾਣੀ ਨਿਕਲੇਗਾ। ਇਸ ਤਰ੍ਹਾਂ ਸਾਇੰਸ ਦੀ ਦੁਨੀਆ ਤਰੱਕੀ ਕਰ ਗਈ। ਗਹਿਰਾਈ ਨਾਲ ਸੁਣਿਆਂ ਹੀ ਦੁਖ ਮਿਟਣਗੇ :

**ਸੁਣਿਐ ਦੂਖ ਪਾਪ ਕਾ ਨਾਸੁ॥**

ਗੁਰੂ ਜੀ ਨੇ ਇਹ ਸੱਚ ਕਿਹਾ ਹੈ। ਜ਼ਰੂਰ ਦੁਖ ਤੇ ਪਾਪ ਨਾਸ਼ ਹੁੰਦੇ ਨੇ। ਘਾਲਣਾ ਤੇ ਘਾਲਣੀ ਪਏਗੀ।

# 47. ਦੁਖ ਸੁਖ ਕਸਵੱਟੀ

ਦਾਸ ਕਿਸ ਨੂੰ ਕਹਿੰਦੇ ਨੇ? ਮਾਲਕ ਦੀ ਤਰਫ਼ੋਂ ਜੋ ਹੋ ਜਾਏ, ਜੋ ਮਿਲ ਜਾਏ, ਕਬੂਲ। ਸੰਸਾਰ ਵਿਚ ਕੇਵਲ ਦੋ ਹੀ ਪਦਾਰਥ ਮਿਲਦੇ ਨੇ, ਕਿਹੜੇ? ਦੁਖ ਤੇ ਸੁਖ। ਤੁਸੀਂ ਆਖੋਗੇ ਦੁਖ ਵੀ ਪਦਾਰਥ ਹੈ! ਹਾਂ, ਪਦਾਰਥ ਹੈ। ਸੁਖ ਵੀ ਉਸ ਦੀ ਦਿੱਤੀ ਹੋਈ ਦਾਤ ਹੈ, ਦੁਖ ਵੀ ਉਸ ਦੀ ਦਿੱਤੀ ਹੋਈ ਦਾਤ ਹੈ:

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥** *(ਜਪੁ ਜੀ, ਪੰਨਾ 5)*

ਦੁਖ ਤੇ ਸੁਖ ਪਰਮਾਤਮਾ ਨੇ ਦੋ ਕਸਵੱਟੀਆਂ ਰੱਖੀਆਂ ਹੋਈਆਂ ਨੇ, ਹੋਰ ਕੋਈ ਨਹੀਂ। ਦੁੱਖ ਕਰੋਪੀ ਨਹੀਂ, ਪਰਮਾਤਮਾ ਦੀ ਬਖ਼ਸ਼ਿਸ਼ ਹੈ। ਗੁਰੂ ਜੀ ਨੇ ਇਹ ਨਹੀਂ ਆਖਿਆ ਕਿ ਇਹ ਦੁਖ ਤੇ ਭੁੱਖ ਤੇਰੀ ਕਰੋਪੀ ਹੈ। ਨਹੀਂ, ਸਗੋਂ ਇਹ ਆਖਿਆ:

**ਏਹਿ ਭਿ ਦਾਤਿ ਤੇਰੀ ਦਾਤਾਰ॥**

ਇਹ ਵੀ ਤੇਰੀ ਇਕ ਗੱਲ ਹੈ। ਹੁਣ ਦੁਖ ਨੂੰ ਵੀ ਤੇਰੀ ਬਖ਼ਸ਼ਿਸ਼ ਸਮਝ ਲਈਏ, ਭੁੱਖ ਨੂੰ ਵੀ ਬਖ਼ਸ਼ਿਸ਼ ਸਮਝ ਲਈਏ। ਕਲੇਸ਼ ਨੂੰ ਵੀ ਬਖ਼ਸ਼ਿਸ਼ ਸਮਝ ਲਈਏ! ਪਰ ਬੰਦਾ ਤਾਂ ਉਸੇ ਵਕਤ ਗਿਲੇ ਕਰਨ ਲੱਗ ਪੈਂਦਾ ਹੈ ਜਦ ਇਹ ਆਉਂਦੇ ਨੇ। ਬੱਸ ਏਹੀ ਕਸਵੱਟੀ ਹੈ। ਰੱਬ ਨੇ ਇਕ ਕਸਵੱਟੀ ਰੱਖੀ ਹੋਈ ਹੈ। ਸਿਆਣੇ ਮਨੁੱਖਾਂ ਕੋਲ ਕਸਵੱਟੀ ਹੁੰਦੀ ਹੈ। ਸੋਨੇ ਨੂੰ ਜਿਵੇਂ ਕਸਵੱਟੀ 'ਤੇ ਪਰਖਦੇ ਨੇ। ਅੱਜ-ਕੱਲ੍ਹ ਜ਼ਮੀਨ ਨੂੰ ਪਰਖਣ ਦੀ ਵੀ ਕਸਵੱਟੀ ਹੈ ਕਿ ਇਹ ਧਰਤੀ ਉਪਜਾਊ ਹੈ। ਇਹ ਧਰਤੀ ਚੰਗੀ ਨਹੀਂ, ਉਪਜਾਊ ਨਹੀਂ। ਇਹ ਗਊ ਵਧੀਆ ਹੈ, ਇਹ ਘੋੜਾ ਵਧੀਆ ਹੈ। ਇਸ ਦੀ ਨਸਲ ਚੰਗੀ ਹੈ। ਤੇ ਕੁਛ ਕਸਵੱਟੀਆਂ ਨੇ। ਜਦ ਇਸ ਤਰ੍ਹਾਂ ਦੀ ਕਥਾ ਚੱਲੇ ਤਾਂ ਜੀਂਦ ਦੀ ਘਟਨਾ ਯਾਦ ਆ ਜਾਂਦੀ ਹੈ। ਸੰਤ ਜੀਵਣ ਸ਼ਾਹ ਜੀ ਉਦੋਂ ਜ਼ਿੰਦਾ ਸਨ। ਹੁਣ ਨਹੀਂ ਰਹੇ, ਉਨ੍ਹਾਂ ਦੇ ਡੇਰੇ ਨੂੰ ਉਨ੍ਹਾਂ ਦੇ ਬੱਚੇ ਚਲਾਉਂਦੇ ਨੇ। ਰੈਸਟ ਹਾਊਸ ਉਨ੍ਹਾਂ ਨੇ ਬਣਾਇਆ ਹੋਇਆ ਸੀ, ਜਿਥੇ ਮੈਨੂੰ ਠਹਿਰਾਇਆ ਹੋਇਆ ਸੀ। ਸੰਤ ਜੀਵਣ ਸ਼ਾਹ ਜੀ ਮੈਨੂੰ ਕਹਿਣ ਲੱਗੇ ਕਿ ਗਿਆਨੀ ਜੀ! ਗੁਰਮਤਿ ਸਮਾਗਮ ਦੇ ਅਸਥਾਨ 'ਤੇ ਸਪੀਕਰ ਚੌਵੀ ਘੰਟੇ ਚੱਲਦੇ ਨੇ, ਤੁਸੀਂ ਆਰਾਮ ਨਹੀਂ ਕਰ ਪਾਉਗੇ। ਤੁਸੀਂ ਇਥੇ ਰੈਸਟ ਹਾਊਸ ਵਿਖੇ

ਹੀ ਟਿਕ ਜਾਓ। ਖ਼ੈਰ! ਮੈਂ ਉਥੇ ਹੀ ਟਿਕਿਆ। ਉਥੇ ਗਊਆਂ ਦੀ ਬੜੀ ਭਾਰੀ ਮੰਡੀ ਸੀ। ਇਕ ਗਊ ਮੈਂ ਵੀ ਦੇਖੀ। ਉਹ ਧਾਰੀਦਾਰ ਸੀ, ਉਸ ਦੀ ਖੱਲ ਲਾਲ ਰੰਗ ਦੀ, ਉਸ ਦੇ ਉੱਤੇ ਕਾਲੇ ਰੰਗ ਦੀ ਧਾਰੀ ਸੀ। ਬੜੀ ਖ਼ੂਬਸੂਰਤ ਲੱਗੀ। ਮੈਂ ਸੌਦਾ ਕਰ ਲਿਆ, ਖ਼ਰੀਦ ਵੀ ਲਈ। ਦੋ ਦਿਨ ਦੇ ਸਮਾਗਮ ਦੀ ਸਮਾਪਤੀ ਤੋਂ ਬਾਅਦ ਮੈਂ ਸੰਤਾਂ ਨੂੰ ਕਿਹਾ—ਐਹ ਗਊ ਮੈਂ ਅਲਵਰ ਲੈ ਜਾਣੀ ਹੈ। ਕਿਸੇ ਮਿੰਨੀ ਟਰੱਕ ਦਾ ਇੰਤਜ਼ਾਮ ਕਰਵਾ ਦਿਓ। ਮੈਨੂੰ ਕਹਿਣ ਲੱਗੇ ਕਿ ਦੇਖੀਏ ਤਾਂ ਸਹੀ, ਕਿਹੜੀ ਗਊ ਤੁਸੀਂ ਲਈ ਹੈ। ਅਸਲ ਵਿਚ ਮੈਨੂੰ ਪਤਾ ਨਹੀਂ ਸੀ ਕਿ ਸੰਤ ਜੀਵਣ ਸ਼ਾਹ ਜੀ ਗਊਆਂ ਦੇ ਬੜੇ ਸਿਆਣੇ ਨੇ। ਮੈਂ ਉਨ੍ਹਾਂ ਨੂੰ ਨਾਲ ਲਿਆ ਤੇ ਕਿਹਾ ਕਿ ਇਹ ਗਊ ਹੈ। ਬੜੀ ਵਧੀਆ ਹੈ, ਖੜੀ ਚੰਗੀ ਲੱਗਦੀ ਹੈ, ਬਹੁਤ ਖ਼ੂਬਸੂਰਤ ਹੈ। ਉਨ੍ਹਾਂ ਨੇ ਆਪਣੇ ਮੱਥੇ 'ਤੇ ਹੱਥ ਮਾਰਿਆ ਅਤੇ ਜਿਨ੍ਹਾਂ ਕੋਲੋਂ ਮੈਂ ਉਹ ਖ਼ਰੀਦੀ ਸੀ, ਉਨ੍ਹਾਂ ਨੂੰ ਮੇਰੇ ਸਾਹਮਣੇ ਡਾਂਟਣ ਲੱਗ ਪਏ ਕਿ ਬਈ ਇਹ ਗਊ ਤੁਸੀਂ ਮਸਕੀਨ ਜੀ ਨੂੰ ਹੀ ਦੇਣੀ ਸੀ! ਤੁਹਾਨੂੰ ਦੇਂਦਿਆਂ ਸ਼ਰਮ ਨਾ ਆਈ!

ਉਹ ਵਿਚਾਰੇ ਹੱਥ ਜੋੜ ਕੇ ਖੜੇ ਹੋ ਗਏ ਤੇ ਕਹਿਣ ਲੱਗੇ—ਸੰਤ ਜੀ! ਕੀ ਕਰੀਏ, ਇਨ੍ਹਾਂ ਨੂੰ ਪਸੰਦ ਹੀ ਇਹੋ ਆਈ ਸੀ। ਹੋਰ ਕਿਸੇ ਗਊ ਨੂੰ ਹੱਥ ਨਹੀਂ ਸਨ ਲਾਉਂਦੇ। ਐਹ ਨਹੀਂ ਲੈਣੀ, ਐਹ ਨਹੀਂ ਲੈਣੀ, ਫਿਰ ਕੀ ਕਰਦੇ? ਸੰਤ ਜੀਵਣ ਸ਼ਾਹ ਜੀ ਕਹਿਣ ਲੱਗੇ ਕਿ ਘਰ ਜਾ ਕੇ ਔਖੇ ਹੋਵੋਗੇ। ਸਾਡੇ ਕੋਲ ਕਸਵੱਟੀ ਹੈ, ਇਹ ਨਾ ਲਵੋ। ਗਊ ਲੈਣੀ ਹੈ ਤੇ ਫਿਰ ਪਸੰਦ ਅਸੀਂ ਕਰਾਂਗੇ। ਉਨ੍ਹਾਂ ਕੋਲੋਂ ਮੈਨੂੰ ਪੈਸੇ ਵਾਪਸ ਕਰਵਾ ਦਿੱਤੇ। ਮੇਰੇ ਕਹਿਣ ਤੋਂ ਭਾਵ ਕਿ ਗਊ ਨੂੰ ਪਰਖਣ ਦੀ ਵੀ ਆਪਣੀ ਕਸਵੱਟੀ ਹੈ। ਉਨ੍ਹਾਂ ਨੇ ਦੇਖ ਕੇ ਕਹਿ ਦਿੱਤਾ ਇਹਨੂੰ ਘਰ ਲਿਜਾ ਕੇ ਪਛਤਾਉਗੇ। ਮੈਨੂੰ ਕਹਿਣ ਲੱਗੇ, ਜਦ ਇਹ ਕਿੱਲੇ ਤੋਂ ਖੁੱਲ੍ਹੇਗੀ, ਇਸ ਤਰ੍ਹਾਂ ਸਿੰਗ ਮਾਰਦੀ ਹੈ ਕਿ ਬੰਦੇ ਨੂੰ ਚੁੱਕ ਲੈਂਦੀ ਹੈ ਅਤੇ ਕਿਤੇ ਦਾ ਕਿਤੇ ਜਾ ਕੇ ਸੁੱਟਦੀ ਏ। ਘਰ ਲਿਜਾ ਕੇ ਇਹ ਤੁਹਾਡੇ ਕਾਬੂ ਨਹੀਂ ਆਉਣ ਵਾਲੀ। ਹਰ ਚੀਜ਼ ਨੂੰ ਪਰਖਣ ਦੀ ਕਸੌਟੀ ਹੈ। ਮਨੁੱਖ ਨੂੰ ਵੀ ਪਰਖਣ ਦੀ ਕਸਵੱਟੀ ਹੈ। ਕਬੀਰ ਸਾਹਿਬ ਕਹਿੰਦੇ ਨੇ:

**ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥**
**ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ ॥**

*(ਸਲੋਕ ਕਬੀਰ ਜੀ, ਪੰਨਾ 1366)*

ਹੁਣ ਕਸੌਟੀ ਕੀ ਹੈ? ਹਰ ਇਕ ਚੀਜ਼ ਨੂੰ ਪਰਖਣ ਦੀਆਂ ਕਸੌਟੀਆਂ ਅਲੱਗ ਅਲੱਗ ਨੇ, ਪਰ ਮਨੁੱਖ ਨੂੰ ਪਰਖਣ ਦੀਆਂ ਕਸਵੱਟੀਆਂ ਦੋ ਹੀ ਨੇ—ਦੁਖ ਤੇ ਸੁਖ। ਇਹ ਕਸਵੱਟੀਆਂ ਪਰਮਾਤਮਾ ਨੇ ਆਪ ਬਣਾਈਆਂ ਨੇ। ਜੋ ਮਨੁੱਖ ਦੁਖ

ਆਉਣ 'ਤੇ ਡੋਲਦਾ ਨਹੀਂ ਤੇ ਸੁਖ ਸਮੇਂ ਪ੍ਰਭੂ ਨੂੰ ਭੁੱਲਦਾ ਨਹੀਂ, ਉਹ ਉਸ ਦੀ ਕਸਵੱਟੀ 'ਤੇ ਖਰਾ ਉਤਰਦਾ ਹੈ। ਸਾਰੇ ਸੰਤ ਭਗਤ ਉਸ ਦੀ ਇਸ ਕਸਵੱਟੀ 'ਤੇ ਖਰੇ ਉਤਰੇ ਨੇ। ਸਭ ਲਈ ਇਹੋ ਇਕ ਕਸਵੱਟੀ ਹੈ।

## 48. ਖ਼ੁਸ਼ੀ ਰਾਮ ਕੋਲ ਖ਼ੁਸ਼ੀ ਕਿਥੇ ?

ਭਾਰਤ ਵਿਚ ਪਤੈ! ਧਾਣਕ ਕਿਸ ਨੂੰ ਕਹਿੰਦੇ ਨੇ! ਮੁਰਦਿਆਂ ਦੇ ਜੋ ਕਫ਼ਨ ਉਤਾਰਦੇ ਨੇ, ਮਰਘਟ ਘਾਟ 'ਤੇ ਜੋ ਬੈਠਦੇ ਨੇ, ਲੱਕੜਾਂ ਵੇਚਦੇ ਨੇ। ਸ਼ਮਸ਼ਾਨ ਘਾਟ 'ਤੇ ਜੋ ਮੁਰਦਿਆਂ ਦੇ ਦਾਹ ਸਸਕਾਰ ਦਾ ਕੰਮ ਕਰਦੇ ਨੇ, ਫਿਰ ਉਨ੍ਹਾਂ ਦੇ ਭਾਂਡੇ, ਕਫ਼ਨ ਇਤਿਆਦਿਕ ਨੂੰ ਜੋ ਸਮੇਟਦੇ ਨੇ, ਉਨ੍ਹਾਂ ਨੂੰ ਧਾਣਕ ਕਹਿੰਦੇ ਨੇ। ਧਾਣਕ ਦੀ ਬਿਰਤੀ ਬਹੁਤ ਨੀਵੀਂ ਹੋ ਜਾਂਦੀ ਹੈ। ਮੈਂ ਇਸ ਦਾ ਪ੍ਰਤੱਖ ਰੂਪ ਦੇਖਿਆ।

ਮੈਨੂੰ ਜੰਮੂ ਦੀ ਬਹੁਤ ਪੁਰਾਣੀ ਗੱਲ ਯਾਦ ਆਈ। ਜੰਮੂ ਸ਼ਹਿਰ ਇਕ ਦਰਿਆ ਦੇ ਕੰਢੇ 'ਤੇ ਵੱਸਿਆ ਹੋਇਆ ਹੈ। ਉਸ ਦਰਿਆ ਦਾ ਨਾਮ ਹੈ—ਤਵੀ। ਇਸੇ ਕਰਕੇ ਉਸ ਦਰਿਆ ਨੂੰ ਜੰਮੂ ਤਵੀ ਕਹਿੰਦੇ ਨੇ। ਦਰਿਆ ਤੋਂ ਸਿਰਫ਼ ਇਕ ਫ਼ਰਲਾਂਗ ਦੀ ਦੂਰੀ 'ਤੇ ਗੁਰਦੁਆਰਾ ਹੈ—ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ। ਸਵੇਰੇ ਸ਼ਾਮ ਮੈਂ ਦਰਿਆ ਦੇ ਕੰਢੇ 'ਤੇ ਸੈਰ ਕਰਨ ਨਿਕਲ ਜਾਂਦਾ ਸੀ। ਮੇਰੀ ਸੈਰ ਕਰਨ ਦੀ ਪੁਰਾਣੀ ਆਦਤ ਹੈ। ਸ਼ਾਮ ਨੂੰ ਮੈਂ ਖੁੱਲ੍ਹੀ ਸੈਰ ਕਰ ਲੈਂਦਾ ਸੀ, ਕੋਈ ਘੰਟਾ ਡੇਢ ਘੰਟਾ ਦਰਿਆ ਦੇ ਕੰਢੇ ਘੁੰਮ ਲੈਂਦਾ ਸੀ। ਲਾਂਘਾ ਮੇਰਾ ਮਰਘਟ ਘਾਟ ਤੋਂ ਹੁੰਦਾ ਸੀ, ਰਸਤਾ ਉਹੀ ਸੀ। ਇਕ ਦਿਨ ਮੇਰੀ ਜ਼ਬਾਨ ਹਾਫ਼ਿਜ਼ ਦਾ ਕੋਈ ਸ਼ੇਅਰ ਬੋਲਦੀ ਗਈ। ਉਥੇ ਸ਼ਮਸ਼ਾਨ ਘਾਟ 'ਤੇ ਜਿਹੜਾ ਧਾਣਕ ਬੈਠਾ ਸੀ, ਉਹਨੇ ਮੈਨੂੰ ਆਵਾਜ਼ ਮਾਰੀ। ਕਹਿਣ ਲੱਗਾ ਕਿ ਗਿਆਨੀ ਜੀ! ਇਸ ਸ਼ੇਅਰ ਵਿਚ ਜ਼ਬਰ ਨਹੀਂ ਲੱਗਦੀ, ਜ਼ੇਰ ਲੱਗਦੀ ਹੈ। ਤੁਸੀਂ ਉਚਾਰਨ ਗ਼ਲਤ ਕਰ ਰਹੇ ਹੋ। ਮੈਂ ਕਿਹਾ—ਹੈਂ! ਤੂੰ ਦੀਵਾਨੇ ਹਾਫ਼ਿਜ਼ ਪੜ੍ਹਿਐ! ਕਹਿਣ ਲੱਗਾ—ਹਾਂ! ਜੰਮੂ ਕਸ਼ਮੀਰ ਵਿਚ ਉਰਦੂ ਫ਼ਾਰਸੀ ਪੜ੍ਹਾਈ ਜਾਂਦੀ ਹੈ, ਮੈਂ ਪੜ੍ਹੀ ਹੈ। ਇਹ ਉਚਾਰਨ ਜ਼ੇਰ ਹੈ, ਜ਼ਬਰ ਨਹੀਂ ਹੈ। ਫਿਰ ਮੈਂ ਉਹਦੇ ਕੋਲ ਬੈਠ ਗਿਆ, ਬੜੇ ਕੀਮਤੀ ਸ਼ੇਅਰ ਉਸ ਨੇ ਮੈਨੂੰ ਸੁਣਾਏ। ਮੈਨੂੰ ਕਹਿਣ ਲੱਗਾ ਕਿ ਕੁਝ ਤੁਹਾਨੂੰ ਵੀ ਸ਼ੇਅਰ ਯਾਦ ਹੈ! ਮੈਂ ਕਿਹਾ—ਮੈਨੂੰ ਯਾਦ ਕੀ, ਮੈਂ ਖ਼ੁਦ ਸ਼ਾਇਰ ਹਾਂ, ਮੈਂ ਪੰਜਾਬੀ, ਉਰਦੂ 'ਚ ਲਿਖਦਾ ਰਿਹਾਂ। ਮੈਂ ਤੈਨੂੰ ਸੁਣਾਉਂਦਾ ਹਾਂ, ਉਹਨੂੰ ਮੈਂ ਸ਼ੇਅਰ ਸੁਣਾਏ। ਸਾਡੀ ਪੱਕੀ ਦੋਸਤੀ ਹੋ ਗਈ।

ਹਰ ਸਾਲ ਪੰਦਰਾਂ ਵੀਹ ਦਿਨ ਦਾਸ ਜੰਮੂ ਹਾਜ਼ਰੀ ਭਰਦਾ ਸੀ। ਮੈਂ ਜਿਉਂ ਹੀ ਜੰਮੂ ਜਾਵਾਂ, ਅੱਧਾ ਘੰਟਾ ਵੀਹ ਮਿੰਟ ਉਹਦੇ ਕੋਲ ਬੈਠਣਾ ਜ਼ਰੂਰ ਹੋ ਗਿਆ। ਔਰ ਹਰ ਦਿਨ ਉਹ ਕਿਸੇ ਨਵੇਂ ਫ਼ਕੀਰ ਦੀ ਰੁਬਾਈ ਮੈਨੂੰ ਸੁਣਾਂਦਾ ਸੀ। ਮੈਨੂੰ ਖ਼ੁਦ ਹੈਰਾਨਗੀ ਹੋਈ ਕਿ ਏਨਾ ਗਿਆਨੀ, ਇਤਨਾ ਸਿਆਣਾ! ਇਤਨੀ ਇਸ ਦੀ ਸਟੱਡੀ! ਲੇਕਿਨ ਇਕ ਦਿਨ ਮੈਂ ਬੜਾ ਮੁਰਝਾਇਆ ਹੋਇਆ ਦੇਖਿਆ। ਮੈਂ ਸੋਚਿਆ, ਅੱਜ ਇਹ ਕੋਈ ਸ਼ੇਅਰ ਸੁਣਾਨ ਵੀ ਨਹੀਂ ਲੱਗਿਆ ਤੇ ਮੇਰੇ ਕੋਲੋਂ ਵੀ ਨਹੀਂ ਸੁਣੇਗਾ। ਬਿਲਕੁਲ ਮੁਰਦਾ ਜਿਹਾ ਹੋਇਆ ਪਿਆ ਹੈ। ਮੁਰਦਾ ਘਾਟ 'ਤੇ ਆਪ ਹੀ ਮੁਰਦਾ ਹੋਇਆ ਪਿਆ ਹੈ। ਮੈਂ ਕਿਹਾ ਕਿ ਮਿੱਤਰਾ! ਗੱਲ ਕੀ ਹੋਈ ਪਈ ਹੈ ? ਖ਼ੁਸ਼ੀ ਰਾਮ ਉਸ ਦਾ ਨਾਮ ਸੀ, ਸੁਭਾਵਿਕ ਮੈਂ ਪੁੱਛ ਲਿਆ। ਮੈਂ ਕਿਹਾ—ਖ਼ੁਸ਼ੀ ਰਾਮ ਜੀ ਗੱਲ ਕੀ ਹੈ ? ਅੱਜ ਚਿਹਰੇ 'ਤੇ ਕੋਈ ਖ਼ੁਸ਼ੀ ਨਹੀਂ, ਪ੍ਰਸੰਨਤਾ ਨਹੀਂ। ਕਹਿਣ ਲੱਗਾ ਕਿ ਗਿਆਨੀ ਜੀ! ਕੀ ਦੱਸਾਂ, ਅੱਜ ਮੈਨੂੰ ਖ਼ਾਲੀ ਜਾਣਾ ਪਏਗਾ। ਸਵੇਰ ਤੋਂ ਹੁਣ ਸ਼ਾਮ ਹੋ ਗਈ। ਅੱਜ ਸਾਡਾ ਧੰਧਾ ਨਹੀਂ ਚੱਲਿਆ। ਨਾ ਲੱਕੜਾਂ ਵਿਕੀਆਂ, ਨਾ ਕੋਈ ਸਿਲਸਿਲਾ। ਮੁਰਦਾ ਇਕ ਵੀ ਨਹੀਂ ਆਇਆ। ਰੋਜ਼ ਚਾਰ ਚਾਰ ਆਉਂਦੇ ਸਨ, ਅੱਜ ਇਕ ਵੀ ਨਹੀਂ ਆਇਆ। ਹੁਣ ਤੁਸੀਂ ਹੀ ਆਏ ਓ ਸੈਰ ਕਰਨ। ਮੈਨੂੰ ਉਥੇ ਗੁਰੂ ਜੀ ਦਾ ਵਾਕ ਚੇਤੇ ਆਇਆ :

**ਧਾਣਕ ਰੂਪਿ ਰਹਾ ਕਰਤਾਰ॥** *(ਸਿਰੀਰਾਗ ਮ: ੧, ਪੰਨਾ 24)*

ਦਿਨ ਭਰ ਇਸ ਗੱਲ ਦੀ ਉਡੀਕ ਕਰਨੀ ਕਿ ਕਿਸੇ ਘਰ ਵਿਚ ਕੋਈ ਮੌਤ ਹੋਵੇ ਤਾਂ ਸਾਡਾ ਧੰਧਾ ਚੱਲੇ! ਕੋਈ ਮਰੇ, ਸਾਨੂੰ ਕਫ਼ਨ ਮਿਲੇ। ਕੋਈ ਮਰੇ, ਸਾਨੂੰ ਭਾਂਡੇ ਮਿਲਣ। ਕੋਈ ਮਰੇ, ਪੈਸੇ ਮਿਲਣ ਤੇ ਸਾਡੀਆਂ ਲੱਕੜਾਂ ਵਿਕਣ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ ਜੋ ਕਿਸੇ ਦੀ ਮੌਤ ਵਿਚ ਆਪਣਾ ਰਿਜ਼ਕ ਤੇ ਖ਼ੁਸ਼ੀ ਲੱਭਦਾ ਹੈ, ਸਹਿਜੇ ਸਹਿਜੇ ਉਸ ਦੇ ਅੰਦਰੋਂ ਦੂਜਿਆਂ ਦਾ ਭਲਾ ਮੰਗਣ ਦੀ ਚਾਹਤ ਮਿਟ ਜਾਂਦੀ ਹੈ। ਉਸ ਦੀ ਬਿਰਤੀ ਨੀਵੀਂ ਹੋ ਜਾਂਦੀ ਹੈ। ਇਹ, "ਧਾਣਕ ਰੂਪਿ ਰਹਾ ਕਰਤਾਰ" ਭਾਵੇਂ ਸਤਿਗੁਰੂ ਜੀ ਆਪਣੇ ਉੱਤੇ ਗੱਲ ਲੈਂਦੇ ਨੇ, ਅਰਥ ਕਰਨ ਲੱਗਿਆਂ ਜ਼ਬਾਨ ਕੰਬਦੀ ਹੈ। ਗੁਰੂ ਨਾਨਕ ਦੇਵ ਜੀ ਆਪਣੇ 'ਤੇ ਲੈਂਦੇ ਨੇ। ਹੇ ਪ੍ਰਭੂ! ਐਸਾ ਧਾਣਕ!

ਸੁਤੇ-ਸਿੱਧ ਜੋ ਅਕਾਲ ਪੁਰਖ ਪ੍ਰਾਲਬਧ ਬਣਾਵੇ, ਉਹ ਤਾਂ ਮੰਨਿਆ। ਪਰ ਜੋ ਦੂਜਿਆਂ ਦੀ ਮੌਤ ਵਿੱਚੋਂ ਖ਼ੁਸ਼ੀਆਂ ਲੱਭਦਾ ਹੈ, ਬਹੁਤ ਵੱਡੇ ਭੁਲੇਖੇ ਵਿਚ ਹੈ। ਖ਼ੁਸ਼ੀਆਂ ਨਹੀਂ ਮਿਲਣ ਲੱਗੀਆਂ। ਨਾ ਹੀ ਐਸਾ ਸੋਚਣਾ ਚਾਹੀਦਾ ਹੈ।

# 49. ਦਾਸਨ ਦਾਸ ਦੀ ਪਰਖ

ਦਾਸ ਹੋਣਾ ਕੋਈ ਸੌਖੀ ਖੇਡ ਨਹੀਂ ਹੈ। ਮੈਂ ਇਸ ਦਾ ਗੁਰਦੁਆਰਾ ਸੀਸ ਗੰਜ ਸਾਹਿਬ ਵਿਖੇ ਜ਼ਾਤੀ ਤੌਰ 'ਤੇ ਤਜਰਬਾ ਕਰ ਕੇ ਵੀ ਦੇਖਿਆ ਹੈ। ਇਕ ਸੱਜਣ ਦਾ ਐਸਾ ਆਖਣਾ ਤਕੀਆ ਕਲਾਮ ਸੀ। ਜਿਸ ਨੂੰ ਵੀ ਮਿਲੇ, ਹੱਥ ਜੋੜ ਕੇ ਕਹੇ ਕਿ ਮੈਂ ਤੁਹਾਡੇ ਚਰਨਾਂ ਦੀ ਖ਼ਾਕ ਆਂ, ਮੈਂ ਤੁਹਾਡੇ ਚਰਨਾਂ ਦੀ ਧੂੜ ਆਂ। ਕਈ ਤਾਂ ਉਸ ਨੂੰ ਟਿਚਕਰ ਕਰ ਕੇ ਵੀ ਕਹਿੰਦੇ ਸਨ—ਔਹ ਚਰਨਾਂ ਦੀ ਖ਼ਾਕ ਆ ਰਹੀ ਏ। ਕਿਉਂਕਿ ਉਹਦੀ ਜ਼ਬਾਨ 'ਤੇ ਇਹੀ ਲਫ਼ਜ਼ ਸਨ। ਗੁਰਦੁਆਰੇ ਦੇ ਅੰਦਰ ਜਾਂਦਿਆਂ, ਬਾਹਰ ਆਉਂਦਿਆਂ ਹਰ ਇਕ ਨੂੰ ਇਸੇ ਤਰ੍ਹਾਂ ਹੀ ਕਹਿਣਾ ਔਰ ਸੇਵਾ ਵੀ ਕਰਦੇ ਰਹਿਣਾ। ਇਕ ਦਿਨ ਜਦੋਂ ਮੈਂ ਗੁਰਦੁਆਰਾ ਸਾਹਿਬ ਵਿਖੇ ਜਾ ਰਿਹਾ ਸੀ, ਰਸਤੇ ਵਿਚ ਹੀ ਸਰਾਂ ਦੇ ਲਾਗੇ ਮਿਲ ਗਿਆ। ਕਹਿਣ ਲੱਗਾ ਕਿ ਮਸਕੀਨ ਜੀ! ਮੈਂ ਤੁਹਾਡੇ ਚਰਨਾਂ ਦੀ ਖ਼ਾਕ ਆਂ। ਮੈਂ ਅੱਗੋਂ ਕਿਹਾ ਕਿ ਮੈਂ ਵੀ ਕਈ ਦਿਨਾਂ ਦਾ ਸੋਚਦਾ ਪਿਆ ਹਾਂ ਕਿ ਤੂੰ ਖ਼ਾਕ ਤੋਂ ਬਿਨਾਂ ਹੋਰ ਕੁਛ ਵੀ ਨਹੀਂ ਹੈਂ। ਤੂੰ ਪੈਰਾਂ ਦੀ ਖ਼ਾਕ ਈ ਏਂ।

ਮੇਰੇ ਕੋਲੋਂ ਇਹ ਸੁਣਦਿਆਂ ਈ ਉਸ ਨੇ ਤਾਂ ਇਕਦਮ ਨਰਾਜ਼ਗੀ ਵਾਲਾ ਮੂੰਹ ਬਣਾ ਲਿਆ। ਉਸ ਦਾ ਚਿਹਰਾ ਉਤਰ ਗਿਆ। ਦੂਜੇ ਦਿਨ ਮੈਨੂੰ ਦੂਰੋਂ ਹੀ ਦੇਖ ਕੇ, ਰਸਤਾ ਬਚਾ ਕੇ, ਇਕ ਪਾਸਿਓਂ ਲੰਘ ਗਿਆ ਕਿ ਕਿਤੇ ਮਸਕੀਨ ਕਹਿ ਨਾ ਦੇਵੇ—ਤੂੰ ਚਰਨਾਂ ਦੀ ਖ਼ਾਕ ਏਂ। ਨਿਰੀ ਚਰਨਾਂ ਦੀ ਧੂੜ ਏਂ। ਫਿਰ ਮੈਂ ਹੀ ਉਸ ਦੇ ਪਿੱਛੇ ਗਿਆ। ਮੈਂ ਕਿਹਾ ਕਿ ਹੱਦ ਹੋ ਗਈ, ਰੋਜ਼ ਤੂੰ ਆਪ ਕਹਿੰਦਾ ਸੈਂ—ਮੈਂ ਚਰਨਾਂ ਦੀ ਖ਼ਾਕ। ਇਕ ਦਿਨ ਮੈਂ ਆਖ ਦਿੱਤਾ ਹੈ, ਤਾਂ ਤੈਨੂੰ ਬੁਰਾ ਕਿਉਂ ਲੱਗਿਆ ? ਤੂੰ ਔਖਾ ਕਿਉਂ ਹੋਇਐਂ। ਅੱਜ ਤਕ ਤੈਨੂੰ ਕਿਸੇ ਨੇ ਨਹੀਂ ਦੱਸਿਆ, ਮੈਂ ਤੈਨੂੰ ਦੱਸਾਂ ਕਿ ਤੂੰ ਚਰਨਾਂ ਦੀ ਖ਼ਾਕ ਨਹੀਂ, ਤੂੰ ਸਿਰ ਦੀ ਧੂੜ ਹੈਂ। ਸਿਰ ਦੀ ਖ਼ਾਕ ਹੈਂ। ਤੇਰੇ ਉਸ ਤਰ੍ਹਾਂ ਆਖਣ ਵਿਚ ਆਕੜ ਹੈ। ਇਹ ਸੌਖਾ ਹੈ, ਜੀ ਅਸੀਂ ਦਾਸਨ ਦਾਸ ਹਾਂ। ਪਰ ਸਹੀ ਮਾਇਨਿਆਂ ਵਿਚ ਧੂੜ ਬਣਨਾ ਹੀ ਮਨ ਦਾ ਸੁਧਾਰ ਹੈ। ਮਨ ਦਾ ਮਿਟਣਾ ਹੈ। ਫਿਰ ਜ਼ੁਬਾਨ ਨਹੀਂ ਬੋਲਦੀ, ਕਰਨੀ 'ਚੋਂ ਹੀ ਪਤਾ ਲੱਗਦਾ ਹੈ।

# 50. ਧਰਮਾਤਮਾ ਕੌਣ

ਇਕ ਵਾਰ ਇਕ ਸੱਜਣ ਮੈਨੂੰ ਕਹਿਣ ਲੱਗਾ ਕਿ ਮਸਕੀਨ ਜੀ! ਅੱਜ ਦੇ ਯੁੱਗ ਦਾ ਸਭ ਤੋਂ ਵੱਡਾ ਧਰਮਾਤਮਾ ਤਾਂ ਬਿਰਲਾ ਸੇਠ ਹੈ। ਸਭ ਤੋਂ ਵੱਡਾ ਭਗਤ ਹੈ, ਇਹ ਬਿਰਲਾ ਇਕ ਮਹਾਨ ਧਰਮਾਤਮਾ ਹੈ। ਮੈਂ ਕਿਹਾ—ਤੁਹਾਡੇ

ਕੋਲ ਇਸ ਦਾ ਕੋਈ ਸਬੂਤ ਪ੍ਰਮਾਣ ਹੈ! ਕੋਈ ਉਦਾਹਰਣ ਵੀ ਦਿਓ। ਕਿਸ ਤਰ੍ਹਾਂ ਸਮਝੀਏ, ਬਿਰਲਾ ਧਾਰਮਿਕ ਹੈ। ਕਹਿੰਦਾ ਕਿ ਵੇਖੋ ਉਸ ਨੇ ਹਰ ਵੱਡੇ ਸ਼ਹਿਰ ਵਿਚ ਮੰਦਰ ਬਣਾਇਆ ਹੈ, ਉਸ ਦਾ ਨਾਮ ਰੱਖਿਆ 'ਬਿਰਲਾ ਮੰਦਰ'। ਦਿੱਲੀ ਵਿਚ ਬਿਰਲਾ ਮੰਦਰ ਹੈ, ਜੈਪੁਰ ਵਿਚ ਬਿਰਲਾ ਮੰਦਰ ਹੈ, ਬ੍ਰਿਜ ਰਾਜ ਨਗਰ ਵਿਚ ਬਿਰਲਾ ਮੰਦਰ ਹੈ, ਕਲਕੱਤੇ ਵਿਚ ਬਿਰਲਾ ਮੰਦਰ। ਫਿਰ ਅਠਾਹਠ ਤੀਰਥਾਂ ਦੇ ਉੱਤੇ ਬਿਰਲਾ ਮੰਦਰ ਨੇ! ਇਸ ਨੇ ਧਰਮਸ਼ਾਲਾਂ ਵੀ ਬਣਵਾਈਆਂ ਨੇ। ਸਿਆਲ ਦੇ ਦਿਨਾਂ ਵਿਚ ਸਾਧੂਆਂ ਨੂੰ ਕੰਬਲ ਵੀ ਦਿੰਦਾ ਹੈ। ਤੀਰਥਾਂ ਉੱਤੇ ਸਾਧੂਆਂ ਵਾਸਤੇ ਇਸ ਦੇ ਅੰਨ-ਖੇਤਰ ਵੀ ਚੱਲਦੇ ਨੇ। ਮਸਕੀਨ ਜੀ! ਅੱਜ ਦੇ ਯੁੱਗ ਦਾ, ਅੱਜ ਦੇ ਸਮੇਂ ਦਾ ਸਭ ਤੋਂ ਵੱਡਾ ਧਾਰਮਿਕ ਇਹੋ ਹੈ, ਸਭ ਤੋਂ ਵੱਡਾ ਭਗਤ ਹੈ।

ਮੈਂ ਕਿਹਾ—ਗੱਲ ਸੁਣ, ਕਬੀਰ ਜੀ ਨੇ ਇਕ ਵੀ ਮੰਦਰ ਨਹੀਂ ਬਣਾਇਆ ਤੇ ਨਾ ਹੀ ਬਣਾ ਸਕਦਾ ਸੀ। ਬੜੀ ਮੁਸ਼ਕਲ ਨਾਲ ਉਸ ਦੀ ਰੋਟੀ ਚੱਲਦੀ ਸੀ। ਉਸ ਨੇ ਕਿਧਰੇ ਇਕ ਮੰਦਰ ਵੀ ਨਹੀਂ ਬਣਾਇਆ। ਪਰ ਇਹੋ ਜਿਹੇ ਕਰੋੜਾਂ ਬਿਰਲੇ ਕਬੀਰ ਜੀ ਦੀ ਚਰਨ ਧੂੜੀ ਤੋਂ ਸਦਕੇ ਕੀਤੇ ਜਾ ਸਕਦੇ ਨੇ। ਬਿਰਲਾ ਕੀ ਹੈ ? ਉਸ ਨੇ ਜ਼ਮੀਨ ਉੱਤੇ ਇੱਟਾਂ ਦੇ ਮੰਦਰ ਖੜੇ ਕੀਤੇ ਨੇ, ਪਰ ਕਬੀਰ ਜੀ ਨੇ ਆਪਣੀ ਜ਼ਿੰਦਗੀ ਨੂੰ ਹੀ ਹਰੀਮੰਦਰ ਬਣਾ ਦਿੱਤਾ। ਉਸ ਨੇ ਜੀਵਨ ਵਿਚ ਹੀ ਹਰੀ ਪ੍ਰਗਟ ਕਰ ਦਿੱਤਾ। ਬਿਰਲੇ ਨੇ ਸਿਰਫ਼ ਜ਼ਮੀਨ 'ਤੇ ਮੰਦਰ ਖੜੇ ਕੀਤੇ ਨੇ, ਆਪਣੇ ਜੀਵਨ ਨੂੰ ਮੰਦਰ ਨਹੀਂ ਬਣਾਇਆ। ਕਬੀਰ ਜੀ ਜ਼ਮੀਨ ਉੱਤੇ ਮੰਦਰ ਖੜੇ ਨਹੀਂ ਕਰ ਸਕਦੇ ਸੀ ਕਿਉਂਕਿ ਧਨ ਹੀ ਕੋਈ ਨਹੀਂ ਹੈ। ਉਹਨਾਂ ਜੀਵਨ ਨੂੰ ਹੀ ਮੰਦਰ ਬਣਾਇਆ ਹੈ। ਇਕ ਬਿਰਲਾ ਹੀ ਨਹੀਂ, ਇਸ ਤਰ੍ਹਾਂ ਦੇ ਕਰੋੜਾਂ ਦਾਨੀ ਉਸ ਦੇ ਕਦਮਾਂ ਤੋਂ ਨਿਛਾਵਰ ਕੀਤੇ ਜਾ ਸਕਦੇ ਨੇ, ਕੁਰਬਾਨ ਕੀਤੇ ਜਾ ਸਕਦੇ ਨੇ, ਉਹ ਇਤਨਾ ਮਹਾਨ ਹੈ। ਰੱਬ ਦਾ ਰੂਪ ਹੋ ਗਿਆ।

ਦਾਨੀ ਹੋਣਾ ਹੋਰ ਗੱਲ ਹੈ ਪਰ ਭਗਤ ਹੋਣਾ ਹੋਰ ਅਵਸਥਾ ਹੈ। ਲੋਕ ਦਾਨੀਆਂ ਨੂੰ ਹੀ ਭਗਤ ਸਮਝੀ ਜਾਂਦੇ ਨੇ। ਮੈਂ ਕਿਹਾ ਕਿ ਭਗਤ ਨੂੰ ਰੱਬ ਦਾ ਰੂਪ ਮੰਨਿਆ ਗਿਆ ਹੈ, ਦਾਨੀ ਨੂੰ ਨਹੀਂ। ਗੁਰੂ ਨਾਨਕ ਜੀ ਦੇ ਦਾਨੀਆਂ ਬਾਰੇ ਬੋਲ ਤਾਂ ਸੁਣ :

**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥**

*(ਆਸਾ ਕੀ ਵਾਰ, ਮ: ੧, ਪੰਨਾ 466)*

ਦਾਨੀ ਤਾਂ ਦਾਨ ਦੇ ਕੇ ਬਦਲੇ ਵਿਚ ਹਜ਼ਾਰਾਂ ਗੁਣਾਂ ਦੀ ਮੰਗ ਨਾਲ ਹੀ ਕਰ ਲੈਂਦਾ ਹੈ। ਫਿਰ ਚਾਹਤ ਕਰਦਾ ਹੈ ਕਿ ਲੋਕ ਸੋਭਾ ਵੀ ਕਰਨ। ਜਦ

ਕਿ ਭਗਤ ਸਦਾ ਸ਼ੁਕਰਾਨੇ ਵਿਚ ਰਹਿੰਦਾ ਹੈ, ਰੱਬੀ ਰਸ ਵਿਚ ਅਨੰਦਿਤ ਰਹਿੰਦਾ ਹੈ। ਭਗਤ ਰਵਿਦਾਸ ਜੀ ਦੇ ਬਚਨ ਪੜ੍ਹ ਲੈਣੇ ਸੀ :

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥**

*(ਬਿਲਾਵਲੁ, ਭਗਤ ਰਵਿਦਾਸ ਜੀ, ਪੰਨਾ 858)*

ਇਹ ਸੁਣ ਕੇ ਉਹ ਚੁੱਪ ਹੋ ਗਿਆ। ਮਨੁੱਖ ਨੂੰ ਆਪਣਾ ਹਿਰਦਾ ਭਾਵਨਾ ਨਾਲ ਭਰਨਾ ਚਾਹੀਦਾ ਹੈ, ਦਾਨ ਤਾਂ ਜੀਵਨ ਵਿਚ ਹੁੰਦਾ ਰਹਿੰਦਾ ਹੈ। ਰੱਬੀ ਰਸ ਦੀ ਜੀਵਨ ਅੰਦਰ ਕਮੀ ਰਹਿ ਜਾਂਦੀ ਹੈ, ਬਾਕੀ ਸਾਰੀਆਂ ਖੇਡਾਂ ਹੋ ਜਾਂਦੀਆਂ ਨੇ।

## 51. ਸ਼ੱਕ ਦਾ ਸਮਾਧਾਨ

ਚੋਟੀ ਦੇ ਪੜ੍ਹੇ-ਲਿਖੇ ਮਨੁੱਖ ਵਾਹਿਗੁਰੂ ਵਾਹਿਗੁਰੂ ਜਪਣ ਵਿਚ ਸ਼ਰਮ ਮਹਿਸੂਸ ਕਰਦੇ ਹਨ। ਆਖਦੇ ਹਨ ਇਹ ਕੀ ਹੋਇਐ, ਇੱਕੋ ਬੋਲ ਦਾ ਬਾਰ-ਬਾਰ ਰਟਨ ਕਰਨਾ। ਇਸ ਤਰ੍ਹਾਂ ਦੇ ਇਕ ਬੰਦੇ ਨੇ ਮੈਨੂੰ ਦਿੱਲੀ ਘੇਰ ਲਿਆ ਸੀ। ਮੈਨੂੰ ਕਹਿਣ ਲੱਗਾ ਕਿ ਇਹ ਪੁਨਰੁਕਤੀ ਹੋ ਗਈ, ਰੈਪੀਟੇਸ਼ਨ ਹੋ ਗਈ। ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ—ਇਹ ਰੈਪੀਟੇਸ਼ਨ ਹੈ। ਸਾਹਿਤ ਦੀ ਦੁਨੀਆ 'ਚ ਇਹ ਦੋਸ਼ ਹੈ, ਗਿਆਨ ਦੀ ਦੁਨੀਆ ਵਿਚ ਇਹ ਅਵਗੁਣ ਹੈ। ਕਿਸੇ ਵੀ ਬੋਲ ਨੂੰ ਬਾਰ-ਬਾਰ ਰਪੀਟ ਕਰਨਾ ਦੋਸ਼ ਹੈ। ਪਤੈ, ਉਹਨੇ ਹਿੰਮਤ ਕਰ ਕੇ ਮੈਨੂੰ ਕੀ ਆਖਿਆ ? ਕਹਿੰਦਾ—ਗੁਰੂ ਗ੍ਰੰਥ ਸਾਹਿਬ ਵਿਚ ਵੀ ਰੈਪੀਟੇਸ਼ਨ ਹੈ। ਇਕ ਗੱਲ ਜਿਹੜੀ ਇਕ ਸ਼ਬਦ ਵਿਚ ਆਖੀ ਗਈ ਏ, ਦੂਜੇ 'ਚ ਆਖੀ ਗਈ ਏ, ਤੀਜੇ 'ਚ, ਚੌਥੇ 'ਚ ਵੀ ਉਹੋ ਗੱਲ ਐ। ਫਿਰ ਉਹਨੇ ਹੋਰ ਹਿੰਮਤ ਕਰ ਕੇ ਆਖਿਆ—ਮਸਕੀਨ ਜੀ! ਤੁਹਾਡੀ ਕਥਾ 'ਚ ਵੀ ਰੈਪੀਟੇਸ਼ਨ ਏ। ਰੈਪੀਟੇਸ਼ਨ ਦੋਸ਼ ਹੈ। ਉਦੋਂ ਮੈਂ ਉਸ ਦੇ ਸਾਹਮਣੇ ਜੋ ਪ੍ਰਤੱਖਸ਼ ਗੱਲ ਕੀਤੀ, ਉਹ ਇਹ ਸੀ, ਮੈਂ ਕਿਹਾ—ਦੇਖੋ! ਇਹ ਜੋ ਬਾਹਰ ਤੁਹਾਡਾ ਸੁਆਸ ਆਇਆ, ਫਿਰ ਅੰਦਰ ਗਿਆ, ਫਿਰ ਬਾਹਰ ਆਇਆ, ਫਿਰ ਅੰਦਰ ਗਿਆ, ਤੁਹਾਡੀ ਜ਼ਿੰਦਗੀ ਤਾਂ ਰੈਪੀਟੇਸ਼ਨ 'ਤੇ ਖੜੀ ਹੈ। ਜਦ ਸੁਆਸ ਅੰਦਰ ਆਇਆ, ਹੁਣ ਬਾਹਰ ਨਾ ਕੱਢਣਾ। ਇਹ ਦੁਹਰਾਉ ਹੋ ਜਾਵੇਗਾ। ਸਰੀਰ ਦਾ ਜੀਵਨ ਸੁਆਸਾਂ ਦੀ ਰੈਪੀਟੇਸ਼ਨ 'ਤੇ ਖੜਾ ਹੈ। ਭਗਤ ਦਾ ਜੀਵਨ, ਸੰਤ ਦਾ ਜੀਵਨ ਰੈਪੀਟੇਸ਼ਨ 'ਤੇ ਖੜਾ ਹੈ :

**ਬਾਰ ਬਾਰ ਹਰਿ ਕੇ ਗੁਨ ਗਾਵਉ ॥**

*(ਗਉੜੀ ਕਬੀਰ ਜੀ, ਪੰਨਾ 344)*

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਬਾਰ-ਬਾਰ ਹੀ ਜਪਣਾ ਹੈ। "ਬਾਰ ਬਾਰ ਹਰਿ ਕੇ ਗੁਨ ਗਾਵਉ," ਜੇ ਸਰੀਰ ਦੀ ਜ਼ਿੰਦਗੀ ਰੈਪੀਟੇਸ਼ਨ 'ਤੇ ਖੜ੍ਹੀ ਹੈ ਤਾਂ ਆਤਮਾ ਦਾ ਜੀਵਨ ਵੀ ਰੈਪੀਟੇਸ਼ਨ 'ਤੇ ਖੜ੍ਹਾ ਹੈ। ਸੁਆਸ ਨਾ ਚੱਲਣ ਤਾਂ ਇਹ ਸਰੀਰ ਮਰ ਜਾਏਗਾ। ਗੁਰ-ਮੰਤਰ ਦਾ ਦੁਹਰਾਉ ਨਾ ਹੋਵੇ, ਜੇ ਵਾਹਿਗੁਰੂ ਸ਼ਬਦ ਨਾ ਜਪਿਆ ਜਾਵੇ, ਯਕੀਨ ਜਾਣੋ ਜ਼ਮੀਰ ਮਰ ਜਾਏਗੀ। ਮੈਨੂੰ ਕਹਿਣ ਲੱਗਾ ਕਿ ਮੇਰੀ ਜ਼ਮੀਰ ਤੇ ਨਹੀਂ ਮਰੀ। ਮੈਂ ਜਪਦਾ ਵੀ ਨਹੀਂ। ਮੈਂ ਕਿਹਾ—ਮੁਰਦਾ ਕਦੀ ਆਖਦੈ ਕਿ ਮੈਂ ਮਰਿਆ ਹੋਇਆ ਹਾਂ। ਮੈਨੂੰ ਕਹਿਣ ਲੱਗਾ ਕਿ ਹੱਦ ਹੋ ਗਈ, ਤੁਸੀਂ ਮੈਨੂੰ ਮੁਰਦਾ ਕਹਿਣ ਲੱਗ ਪਏ ਹੋ! ਮੈਂ ਕਿਹਾ— ਤੁਸੀਂ ਹੁਣੇ ਪਏ ਕਹਿੰਦੇ ਹੋ, ਰੈਪੀਟੇਸ਼ਨ ਦੋਸ਼ ਹੈ। ਮੈਂ ਕਹਿ ਰਿਹਾਂ, ਰੈਪੀਟੇਸ਼ਨ ਜ਼ਿੰਦਗੀ ਹੈ। ਸਵੇਰੇ ਰੋਟੀ ਖਾਧੀ ਹੈ, ਫਿਰ ਸ਼ਾਮ ਨੂੰ ਖਾਉਗੇ, ਇਹ ਸਾਰਾ ਕੁਝ ਰਪੀਟ ਹੋ ਰਿਹੈ। ਬਾਰ-ਬਾਰ ਪਾਣੀ ਪੀਂਦੇ ਹੋ। ਬਾਰ-ਬਾਰ ਰੋਟੀ ਖਾਂਦੇ ਹੋ। ਜਿਹੜੀਆਂ ਗੱਲਾਂ ਇਕ ਦਿਨ ਪਰਿਵਾਰ ਵਿਚ ਕੀਤੀਆਂ, ਉਹ ਹੀ ਰੋਜ਼ ਕਰਦੇ ਹੋ। ਹੋਰ ਕਿਹੜੀਆਂ ਨਵੀਆਂ ਕਰਦੇ ਹੋ ? ਹੋਰ ਕਿਹੜੀਆਂ ਨਵੀਆਂ ਕਿਤਾਬਾਂ ਖੋਲ੍ਹ ਲੈਂਦੇ ਹੋ ? ਬਾਰ-ਬਾਰ ਪਾਣੀ ਪੀ ਸਕਦੇ ਹੋ, ਬਾਰ-ਬਾਰ ਭੋਜਨ ਕਰ ਸਕਦੇ ਹੋ, ਬਾਰ-ਬਾਰ ਪਰਿਵਾਰ ਦੇ ਨਾਲ ਓਹੀ ਦੁਨਿਆਵੀ ਗੱਲਾਂ ਕਰ ਸਕਦੇ ਹੋ। ਬੱਸ ਬਾਰ-ਬਾਰ ਵਾਹਿਗੁਰੂ ਵਾਹਿਗੁਰੂ ਆਖਣਾ ਪੁਨਰੁਕਤੀ ਹੈ ? ਸਭ ਕੁਛ ਪੁਨਰੁਕਤੀ 'ਤੇ ਖੜ੍ਹਾ ਹੈ।

ਸੂਰਜ ਬਾਰ-ਬਾਰ ਉਦੈ ਹੁੰਦਾ ਹੈ। ਬਾਰ-ਬਾਰ ਗ਼ਰੂਬ ਹੋ ਜਾਂਦਾ ਹੈ। ਧਰਤੀ ਉੱਤੇ ਬਾਰ-ਬਾਰ ਦਿਨ ਹੁੰਦਾ ਹੈ। ਬਾਰ-ਬਾਰ ਰਾਤ ਆਉਂਦੀ ਹੈ। ਕੋਈ ਇਕ ਦਫ਼ਾ ਰਾਤ ਆਉਂਦੀ ਹੈ! ਕਿਆ ਤੁਸੀਂ ਕਹਿੰਦੇ ਓ—ਰਾਤ ਹੋ ਗਈ ਏ, ਹੁਣ ਬਾਰ-ਬਾਰ ਕਿਉਂ ? ਦਿਨ ਹੋ ਗਿਆ ਏ, ਹੁਣ ਬਣਿਆ ਰਹੇ। ਬਾਰ-ਬਾਰ ਦਿਨ ਆ ਰਿਹਾ ਹੈ, ਬਾਰ-ਬਾਰ ਰਾਤ ਆ ਰਹੀ ਹੈ। ਪ੍ਰਭੂ ਦੇ ਗੁਣ ਵੀ ਬਾਰ-ਬਾਰ ਗਾਉਣੇ ਨੇ :

**ਬਾਰ ਬਾਰ ਹਰਿ ਕੇ ਗੁਨ ਗਾਵਉ ॥**

ਬਾਰ-ਬਾਰ ਜੋ ਪ੍ਰਕਿਰਤੀ ਵਿਚ ਜੋ ਹੋ ਰਿਹਾ ਏ, ਸਭ ਕਬੂਲ ਏ। ਇਕ ਵਾਹਿਗੁਰੂ ਵਾਹਿਗੁਰੂ ਆਖਣਾ ਕਬੂਲ ਨਹੀਂ। ਔਰ ਜਿਤਨਾ ਸਿਆਣਾ ਮਨੁੱਖ ਹੋਵੇਗਾ, ਉਤਨਾ ਹੀ ਸ਼ੱਕ ਨਾਲ ਭਰਿਆ ਹੋਵੇਗਾ। ਸ਼ੱਕ ਸੁਰਤ ਦਾ ਰੋੜਾ ਹੈ। ਸੁਰਤ ਨੂੰ ਪਰਮਾਤਮਾ ਦੀ ਤਰਫ਼, ਗੁਰੂ ਦੀ ਤਰਫ਼ ਨਹੀਂ ਤੁਰਨ ਦਿੰਦਾ। ਐਸੇ ਥੋਥੇ ਤਰਕਵਾਦੀਆਂ ਤੋਂ ਸਿੱਖ ਸੰਗਤਾਂ ਨੇ ਸਾਵਧਾਨ ਹੋ ਕੇ ਚੱਲਣਾ ਹੈ। ਇਹੋ ਜਿਹੇ ਫੋਕੇ ਫਲਸਫਿਆਂ ਤੋਂ ਧਨੀ ਮੈਂ ਜ਼ਿੰਦਗੀ ਅੰਦਰ ਬਥੇਰੇ ਵੇਖੇ ਨੇ। ਮਨ ਅੰਦਰੋਂ ਸੜੇ ਹੋਏ ਤੇ ਮੱਥੇ ਤਿਊੜੀਆਂ ਨਾਲ ਭਰੇ ਦੇਖੇ ਨੇ।

ਸਿਮਰਨ ਬਿਨਾਂ ਪ੍ਰਭੂ ਜੀ ਦੇ ਗੁਣ ਜੀਵਨ ਅੰਦਰ ਪ੍ਰਵੇਸ਼ ਹੀ ਨਹੀਂ ਕਰਦੇ। ਜ਼ਿੰਦਗੀ ਵੈਰਾਨ ਹੋ ਜਾਂਦੀ ਹੈ।

## 52. ਜੀਉਂਦੇ ਮੰਦਰ ਦੀ ਪਹਿਚਾਣ

ਗੁਆਲੀਅਰ ਵਿਚ ਕਥਾ ਦੇ ਦੌਰਾਨ ਇਕ ਸੱਜਣ ਨੇ ਮੈਨੂੰ ਕਿਹਾ ਕਿ ਗਿਆਨੀ ਜੀ! ਤੁਹਾਨੂੰ ਇਕ ਐਸਾ ਮੰਦਰ ਦਿਖਾਈਏ, ਜੋ ਕਲਾ ਦਾ ਨਮੂਨਾ ਹੈ, ਆਰਟ ਦਾ ਨਮੂਨਾ ਹੈ। ਤੁਹਾਡੀ ਵੇਖਣ ਦੀ ਰੁਚੀ ਹੈ! ਮੈਂ ਕਿਹਾ—ਲਾਜ਼ਮੀ, ਜੇ ਤੁਹਾਡੇ ਕੋਲ ਸਮਾਂ ਹੈ ਤਾਂ ਅੱਜ ਹੀ ਦਿਖਾਓ। ਉਹ ਕਹਿਣ ਲੱਗਾ ਕਿ ਹਾਂ ਸਮਾਂ ਹੈ। ਮੈਂ ਘਰੋਂ ਤਿਆਰੀ ਕਰ ਕੇ ਆਇਆਂ।

ਮੈਂ ਇਕ ਦਿਨ ਪਹਿਲੇ ਕਥਾ ਕਰਦਿਆਂ ਹੋਇਆਂ ਚਿੱਤਰ ਕਲਾ, ਸੰਗ-ਤਰਾਸ਼ੀ ਦੀ ਕਲਾ, ਕਾਵਿ ਕਲਾ, ਸੰਗੀਤ ਕਲਾ ਆਦਿ ਦੀ ਤੁਛ ਬੁੱਧੀ ਦੇ ਅਨੁਸਾਰ ਥੋੜ੍ਹੀ ਜਿਹੀ ਵਿਆਖਿਆ ਕੀਤੀ ਸੀ। ਕਾਵਿ ਕਲਾ, ਸੰਗੀਤ ਕਲਾ, ਚਿੱਤਰ ਕਲਾ, ਪੱਥਰ ਕਲਾ ਤੇ ਸੰਗ ਤਰਾਸ਼ੀ ਦੀ ਕਲਾ, ਜਿਸ ਨੂੰ ਸ਼ਿਲਪ ਕਲਾ ਕਰਕੇ ਹਿੰਦੀ ਤੇ ਸੰਸਕ੍ਰਿਤ ਵਿਚ ਕਹਿੰਦੇ ਨੇ, ਇਨਸਾਨੀ ਜ਼ਿੰਦਗੀ ਵਿਚ ਬਹੁਤ ਅਹਿਮ ਸਥਾਨ ਰੱਖਦੀਆਂ ਨੇ। ਉਸ ਸੱਜਣ ਨੇ ਐਸਾ ਸਮਝ ਲਿਆ ਕਿ ਮਸਕੀਨ ਜੀ ਕਲਾ ਦੇ ਬਹੁਤ ਜਾਣੂ ਨੇ, ਕਲਾ ਦੇ ਪ੍ਰੇਮੀ ਨੇ। ਮੈਨੂੰ ਕਹਿਣ ਲੱਗਾ ਕਿ ਤੁਹਾਨੂੰ ਅੱਜ ਮੈਂ ਜੀਉਂਦਾ-ਜਾਗਦਾ ਕਲਾ ਦਾ ਨਮੂਨਾ ਦਿਖਾਉਣਾ ਹੈ। ਮੈਂ ਕਿਹਾ—ਚੱਲੋ ਠੀਕ ਹੈ, ਦੇਖਾਂਗੇ। ਗੁਆਲੀਅਰ ਦਾ ਜਿਹੜਾ ਉਥੇ ਕਿਲ੍ਹਾ ਹੈ, ਉਸ ਅੰਦਰ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦਾ ਬੜਾ ਸੁੰਦਰ ਪਾਵਨ ਗੁਰਦੁਆਰਾ ਬਣਿਆ ਹੈ। ਸ਼ਾਇਦ ਆਪ ਵਿੱਚੋਂ ਕਈ ਸੱਜਣ ਉਥੇ ਗਏ ਹੋਵਣ। ਉਥੇ ਨੇੜੇ ਮੈਨੂੰ ਉਹ ਇਕ ਮੰਦਰ ਵਿਚ ਲੈ ਗਿਆ। ਫ਼ਲਕ ਬੋਸ ਇਮਾਰਤ ਹੈ। ਬੜੀ ਦੂਰ ਤੋਂ ਦਿਖਾਈ ਦਿੰਦੀ ਹੈ। ਬੰਦਾ ਗ਼ਾਲਬਨ ਦਸ ਕਿਲੋਮੀਟਰ ਉਸ ਸ਼ਹਿਰ ਦੀ ਦੂਰੀ 'ਤੇ ਹੋਵੇ ਤਾਂ ਉਹ ਮੰਦਰ ਦਿਖਾਈ ਦਿੰਦਾ ਹੈ। ਬੜਾ ਬੁਲੰਦ ਹੈ, ਬੜਾ ਉੱਚਾ ਹੈ। ਉਹ ਮੈਨੂੰ ਉਥੇ ਲੈ ਗਿਆ। ਉਹ ਦਾਸ ਨੇ ਅੰਦਰੋਂ ਬਾਹਰੋਂ ਦੇਖਿਆ।

ਵਾਕਈ ਕਲਾ ਦਾ ਨਮੂਨਾ ਹੈ ਔਰ ਜਿਸ ਢੰਗ ਨਾਲ ਪੱਥਰਾਂ ਨੂੰ ਘੜਿਆ ਗਿਆ ਤੇ ਜਿਸ ਢੰਗ ਦੀ ਤਰਤੀਬ ਦਿੱਤੀ ਗਈ ਹੈ, ਵਾਕਈ ਉਹ ਹੱਥ, ਹੱਥ ਨਹੀਂ ਹੋਣਗੇ, ਕੋਈ ਕਰਾਮਾਤ ਹੋਵੇਗੀ। ਜਿਸ ਦੇ ਦਿਮਾਗ਼ 'ਚੋਂ ਉਹ ਨਕਸ਼ਾ ਨਿਕਲਿਆ, ਵਾਕਈ ਉਹ ਦਿਮਾਗ਼, ਦਿਮਾਗ਼ ਨਹੀਂ ਹੋਵੇਗਾ, ਕੋਈ ਅਜੀਬੋ-ਗ਼ਰੀਬ ਕ੍ਰਿਸ਼ਮਾ ਹੋਵੇਗਾ। ਅੱਧਾ ਘੰਟਾ ਗ਼ਾਲਬਨ ਦੇਖਣ ਨੂੰ ਲੱਗਿਆ। ਜਦੋਂ ਅਸੀਂ ਵਾਪਸ ਮੁੜਨ ਲੱਗੇ ਤਾਂ ਉਹ ਸੱਜਣ ਮੈਨੂੰ ਕਹਿਣ ਲੱਗਾ ਕਿ ਮਸਕੀਨ

ਜੀ! ਇਸ ਮੰਦਰ ਬਾਰੇ ਤੁਹਾਡੀ ਕੀ ਰਾਇ ਹੈ! ਮੈਂ ਕਿਹਾ—ਰਾਇ ਮੇਰੀ ਇਹ ਹੈ, ਮੰਦਰ ਬੜਾ ਖ਼ੂਬਸੂਰਤ ਹੈ, ਕਲਾ ਦਾ ਨਮੂਨਾ ਹੈ। ਪਰ ਬਦਕਿਸਮਤੀ ਇਹ ਹੈ ਕਿ ਇਹ ਮੰਦਰ ਲਾਸ਼ ਵਾਂਗ ਹੈ, ਮੁਰਦੇ ਵਾਂਗ ਹੈ। ਇਹ ਜੀਉਂਦਾ-ਜਾਗਦਾ ਨਹੀਂ। ਮੇਰੀ ਜ਼ਬਾਨੋਂ ਇਹ ਬੋਲ ਸੁਣ ਕੇ ਉਹਨੂੰ ਹੈਰਾਨਗੀ ਵੀ ਹੋਈ ਤੇ ਥੋੜ੍ਹਾ ਜਿਹਾ ਧੱਕਾ ਵੀ ਲੱਗਿਆ। ਆਖਣ ਲੱਗਾ ਕਿ ਹੈਂ! ਇਹ ਤੁਸੀਂ ਕੀ ਕਹਿੰਦੇ ਪਏ ਓ। ਤੁਸੀਂ ਕਥਾਵਾਚਕ ਹੋ! ਤੁਸੀਂ ਧਾਰਮਿਕ ਬੰਦੇ ਓ, ਮੰਦਰ ਨੂੰ ਮੁਰਦਾ ਕਹਿੰਦੇ ਓ। ਮੈਂ ਕਿਹਾ—ਜਦ ਕੋਈ ਮੈਨੂੰ ਕਿਸੇ ਚੀਜ਼ ਬਾਰੇ ਪੁੱਛਦੈ ਤਾਂ ਜਿਹੜੀ ਚੀਜ਼ ਜਿਸ ਢੰਗ ਨਾਲ ਮੈਨੂੰ ਦਿਖਾਈ ਦੇਵੇ, ਬੱਸ! ਮੈਂ ਉਸੇ ਢੰਗ ਨਾਲ ਬਿਆਨ ਕਰ ਛੱਡਦਾਂ। ਇਹ ਮੇਰੀ ਕਮਜ਼ੋਰੀ ਸਮਝ ਲਵੋ, ਕੋਈ ਨਾ ਪੁੱਛੇ ਤੇ ਕਈ ਦਫ਼ਾ ਮੈਂ ਖ਼ਾਮੋਸ਼ ਰਹਿਣ ਦੀ ਕੋਸ਼ਿਸ਼ ਕਰਦਾ ਹਾਂ। ਤੁਸੀਂ ਪੁੱਛਿਐ, ਮੈਂ ਦੱਸ ਦਿੱਤੈ। ਜੇ ਨਾ ਪੁੱਛਦੇ, ਮੈਂ ਚੁੱਪ ਰਹਿਣਾ ਸੀ। ਇਹ ਮੰਦਰ ਮੁਰਦਾ ਹੈ, ਲਾਸ਼ ਹੈ। ਜੀਉਂਦਾ-ਜਾਗਦਾ ਨਹੀਂ। ਫਿਰ ਮੈਨੂੰ ਕਹਿਣ ਲੱਗਾ ਕਿ ਲਾਸ਼ ਕਿਸ ਤਰ੍ਹਾਂ ਹੈ ? ਮੈਂ ਕਿਹਾ—ਜੀਉਂਦੇ-ਜਾਗਦੇ ਮਨੁੱਖ ਦੀ ਇਹ ਪਹਿਚਾਣ ਹੁੰਦੀ ਹੈ ਕਿ ਉਸ ਦੇ ਅੰਦਰ ਸੁਆਸ ਚੱਲਦੇ ਨੇ। ਉਹਦੀ ਨਬਜ਼ ਚੱਲਦੀ ਹੈ। ਉਹਦਾ ਦਿਲ ਧੜਕਦਾ ਹੈ, ਅਰ ਉਹਦੀ ਜ਼ਬਾਨ ਬੋਲਦੀ ਹੈ। ਜੀਉਂਦੇ-ਜਾਗਦੇ ਮਨੁੱਖ ਦੀ ਇਹ ਪਹਿਚਾਣ ਹੁੰਦੀ ਏ। ਇਸੇ ਤਰ੍ਹਾਂ ਜੀਉਂਦੇ-ਜਾਗਦੇ ਮੰਦਰ ਦੀ ਵੀ ਪਹਿਚਾਣ ਹੁੰਦੀ ਏ, ਉਥੇ ਪ੍ਰਭੂ ਦੇ ਗੀਤ ਗੂੰਜਦੇ ਨੇ। ਪ੍ਰਭੂ ਦੇ ਬੋਲ ਚੱਲਦੇ ਨੇ। ਇਥੇ ਤਾਂ ਚਮਗਾਦੜ ਲਟਕਦੇ ਪਏ ਨੇ। ਇਥੇ ਤਾਂ ਲੱਗਦੈ, ਕਈ ਮਹੀਨੇ ਹੋ ਗਏ ਨੇ, ਕਿਸੇ ਨੇ ਝਾੜੂ ਬੁਹਾਰੀ ਵੀ ਨਹੀਂ ਦਿੱਤੀ। ਇਥੇ ਕਬੂਤਰਾਂ ਨੇ ਆਪਣੇ ਘਰ ਬਣਾਏ ਹੋਏ ਨੇ। ਇਥੇ ਕੋਈ ਪੁਜਾਰੀ ਵੀ ਨਹੀਂ ਏ। ਇਥੇ ਤਾਂ ਕੋਈ ਪਾਠ ਪੂਜਾ ਵੀ ਨਹੀਂ। ਮੈਂ ਕਿਹਾ ਕਿ ਤੁਹਾਨੂੰ ਕਿਸ ਨੇ ਕਹਿ ਦਿੱਤਾ ਕਿ ਇੱਟਾਂ ਦੀ ਢੇਰੀ ਨੂੰ ਮੰਦਰ ਕਹਿੰਦੇ ਨੇ ਜਾਂ ਪੱਥਰਾਂ ਦੇ ਇਕੱਠ ਨੂੰ ਮੰਦਰ ਕਹਿੰਦੇ ਨੇ—ਨਹੀਂ! ਜਿਥੇ ਪ੍ਰਭੂ ਦਾ ਜੱਸ ਗਾਇਨ ਹੋਵੇ, ਸੁਣਿਆ ਜਾਏ, ਸੁਣਾਇਆ ਜਾਏ, ਉਸ ਨੂੰ ਹਰੀ ਦਾ ਮੰਦਰ ਕਹਿੰਦੇ ਨੇ। ਨਾ ਕੋਈ ਇਥੇ ਹਰੀ ਦੀ ਗੱਲ ਕਰਦਾ ਏ, ਨਾ ਕੋਈ ਸੁਣਦਾ ਏ। ਇਥੇ ਤਾਂ ਸਨਾਟਾ ਛਾਇਆ ਹੋਇਆ ਹੈ। ਇਹ ਤਾਂ ਐਸਾ ਹੈ ਜਿਵੇਂ ਸਦੀਆਂ ਹੋ ਗਈਆਂ ਨੇ, ਕਿਸੇ ਨੇ ਸਫ਼ਾਈ ਵੀ ਨਹੀਂ ਕੀਤੀ। ਇਤਨੀ ਗੰਦਗੀ! ਔਰ ਚਮਗਾਦੜ ਲਟਕੇ ਹੋਏ ਨੇ। ਕਬੂਤਰਾਂ ਨੇ ਆਪਣੇ ਘੌਸਲੇ ਬਣਾਏ ਹੋਏ ਨੇ, ਕਿਉਂਕਿ ਮਨੁੱਖ ਆਉਂਦੇ ਨਹੀਂ। ਤੇ ਪੰਛੀਆਂ ਨੇ ਆਪਣੇ ਘਰ ਬਣਾ ਲਏ। ਚਮਗਾਦੜਾਂ ਨੇ ਆਪਣੇ ਘਰ ਬਣਾ ਲਏ ਨੇ। ਮੈਂ ਕਿਹਾ—ਮਿੱਤਰਾ! ਤੇਰੀ ਆਤਮਾ ਮੇਰੇ ਨਾਲ ਸਹਿਮਤ ਏ ਕਿ ਨਹੀਂ! ਇਹ ਮੰਦਰ ਬੋਲਦਾ ਨਹੀਂ ਪਿਆ। ਇਹਦੀ ਨਬਜ਼ ਨਹੀਂ ਚੱਲਦੀ। ਇਹਦਾ ਦਿਲ ਨਹੀ ਧੜਕਦਾ

ਪਿਆ। ਤੇ ਜਦ ਇਹ ਬੋਲ ਨਹੀਂ ਰਿਹਾ, ਇਹਦਾ ਦਿਲ ਨਹੀਂ ਧੜਕ ਰਿਹਾ, ਇਹਦੇ 'ਚ ਸੁਆਸ ਨਹੀਂ ਚੱਲਦੇ ਪਏ, ਫਿਰ ਇਹਨੂੰ ਮੰਦਰ ਆਖਣ ਦੀ ਕੀ ਲੋੜ ਆ।

ਧਾਰਮਿਕ ਮੰਦਰ ਉਹ ਹੁੰਦਾ ਹੈ, ਜਿਹੜਾ ਮੰਦਰ ਧੜਕੇ, ਬੋਲੇ। ਜਦ ਮੈਂ ਇਸ ਦੀ ਵਿਆਖਿਆ ਕਰ ਕੇ ਉਸ ਨੂੰ ਸਮਝਾਈ, ਤਾਂ ਗੱਲ ਉਸ ਦੇ ਸਮਝ ਆ ਗਈ। ਸਿਆਣਾ ਬੰਦਾ ਸੀ, ਕਲਾ ਦਾ ਪ੍ਰੇਮੀ ਸੀ। ਕਹਿਣ ਲੱਗਾ ਕਿ ਤੁਹਾਡਾ ਕਹਿਣਾ ਠੀਕ ਏ, ਫਿਰ ਮੈਂ ਉਸ ਨੂੰ ਇਹ ਵੀ ਆਖਿਆ, ਰੂਹੇ ਜ਼ਮੀਨ 'ਤੇ ਇਕ ਐਸਾ ਮੰਦਰ ਵੀ ਹੈ, ਜੋ ਚੌਵੀ ਘੰਟੇ ਬੋਲਦਾ ਹੈ। ਕਦੀ ਉਥੇ ਖ਼ਾਮੋਸ਼ੀ ਨਹੀਂ। ਹਰ ਵਕਤ ਪ੍ਰਭੂ ਦੇ ਗੀਤ ਗੂੰਜਦੇ ਨੇ, ਨਬਜ਼ ਚੱਲਦੀ ਹੈ, ਦਿਲ ਧੜਕਦਾ ਹੈ। ਉਹ ਅੰਮ੍ਰਿਤਸਰ ਵਿਖੇ ਹੈ, "ਸੱਚਖੰਡ ਹਰਿਮੰਦਰ ਦਰਬਾਰ ਸਾਹਿਬ"। ਜੋ ਚੌਵੀ ਘੰਟੇ ਬੋਲਦਾ ਹੈ। ਪ੍ਰਭੂ ਦੇ ਗੀਤ ਉਥੇ ਚੱਲਦੇ ਨੇ। ਇਸੇ ਹੀ ਵਾਸਤੇ ਸਤਿਗੁਰਾਂ ਦੇ ਮੁੱਖ ਤੋਂ ਬਚਨ ਨਿਕਲੇ ਨੇ :

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥**

*(ਫੁਨਹੇ ਮਹਲਾ ੫, ਪੰਨਾ 1362)*

ਇਕ ਹੋਰ ਵੀ ਅਰਜ਼ ਕਰ ਦਿਆਂ, ਜਿਥੇ ਜ਼ਿੰਦਗੀ ਜ਼ਿਆਦਾ ਹੋਵੇਗੀ, ਉਥੇ ਖ਼ਤਰਾ ਹੋਵੇਗਾ। ਇਹ ਵੀ ਮੈਂ ਅਰਜ਼ ਕਰ ਦਿਆਂ, ਜਲਦੇ ਹੋਏ ਦੀਵੇ ਨੂੰ ਖ਼ਤਰਾ ਹੈ, ਬੁਝੇ ਹੋਏ ਦੀਵੇ ਨੂੰ ਕੋਈ ਖ਼ਤਰਾ ਨਹੀਂ ਹੈ। ਖਿੜੇ ਹੋਏ ਫੁੱਲ ਨੂੰ ਖ਼ਤਰਾ ਹੈ, ਕੰਡਿਆਂ ਨੂੰ ਕੋਈ ਖ਼ਤਰਾ ਨਹੀਂ ਹੈ। ਜੀਉਂਦੇ-ਜਾਗਦੇ ਮਨੁੱਖ ਨੂੰ ਖ਼ਤਰਾ ਹੈ। ਕਬਰਾਂ ਨੂੰ ਕੋਈ ਖ਼ਤਰਾ ਨਹੀਂ ਹੈ। ਕਬਰ ਵਿਚ ਪਏ ਹੋਇਆਂ ਨੂੰ ਕੀ ਖ਼ਤਰਾ ਏ! ਮੁਰਦੇ ਨੂੰ ਕੀ ਖ਼ਤਰਾ ਏ! ਲਾਸ਼ ਨੂੰ ਕੀ ਖ਼ਤਰਾ ਏ! ਜੀਉਂਦੇ-ਜਾਗਦੇ ਮਨੁੱਖ ਨੂੰ ਖ਼ਤਰਾ ਹੋ ਸਕਦਾ ਹੈ। ਜੋ ਕਬਰ 'ਚ ਪੈ ਗਿਆ ਹੈ, ਉਸ ਨੂੰ ਕੀ ਖ਼ਤਰਾ ਹੈ। ਖਿੜੇ ਹੋਏ ਫੁੱਲ ਨੂੰ ਖ਼ਤਰਾ ਹੋ ਸਕਦਾ ਹੈ। ਮੈਂ ਫਿਰ ਅਰਜ਼ ਕਰਾਂ ਕਿ ਕੰਡਿਆਂ ਨੂੰ ਕੀ ਖ਼ਤਰਾ ਹੈ! ਉਹਦੇ ਕੋਲ ਕੋਈ ਜ਼ਿੰਦਗੀ ਹੀ ਨਹੀਂ ਹੈ। ਕੰਡਿਆਂ ਕੋਲ ਕੋਈ ਜੀਵਨ ਹੀ ਨਹੀਂ ਹੈ। ਜਲਦੇ ਹੋਏ ਦੀਪਕ ਨੂੰ ਖ਼ਤਰਾ ਹੋ ਸਕਦਾ ਹੈ। ਬੁਝੇ ਹੋਏ ਦੀਪਕ ਨੂੰ ਕੀ ਖ਼ਤਰਾ ਏ!

ਇਥੇ ਹਰਿਮੰਦਰ ਸਾਹਿਬ ਵਿਚ ਜੀਵਨ ਹੈ। ਇਥੇ ਪ੍ਰਭੂ ਦੀ ਜ਼ਿੰਦਗੀ ਹੈ। ਇਸ ਲਈ ਇਹ ਮੰਦਰ ਹਮੇਸ਼ਾ ਹੀ ਖ਼ਤਰੇ ਵਿਚ ਰਿਹਾ ਹੈ। ਆਦਿ ਕਾਲ ਤੋਂ ਹੀ ਖ਼ਤਰੇ ਵਿਚ ਰਿਹਾ ਹੈ। ਜਦੋਂ ਦਾ ਬਣਿਆ ਹੈ, ਉਦੋਂ ਦਾ ਖ਼ਤਰੇ 'ਚ ਹੈ। ਕੋਈ ਇਸ ਫੁੱਲ ਦੀ ਮਹਿਕ ਤੇ ਕੋਮਲਤਾ ਨੂੰ ਮਿਟਾਉਣ ਦੀ ਕੋਸ਼ਿਸ਼ ਕਰਦਾ ਰਿਹਾ, ਕੋਈ ਇਸਦੀ ਜਲਦੀ ਹੋਈ ਜੋਤੀ ਨੂੰ ਬੁਝਾਣ ਦੀ ਕੋਸ਼ਿਸ਼ ਕਰਦਾ ਰਿਹਾ, ਕਿਉਂਕਿ ਜੋਤੀ ਦਾ ਜਲਨਾ ਜ਼ਿੰਦਗੀ ਦਾ ਸਬੂਤ ਹੈ। ਕੋਮਲਤਾ ਤੇ ਮਹਿਕ

ਜੀਵਨ ਦਾ ਸਬੂਤ ਹੈ। ਔਰ ਆਦਿ ਕਾਲ ਤੋਂ ਐਸਾ ਚੱਲਦਾ ਰਿਹੈ। ਜਦ ਵੀ ਕਦੀ ਪ੍ਰਿਥਵੀ 'ਤੇ ਮਨੁੱਖ ਸਿਆਣੇ ਹੋਵਣਗੇ, ਸੁਚੇਤ ਹੋਣਗੇ ਤਾਂ ਇਕ ਗੱਲ ਮੰਨਣੀ ਪਏਗੀ ਕਿ ਜ਼ਮੀਨ ਉੱਤੇ ਅਗਰ ਜੀਉਂਦਾ-ਜਾਗਦਾ ਕੋਈ ਪਰਮਾਤਮਾ ਦਾ ਮੰਦਰ ਹੈ ਜੋ ਅੱਠੇ ਪਹਿਰ ਬੋਲਦਾ ਹੈ—ਉਹ ਕੇਵਲ ਹਰਿਮੰਦਰ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਹੈ।

## 53. ਤਿਆਗ ਦਾ ਅਹੰਕਾਰ

ਬਹੁਤ ਪੁਰਾਣੀ ਗੱਲ ਹੈ। ਜੈਪੁਰ ਵਿਚ ਜੈਨੀਆਂ ਦੀ ਤਰਫ਼ੋਂ ਇਕ ਸਰਬ ਧਰਮ ਸੰਮੇਲਨ ਹੋਇਆ ਸੀ। ਉਥੇ ਇਕ ਜੈਨ ਮੁਨੀ ਵੀ ਵਕਤਾ ਸਨ। ਦਾਸ ਵੀ ਉਸ ਸੰਮੇਲਨ ਵਿਚ ਹਾਜ਼ਰ ਹੋਇਆ ਸੀ। ਹਰ ਇਕ ਬੁਲਾਰੇ ਨੂੰ ਬਾਈ ਬਾਈ ਮਿੰਟ ਮਿਲੇ ਸਨ। ਵੀਹ ਮਿੰਟ ਦੇ ਉੱਤੇ ਪ੍ਰਬੰਧਕ ਲਾਲ ਬੱਤੀ ਜਗਾ ਦਿੰਦੇ ਸਨ ਕਿ ਜਿਹੜਾ ਤੁਹਾਡਾ ਲੈਕਚਰ ਹੈ, ਦੋ ਮਿੰਟਾਂ ਵਿਚ ਪੂਰਾ ਕਰੋ। ਜੈਨ ਮੁਨੀ ਬੋਲਦਾ ਪਿਆ ਸੀ, ਮੈਂ ਅੰਦਾਜ਼ਾ ਲਾਇਆ ਉਸ ਸਾਧੂ ਨੇ ਆਪਣੇ ਬਾਈ ਮਿੰਟਾਂ ਦੀ ਵਿਆਖਿਆ ਵਿਚ ਕੋਈ ਬਾਈ ਦਫ਼ਾ ਆਖਿਆ ਕਿ ਮੈਂ ਲੱਖਾਂ ਨੂੰ ਲੱਤ ਮਾਰ ਕੇ ਸਾਧੂ ਬਣਿਆਂ, ਮੈਂ ਲੱਖਾਂ ਨੂੰ ਲੱਤ ਮਾਰ ਕੇ ਸਾਧੂ ਬਣਿਆਂ। ਬਾਈ ਮਿੰਟਾਂ ਦਾ ਸਮਾਂ ਅਤੇ ਹਰ ਮਿੰਟ ਤੋਂ ਬਾਅਦ ਉਸ ਨੇ ਇਸ ਗੱਲ ਨੂੰ ਦੁਹਰਾਇਆ। ਇਸ ਤੋਂ ਥੋੜ੍ਹਾ ਜਿਹਾ ਮੇਰਾ ਮਨ ਖਿਝਿਆ। ਬਾਅਦ ਵਿਚ ਜਦੋਂ ਇਕੱਠੇ ਬੈਠੇ ਚਾਹ ਪੀ ਰਹੇ ਸਾਂ ਤਾਂ ਮੈਂ ਕਿਹਾ—ਸੰਤ ਜੀ! ਲੱਤ ਠੀਕ ਢੰਗ ਨਾਲ ਨਹੀਂ ਮਾਰੀ। ਲੱਤ ਤੁਸੀਂ ਜ਼ਰੂਰ ਮਾਰੀ ਹੈ, ਪਰ ਓਹੀ ਤੁਹਾਡੀ ਲੱਤ ਨਾਲ ਚਿੰਬੜ ਗਿਐ। ਜਿਸ ਨੂੰ ਤੁਸੀਂ ਲੱਤ ਮਾਰੀ, ਤੁਹਾਨੂੰ ਲੱਤ ਚੇਤੇ ਆਉਂਦੀ ਹੈ ਤੇ ਜਿਸ ਨੂੰ ਲੱਤ ਮਾਰੀ ਹੈ, ਉਹ ਚੇਤੇ ਆਉਂਦਾ ਹੈ। ਉਹ ਤਾਂ ਤੁਹਾਡੀ ਲੱਤ ਨਾਲ ਹੀ ਚੰਬੜ ਗਿਆ ਹੈ। ਮੈਨੂੰ ਕਹਿਣ ਲੱਗਾ ਕਿ ਸਰਦਾਰ ਜੀ! ਯੇਹ ਆਪ ਕੈਸੀ ਬਾਤ ਕਰਤੇ ਹੋ? ਮੈਂ ਕਿਹਾ—ਜੋ ਆਪ ਬਾਤ ਕਰ ਰਹੇ ਥੇ, ਮੈਂ ਉਸ ਕੀ ਵਿਆਖਿਆ ਕਰ ਰਹਾ ਹੂੰ। ਤੁਹਾਡੀ ਲੱਤ ਉਨ੍ਹਾਂ ਲੱਖਾਂ ਦੇ ਨਾਲ ਹੀ ਚਿੰਬੜ ਗਈ ਹੈ। ਤੁਹਾਨੂੰ ਆਪਣੀ ਲੱਤ ਹੀ ਚੇਤੇ ਆ ਰਹੀ ਹੈ ਤੇ ਲੱਤ ਨਾਲ ਜੋ ਚਿੰਬੜ ਗਿਆ ਹੈ, ਉਹ ਹੀ ਚੇਤੇ ਆ ਰਿਹਾ ਹੈ। ਮੈਂ ਲੱਖਾਂ ਨੂੰ ਲੱਤ ਮਾਰ ਕੇ ਸਾਧੂ ਬਣਿਆਂ, ਐਸਾ ਜਤਲਾਉਣਾ ਅਹੰਕਾਰ ਹੈ।

ਕਹਿੰਦੇ ਹਨ ਕਿ ਮਨੁੱਖ ਕੋਲ ਧਨ ਹੋਵੇ ਤਾਂ ਫਿਰ ਧਨ ਦਾ ਹੰਕਾਰ ਹੈ। ਜੇ ਧਨ ਦਾ ਤਿਆਗ ਕਰ ਦਈਏ, ਫਿਰ ਤਿਆਗ ਦਾ ਅਹੰਕਾਰ ਹੈ। ਹੰਕਾਰ ਪਿੱਛਾ ਨਹੀਂ ਛੱਡਦਾ। ਗ੍ਰਿਹਸਥੀਆਂ ਕੋਲ ਪਦਾਰਥਾਂ ਦਾ ਅਹੰਕਾਰ ਹੁੰਦਾ ਹੈ। ਸਾਧੂਆਂ ਕੋਲ ਤਿਆਗ ਦਾ ਅਹੰਕਾਰ ਹੁੰਦਾ ਹੈ ਤਾਂ ਕਬੀਰ ਨੂੰ ਕਹਿਣਾ ਪਿਆ :

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥**
*(ਸਲੋਕ ਕਬੀਰ ਜੀ, ਪੰਨਾ 1372)*

ਗੁਰੂ ਅਰਜਨ ਦੇਵ ਜੀ ਦਾ ਫ਼ੈਸਲਾ ਹੈ:

**ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ ॥** *(ਭੈਰਉ ਮ: ੫, ਪੰਨਾ 1140)*

ਗੁਰੂ ਸਾਹਿਬ ਤੋਂ ਪੁੱਛੋਗੇ ਕਿ ਤਿਆਗੀ ਕੌਣ ਹੈ? ਜਿਹਨੇ ਪਰਿਵਾਰ ਤਿਆਗਿਆ! ਕਦੀ ਨਹੀਂ। ਜਿਹਨੇ ਘਰ ਤਿਆਗਿਆ! ਕਦੀ ਤਿਆਗੀ ਨਹੀਂ। ਪਰਿਵਾਰ ਦਾ ਤਿਆਗ ਗੁਰੂ ਜੀ ਨੇ ਵੀ ਨਹੀਂ ਕੀਤਾ। ਧਨ ਦਾ ਤਿਆਗ ਨਹੀਂ ਕੀਤਾ। ਕਿਰਤ ਕਰਦੇ ਰਹੇ। ਪਹਿਲਾਂ ਮੋਦੀਖ਼ਾਨਾ ਚਲਾਇਆ, ਫਿਰ ਖੇਤੀਬਾੜੀ ਕਰਦੇ ਰਹੇ। ਨਾ ਧਨ ਦਾ ਤਿਆਗ, ਨਾ ਪਰਿਵਾਰ ਦਾ ਤਿਆਗ। ਜੋ ਅਹੰਕਾਰ ਦਾ ਤਿਆਗੀ ਹੋ ਗਿਆ, ਬੱਸ ਇਹ ਹੀ ਤਿਆਗੀ ਹੈ। ਇਧਰ ਅਹੰਕਾਰ ਗਿਆ, ਓਧਰ ਨਿਰੰਕਾਰ ਪ੍ਰਗਟ ਹੋ ਗਿਆ। ਗੁਰੂ ਸ਼ਬਦ ਦੀ ਸਮਝ ਤੇ ਕਮਾਈ ਨਾਲ ਹਰ ਤਰ੍ਹਾਂ ਦੇ ਅਹੰਕਾਰ ਨੂੰ ਤਿਆਗਣਾ ਹੈ।

## 54. ਭਰਮ ਤੇ ਭਟਕਣਾ

ਪੰਜਾਬ ਵਿਚ ਨਕੋਦਰ ਤੋਂ ਪਰ੍ਹੇ ਕਿਸੇ ਪਿੰਡ ਵਿਚ ਇਕ ਗੁਰਸਿੱਖ ਦੇ ਘਰ ਦੀਵਾਨ ਸੀ ਤੇ ਮੈਂ ਅੰਮ੍ਰਿਤਸਰ ਤੋਂ ਟੈਕਸੀ 'ਤੇ ਗਿਆ ਸੀ। ਮਸਾਂ ਵੀਹ ਕਿਲੋਮੀਟਰ ਚੱਲੇ ਹੋਵਾਂਗੇ ਕਿ ਟੈਕਸੀ ਡਰਾਈਵਰ ਨੇ ਰਸਤੇ ਵਿਚ ਟੈਕਸੀ ਰੋਕ ਦਿੱਤੀ। ਮੈਂ ਕਿਹਾ—ਕੀ ਗੱਲ ਹੈ? ਪਹਿਲੇ ਹੀ ਲੇਟ ਹੋ ਗਏ ਹਾਂ, ਤੂੰ ਚੱਲ। ਕਹਿਣ ਲੱਗਾ ਕਿ ਨਹੀਂ, ਮੈਂ ਇਥੇ ਮੱਥਾ ਟੇਕ ਲਵਾਂ। ਮੈਂ ਸੋਚਿਆ ਸ਼ਾਇਦ ਗੁਰਦੁਆਰਾ ਹੋਵੇਗਾ। ਮੈਂ ਟੈਕਸੀ ਵਿਚ ਬੈਠੇ ਨੇ ਦੇਖਿਆ ਗੁਰਦੁਆਰਾ ਨਹੀਂ, ਕਬਰ ਸੀ। ਉਪਰ ਹਰਾ ਕੱਪੜਾ ਚੜ੍ਹਿਆ ਹੋਇਆ ਸੀ। ਉਸ ਟੈਕਸੀ ਡਰਾਈਵਰ ਨੇ ਪੈਰ ਧੋਤੇ, ਉਥੇ ਕੁਝ ਪੈਸੇ ਰੱਖੇ, ਫਿਰ ਮੱਥਾ ਟੇਕਿਆ ਤਾਂ ਵਾਪਸ ਆਇਆ, ਉਂਜ ਉਹ ਵੇਖਣ ਨੂੰ ਸਿੰਘ ਲੱਗੇ। ਖੁੱਲ੍ਹਾ ਦਾਹੜਾ, ਨੀਲੀ ਦਸਤਾਰ ਬੱਧੀ ਹੋਈ। ਮੈਂ ਕਿਹਾ—ਪੁਰਸ਼ਾ! ਤੇਰੀ ਇਥੇ ਬੜੀ ਸ਼ਰਧਾ ਹੈ, ਗੱਲ ਕੀ ਹੈ? ਸਾਰੇ ਗੁਣੀ-ਜਨ ਨਾਲ ਬੈਠੇ ਸਨ। ਆਖਣ ਲੱਗਾ ਕਿ ਗਿਆਨੀ ਜੀ! ਜੇ ਇਥੇ ਮੱਥਾ ਨਾ ਟੇਕੀਏ ਤਾਂ ਐਕਸੀਡੈਂਟ ਹੋ ਜਾਂਦਾ ਹੈ। ਮੈਂ ਕਿਹਾ—ਸੈਂਕੜੇ ਗੱਡੀਆਂ ਲੰਘ ਰਹੀਆਂ ਹਨ, ਉਹ ਤਾਂ ਮੱਥਾ ਨਹੀਂ ਟੇਕਦੇ ਪਏ! ਟਰੱਕ ਲੰਘਦੇ ਜਾ ਰਹੇ ਹਨ। ਬੱਸਾਂ ਲੰਘਦੀਆਂ ਜਾ ਰਹੀਆਂ ਹਨ। ਕਾਰਾਂ ਲੰਘਦੀਆਂ ਜਾ ਰਹੀਆਂ ਹਨ। ਤੂੰ ਹੀ ਰੁਕਿਆ ਹੈਂ। ਬਾਕੀ ਤਾਂ ਕੋਈ ਨਹੀਂ ਰੁਕਿਆ। ਦੇਖ ਸਾਹਮਣੇ ਵੱਲ ਇਹ ਜਿਹੜੀਆਂ ਹਜ਼ਾਰਾਂ ਗੱਡੀਆਂ ਲੰਘ ਰਹੀਆਂ ਹਨ, ਟਰੱਕ ਲੰਘ ਰਹੇ ਹਨ,

ਬੱਸਾਂ ਲੰਘ ਰਹੀਆਂ ਹਨ ਅਤੇ ਦਿਨ ਭਰ ਲੰਘਦੀਆਂ ਪਈਆਂ ਹਨ, ਰਾਤ ਨੂੰ ਲੰਘਦੀਆਂ ਪਈਆਂ ਹਨ, ਇਹ ਤਾਂ ਨਹੀਂ ਰੁਕਦੇ। ਫਿਰ ਉਹ ਕੋਈ ਜੁਆਬ ਨਾ ਦੇ ਸਕਿਆ।

ਮੈਂ ਅਰਜ਼ ਕਰਾਂ, ਜਿਥੇ ਵਹਿਮ ਜਾਂ ਸ਼ੱਕ ਪੈ ਗਿਆ, ਉਥੇ ਗੁਰੂ ਪਰਮਾਤਮਾ ਨਾਲ ਸੰਬੰਧ ਨਹੀਂ ਬਣ ਸਕੇਗਾ। ਸ਼ੱਕ ਹਜ਼ਾਰਾਂ ਰਸਤਿਆਂ ਤੋਂ ਆਵੇਗਾ ਅਤੇ ਗੁਰੂ ਨਾਲੋਂ ਤੋੜ ਦੇਵੇਗਾ। ਪਰਮਾਤਮਾ ਨਾਲੋਂ ਤੋੜ ਦੇਵੇਗਾ ਫਿਰ ਕਬਰਾਂ ਨਾਲ ਜੋੜ ਦੇਵੇਗਾ। ਕਲਗੀਧਰ ਪਾਤਿਸ਼ਾਹ ਨੇ ਤਾਹੀਏਂ ਸੁਚੇਤ ਕਰਦਿਆਂ ਹੋਇਆਂ ਆਖਿਐ :

**ਪੂਰਨ ਪ੍ਰੇਮ ਪ੍ਰਤੀਤ ਸਜੈ,**
**ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥** *(ਪਾਤਿਸ਼ਾਹੀ ੧੦)*

ਕਬਰਾਂ ਨੂੰ ਭੁੱਲ ਕੇ ਵੀ ਨਾ ਮੰਨੇ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥**
*(ਸੋਰਠਿ ਮਹਲਾ ੧, ਪੰਨਾ 634)*

ਵਹਿਮ-ਭਰਮ ਸਿਵਾਏ ਭਟਕਣਾ ਦੇ ਹੋਰ ਕੁਝ ਵੀ ਨਹੀਂ ਹੈ। ਸਿੱਖ ਇਨ੍ਹਾਂ ਤੋਂ ਸੁਚੇਤ ਰਹੇ। ਗੁਰਬਾਣੀ ਦੇ ਚਾਨਣੇ ਵਿਚ ਆਪਣੇ ਜੀਵਨ ਨੂੰ ਸੰਵਾਰੇ।

## 55. ਅਸਲੀ ਭੂਤ

ਕਾਨਪੁਰ ਦੀ ਗੱਲ ਹੈ, ਸੁਤੇ-ਸਿੱਧ ਇਹ ਗਾਥਾ ਮੈਨੂੰ ਯਾਦ ਆ ਗਈ ਐ, ਇਕ ਤੇਰ੍ਹਾਂ ਕੁ ਸਾਲ ਦਾ ਬੱਚਾ ਸੀ—ਉਸ ਦੀ ਮਾਂ ਉਸ ਨੂੰ ਮੇਰੇ ਕੋਲ ਲਿਆਈ। ਕਹਿਣ ਲੱਗੀ ਕਿ ਗਿਆਨੀ ਜੀ! ਤੁਹਾਡੇ ਨਾਲ ਇਤਨੇ ਸਿੰਘ ਚੱਲਦੇ ਨੇ। ਇਸ ਨੂੰ ਵੀ ਨਾਲ ਰੱਖ ਲਵੋ। ਮੈਂ ਕਿਹਾ—ਨਹੀਂ ਇਹ ਬਹੁਤ ਛੋਟਾ ਹੈ। ਘੱਟ ਤੋਂ ਘੱਟ ਇਹਨੂੰ ਹਾਈ ਸਕੂਲ ਤਕ ਦੀ ਵਿੱਦਿਆ ਤਾਂ ਦਿਵਾਉ, ਫਿਰ ਮੇਰੇ ਕੋਲ ਭੇਜਣਾ। ਮੈਂ ਪੁੱਛਿਆ—ਇਹਨੂੰ ਗਿਆਨੀ ਬਨਾਉਣਾ ਹੈ! ਕਥਾਵਾਚਕ ਬਨਾਉਣਾ ਹੈ! ਮੈਨੂੰ ਕਹਿਣ ਲੱਗੀ ਕਿ ਨਹੀਂ ਜੀ, ਕਥਾਵਾਚਕ ਨਹੀਂ ਬਨਾਉਣਾ! ਗਿਆਨੀ ਨਹੀਂ ਬਨਾਉਣਾ। ਤੁਸੀਂ ਇਹਨੂੰ ਨਾਲ ਰੱਖ ਲਵੋ। ਮੈਂ ਕਿਹਾ—ਸਾਡੇ ਨਾਲ ਇਹਦੇ ਚੱਲਣ ਦਾ ਕੀ ਮਤਲਬ ਹੋਵੇਗਾ! ਕਿਉਂ ਚੱਲੇ ? ਕਹਿਣ ਲੱਗੀ ਕਿ ਗਿਆਨੀ ਜੀ! ਇਸ ਨੇ ਬਹੁਤ ਵਖਤ ਪਾਇਐ, ਅਸੀਂ ਬਹੁਤ ਪ੍ਰੇਸ਼ਾਨ ਹਾਂ। ਸਾਰਾ ਸ਼ਹਿਰ ਪ੍ਰੇਸ਼ਾਨ ਹੈ। ਸਾਰਾ ਮੁਹੱਲਾ ਪ੍ਰੇਸ਼ਾਨ ਹੈ। ਮੈਂ ਕਿਹਾ—ਇਸ ਨੂੰ ਸਕੂਲ ਵਿਚ ਪੜ੍ਹਨੇ ਪਾਉ। ਕਹਿਣ ਲੱਗੀ ਕਿ ਇਹਨੂੰ ਸਾਰੇ ਸਕੂਲਾਂ ਵਿੱਚੋਂ ਕੱਢ ਦਿੱਤਾ ਗਿਆ। ਮੁਸਲਮਾਨਾਂ ਦਾ ਇਕ ਸਕੂਲ ਬਚਿਆ ਸੀ,

ਇਸਲਾਮੀਆਂ ਮਕਤਬ। ਇਸਲਾਮੀਆਂ ਹਾਈ ਸਕੂਲ ਸੀ। ਉਥੇ ਦਾਖ਼ਲ ਕਰਵਾਇਆ ਸੀ। ਉਥੇ ਇਸ ਨੇ ਪ੍ਰਿੰਸੀਪਲ ਨੂੰ ਛੁਰਾ ਦਿਖਾ ਦਿੱਤਾ ਤੇ ਉਨ੍ਹਾਂ ਨੇ ਵੀ ਕੱਢ ਦਿੱਤੈ। ਗੁਰੂ ਨਾਨਕ ਪਬਲਿਕ ਸਕੂਲ 'ਚੋਂ ਪਹਿਲੇ ਹੀ ਕੱਢਿਐ, ਇਸਲਾਮੀਆਂ ਹਾਈ ਸਕੂਲ ਵਿੱਚੋਂ ਵੀ ਕੱਢ ਦਿੱਤਾ ਗਿਆ। ਕੋਈ ਸਕੂਲ ਦਾਖ਼ਲ ਨਹੀਂ ਕਰਦਾ। ਮੁਹੱਲਾ ਸਾਰਾ ਪ੍ਰੇਸ਼ਾਨ ਹੈ, ਸਾਨੂੰ ਗਿਲੇ (ਉਲ੍ਹਾਮੇ) ਬਹੁਤ ਆਉਂਦੇ ਨੇ। ਅਸੀਂ ਬਹੁਤ ਦੁਖੀ ਹਾਂ, ਤੁਸੀਂ ਨਾਲ ਰੱਖ ਲਵੋ! ਮੈਂ ਕਿਹਾ—ਹੱਦ ਹੋ ਗਈ ਏ। ਮੈਂ ਕਿਹਾ—ਭੈਣ, ਗੱਲ ਸੁਣ! ਜਿਹੜਾ ਭੂਤ ਤੁਹਾਨੂੰ ਚੰਬੜਿਆ, ਹੁਣ ਮੈਨੂੰ ਚੰਬੜਾਨਾ ਜੇ! ਮੈਂ ਆਖਿਆ—ਮੇਰੇ ਨਾਲ ਜਿੰਨੇ ਗੁਣੀ ਗਿਆਨੀ ਰਹਿੰਦੇ ਨੇ, ਸਾਰਿਆਂ ਨੂੰ ਇਹ ਚੰਬੜੇਗਾ। ਜਿਹੜਾ ਹੁਣ ਤੁਹਾਨੂੰ ਪ੍ਰੇਸ਼ਾਨ ਕਰਦਾ, ਜਿਸ ਦੇ ਹੱਥੋਂ ਸਾਰਾ ਮੁਹੱਲਾ ਪ੍ਰੇਸ਼ਾਨ ਹੈ, ਫਿਰ ਸਾਨੂੰ ਕਰੇਗਾ। ਇਨ੍ਹਾਂ ਸ਼ਬਦਾਂ ਤੋਂ ਮਮਤਾ ਦੀ ਮਾਰੀ ਹੋਈ ਉਹ ਮਾਂ ਔਖੀ ਜ਼ਰੂਰ ਹੋਈ। ਪਰ ਮੈਂ ਆਖਿਆ—ਮੈਂ ਆਪਣਾ ਬਚਾਓ ਕਰ ਲਿਆ ਤੇ ਮਾਤਾ ਤੈਨੂੰ ਵੀ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਸੁਣਾਵਾਂ :

**ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥**
**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥**

*(ਬਿਹਾਗੜੇ ਕੀ ਵਾਰ, ਮ: ੧, ਪੰਨਾ 556)*

ਇਹ ਜਿੰਨ ਭੂਤ ਨੇ। ਇਹ ਤੂੰ ਜਿੰਨ ਭੂਤ ਪੈਦਾ ਕੀਤਾ ਹੈ। ਬਿਨਾਂ ਬੰਦਗੀ ਤੋਂ ਜੀਵਾਂ ਦੀ ਹਾਲਤ ਐਸੀ ਹੀ ਦਿਖਾਈ ਦਿੰਦੀ ਹੈ। ਜਿਤਨਾ ਕਿਸੇ ਥਾਂ 'ਤੇ ਕਲਹ ਕਲੇਸ਼ ਜ਼ਿਆਦਾ ਹੈ, ਸਮਝੋ ਉਥੇ ਜੀਉਂਦੇ-ਜਾਗਦੇ ਭੂਤ ਹੀ ਰਹਿੰਦੇ ਨੇ। ਇਹ ਮਨ ਭੂਤਨਾ ਨਾ ਬਣੇ, ਇਸ ਲਈ ਗੁਰੂ ਕੋਲੋਂ ਜੀਵਨ ਦੀ ਸੋਝੀ ਪ੍ਰਾਪਤ ਕਰ ਕੇ ਇਸ ਜੀਵਨ ਨੂੰ ਸੁਆਰਨਾ ਤੇ ਚੰਗਾ ਬਣਨਾ ਹੈ।

## 56. ਕੰਡੇ ਨਾਲੋਂ ਫੁੱਲ ਮਹਾਨ

ਕੁਝ ਅਰਸਾ ਹੋਇਆ, ਇਕ ਸੱਜਣ ਨੇ ਐਸੀ ਤਰਕ ਕੀਤੀ ਕਿ ਨੱਬੇ ਸਾਲ ਤਕ ਔਰੰਗਜ਼ੇਬ ਜੀਉਂਦਾ ਰਿਹਾ, ਤਖ਼ਤ 'ਤੇ ਹੀ ਮਰਿਆ। ਰਾਜ ਕਰਦਾ ਹੀ ਮਰਿਆ ਤੇ ਸਿਰਫ਼ ਬਿਆਲੀ ਸਾਲ ਦੀ ਉਮਰ ਤਕ ਪਹੁੰਚ ਕੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਰੁਖ਼ਸਤ ਹੋ ਗਏ। ਗੁਰੂ ਜੀ ਦੀ ਐਨੀ ਛੋਟੀ ਆਯੂ ਏ! ਫਿਰ ਔਰੰਗਜ਼ੇਬ ਜ਼ਾਲਮ ਨੱਬੇ ਸਾਲ ਤਕ ਜੀਉਂਦਾ ਰਿਹਾ ਔਰ ਨੱਬੇ ਸਾਲ ਤਕ ਜ਼ੁਲਮ ਕਰਦਾ ਰਿਹਾ। ਐਨੀ ਵੱਡੀ ਉਸ ਦੀ ਉਮਰ ਹੋਈ! ਪਰ ਗੁਰੂ ਜੀ ਬਿਆਲੀ ਸਾਲ ਦੇ ਹੀ ਰੁਖ਼ਸਤ ਹੋ ਗਏ।

ਉਸ ਸੱਜਣ ਦੇ ਅੰਦਰ ਸ਼ੱਕ ਸੀ ਕਿ ਰੱਬ-ਰੁੱਬ ਕੁਛ ਵੀ ਨਹੀਂ ਹੈ। ਇਸ

ਬਿਨਾਅ 'ਤੇ ਮੇਰੇ ਨਾਲ ਗੱਲ ਕਰ ਰਿਹਾ ਸੀ। ਉਹ ਮਹਾਨ ਜ਼ਾਲਮ ਨੱਬੇ ਸਾਲ ਤਕ ਜੀਉਂਦਾ ਰਿਹਾ! ਪਰ ਮਹਾਨ ਦਿਆਲੂ, ਪਰਉਪਕਾਰੀ ਗੁਰੂ ਗੋਬਿੰਦ ਸਿੰਘ ਜੀ ਸਿਰਫ਼ ਬਿਆਲੀ ਸਾਲ 'ਚ ਹੀ ਰੁਖ਼ਸਤ ਹੋ ਗਏ! ਮੈਂ ਉਸ ਨੂੰ ਆਖਿਆ—ਮਿੱਤਰਾ! ਇਸ ਢੰਗ ਨਾਲ ਵੀ ਸੋਚ, ਕਿ ਕੰਡੇ ਦੀ ਉਮਰ ਬਹੁਤ ਜ਼ਿਆਦਾ ਹੁੰਦੀ ਹੈ। ਫੁੱਲ ਦੀ ਉਮਰ ਦੋ ਤਿੰਨ ਦਿਨ ਹੀ ਹੁੰਦੀ ਹੈ। ਫੁੱਲ ਦੀ ਉਮਰ ਲੰਬੀ ਨਹੀਂ ਹੁੰਦੀ। ਕੰਡੇ ਦੀ ਉਮਰ ਲੰਬੀ ਹੈ। ਕੰਡਾ ਠੋਸ ਹੈ, ਸਖ਼ਤ ਹੈ। ਨੱਬੇ ਸਾਲ ਕੰਡੇ ਦੀ ਤਰ੍ਹਾਂ ਜੀਵਣਾ ਤੇ ਸਮਾਜ ਨੂੰ, ਦੁਨੀਆ ਨੂੰ ਚੁੱਭਦੇ ਰਹਿਣਾ। ਇਸ ਨਾਲੋਂ ਬਿਹਤਰ ਹੈ, ਫੁੱਲ ਦੀ ਤਰ੍ਹਾਂ ਦੋ ਦਿਨ ਜੀਵਣਾ। ਕੁਝ ਖ਼ੁਸ਼ਬੋ ਤਾਂ ਵੰਡੀ, ਕੁਝ ਮੁਅੱਤਰ ਕੀਤਾ। ਕੁਝ ਸੁਹੱਪਣ ਵੰਡਿਆ। ਕੁਝ ਖੇੜਾ ਬਿਖੇਰਿਆ। ਕੀ ਨੱਬੇ ਸਾਲ ਤਕ ਚੁੱਭਦੇ ਰਹੇ। ਖ਼ਰਾਸ਼ਾਂ ਹੀ ਪਹੁੰਚਾਂਦੇ ਰਹੇ।

ਜਿਥੇ ਜੀਵਨ ਜ਼ਿਆਦਾ ਮਹਾਨ ਹੋਵੇਗਾ, ਉਤਨਾ ਹੀ ਨਾਜ਼ਕ ਹੋਵੇਗਾ। ਜਿਥੇ ਜੀਵਨ ਹੀ ਨਹੀਂ, ਉਹਨੂੰ ਕੋਈ ਖ਼ਤਰਾ ਵੀ ਨਹੀਂ। ਜੀਵਨ ਨੂੰ ਹੀ ਖ਼ਤਰਾ ਹੁੰਦਾ ਹੈ। ਦੇਖੋ, ਜੀਉਂਦੇ-ਜਾਗਦੇ ਮਨੁੱਖ ਨੂੰ ਹੀ ਖ਼ਤਰਾ ਹੈ। ਕਬਰਾਂ ਨੂੰ ਕੀ ਖ਼ਤਰਾ ਹੈ ? ਕੀ ਕਬਰਾਂ 'ਚ ਪਏ ਮੁਰਦਿਆਂ ਨੂੰ ਖ਼ਤਰਾ ਹੈ ? ਜੇ ਉਨ੍ਹਾਂ ਨੂੰ ਆਖੋ ਕਿ ਐਟਮ ਬੰਬ ਗਿਰਨ ਵਾਲਾ ਹੈ ਤਾਂ ਉਨ੍ਹਾਂ ਨੂੰ ਕੀ ਖ਼ਤਰਾ ਹੈ ? ਬਿਮਾਰੀਆਂ ਦਾ ਜੀਂਵਦੇ ਜਾਗਦੇ ਮਨੁੱਖ ਨੂੰ ਖ਼ਤਰਾ ਹੈ। ਇਕ ਮੁਰਦਾ ਪਿਆ ਹੈ, ਉਸ ਨੂੰ ਆਖੀਏ ਕਿ ਬਿਮਾਰੀ ਦੀ ਵਬਾ ਚੱਲੀ ਹੋਈ ਹੈ, ਨਜ਼ਲਾ ਬੜਾ ਫੈਲਿਆ ਹੋਇਆ ਹੈ। ਕਿਧਰੇ ਤੈਨੂੰ ਨਾ ਲੱਗ ਜਾਏ! ਮੁਰਦੇ ਨੂੰ ਕੀ ਲੱਗ ਜਾਏਗਾ! ਮੁਰਦਾ ਖ਼ਤਰੇ ਵਿਚ ਨਹੀਂ ਹੁੰਦਾ। ਮੁਰਦਾ ਕੌਮਾਂ ਖ਼ਤਰੇ 'ਚ ਨਹੀਂ ਹੁੰਦੀਆਂ, ਮੁਰਦਾ ਦੇਸ਼ ਖ਼ਤਰੇ 'ਚ ਨਹੀਂ ਹੁੰਦਾ।

ਮੈਂ ਉਸ ਸੱਜਣ ਨੂੰ ਕਿਹਾ—ਮਿੱਤਰਾ! ਗੁਰੂ ਗੋਬਿੰਦ ਸਿੰਘ ਜੀ ਤੋਂ ਕੁਝ ਜੀਵਨ ਦੀ ਜਾਚ ਸਿੱਖ। ਕੁਝ ਪ੍ਰੇਰਨਾ ਲੈ। ਮਨੁੱਖਤਾ ਲਈ ਕਿਵੇਂ ਜੀਵੀਂਦਾ ਹੈ। ਇਨਸਾਨੀਅਤ ਨੂੰ ਕਿਵੇਂ ਪਿਆਰ ਕਰੀਦਾ ਹੈ, ਇਹ ਵੇਖਣ ਦੀ ਜੇਕਰ ਚਾਹਤ ਬਣੇ ਤੋ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਘਾਲਣਾ ਤੇ ਅਜ਼ੀਮ ਕੁਰਬਾਨੀਆਂ ਨੂੰ ਸਾਹਮਣੇ ਰੱਖ ਲਿਆ ਕਰੋ। ਐਵੇਂ ਉਮਰਾਂ ਦੇ ਚੱਕਰਾਂ ਵਿਚ ਪਏ ਰਹਿੰਦੇ ਹੋ।

## 57. ਇਕ ਸ਼ੱਕ ਦਾ ਅੰਤ

ਅੱਜ ਤੋਂ ਕੋਈ ਪੈਂਤੀ ਸਾਲ ਪਹਿਲੇ ਦਿੱਲੀ ਵਿਚ ਮੈਨੂੰ ਇਕ ਸੱਜਣ ਨੇ ਕਿਹਾ ਕਿ ਸਦੀਆਂ ਤਕ ਤਕਰੀਬਨ ਤਕਰੀਬਨ ਨੱਬੇ ਕੁ ਫ਼ੀਸਦੀ ਮਨੁੱਖਤਾ, ਸਾਰੀ ਦੁਨੀਆ ਹੀ ਪੱਥਰ ਨੂੰ ਪੂਜਦੀ ਰਹੀ ਹੈ। ਹਜ਼ਰਤ ਈਸਾ ਦੀਆਂ ਮੂਰਤੀਆਂ

ਨੇ, ਈਸਾਈ ਚਰਚ ਵਿਚ ਮੋਮਬੱਤੀਆਂ ਜਗਾਈ ਜਾਂਦੇ ਨੇ। ਜੈਨ ਮਤ, ਬੋਧ ਮਤ, ਸਨਾਤਨ ਮਤ ਵਿਚ ਮੂਰਤੀਆਂ ਨੇ। ਪੱਥਰ ਦੀ ਪੂਜਾ ਸਾਰੀ ਦੁਨੀਆ ਵਿਚ ਹੈ। ਮੈਨੂੰ ਕਹਿਣ ਲੱਗਾ ਕਿ ਸਭ ਪਾਸੇ ਪੱਥਰ ਦੀ ਪੂਜਾ ਹੈ। ਸਿੱਖਾਂ ਤੋਂ ਬੜੀ ਉਮੀਦ ਸੀ ਕਿ ਇਨ੍ਹਾਂ ਨੂੰ ਸਤਿਗੁਰੂ ਜੀ ਦਾ ਉਪਦੇਸ਼ ਜਾਗਤ ਜੋਤ ਅਕਾਲ ਪੁਰਖ ਨੂੰ ਜਪਣ ਦਾ ਹੈ:

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥**

*(ਪਾਤਿਸ਼ਾਹੀ ੧੦)*

ਫਿਰ ਸਿੱਖ ਵੀ ਕਾਗ਼ਜ਼ ਨੂੰ ਪੂਜਣ ਲੱਗ ਪਏ ਨੇ। ਪੱਥਰ ਜੜ੍ਹ ਹੈ, ਕਾਗ਼ਜ਼ ਜੜ੍ਹ ਹੈ। ਮੈਨੂੰ ਕਹਿਣ ਲੱਗਾ ਕਿ ਮਸਕੀਨ ਜੀ! ਤੁਸੀਂ ਸਿੱਧ ਕਰ ਸਕਦੇ ਹੋ ਕਿ ਕਾਗ਼ਜ਼ ਜੜ੍ਹ ਨਹੀਂ ਹੈ! ਚੇਤੰਨ ਹੈ! ਮੈਂ ਕਿਹਾ—ਮੈਂ ਮੰਨਦਾਂ ਕਿ ਕਾਗ਼ਜ਼ ਜੜ੍ਹ ਹੈ। ਕਹਿਣ ਲੱਗਾ ਕਿ ਫਿਰ ਸਾਰਾ ਅਹਿਲੇ ਸਿੱਖ ਵੀ ਜੜ੍ਹ ਦਾ ਹੀ ਪੁਜਾਰੀ ਹੈ। ਕੁਝ ਵੀ ਨਹੀਂ ਹੈ, ਇਹ ਵੀ ਜੜ੍ਹ ਦੇ ਪੁਜਾਰੀ ਨੇ। ਪੱਥਰ ਜੜ੍ਹ ਹੈ, ਕਾਗ਼ਜ਼ ਜੜ੍ਹ ਹੈ। ਇਨ੍ਹਾਂ ਨੂੰ ਜਾਗਤ ਜੋਤ ਜਪਣ ਦਾ ਉਪਦੇਸ਼ ਸੀ:

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥**

ਉਹ ਗੱਲ ਤਾਂ ਨਾ ਹੋਈ। ਜਾਪਦੈ ਇਹ ਵੀ ਕਿਤੇ ਜੜ੍ਹ ਦੀ ਪੂਜਾ ਹੋ ਗਈ ਹੈ।

ਉਸ ਦਾ ਸ਼ੱਕ ਬੜਾ ਕੁਢੰਗਾ ਸੀ। ਉਦੋਂ ਮੈਂ ਉਸ ਦੇ ਸਾਹਮਣੇ ਦੋ ਪੰਕਤੀਆਂ ਰੱਖੀਆਂ ਸਨ, ਅੱਜ ਤੁਹਾਡੇ ਸਾਹਮਣੇ ਰੱਖ ਰਿਹਾਂ। ਐਸੇ ਸ਼ੱਕ ਨੂੰ ਮਿਟਾਉਣ ਲਈ ਭਗਤ ਰਵਿਦਾਸ ਜੀ ਨੇ ਬੜੀ ਸੋਹਣੀ ਦਲੀਲ ਦਿੱਤੀ ਹੈ। ਭਗਤ ਜੀ ਕਹਿੰਦੇ ਹਨ:

**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥**

*(ਮਲਾਰ ਰਵਿਦਾਸ ਜੀ, ਪੰਨਾ 1293)*

ਜੇਕਰ ਕਾਗ਼ਜ਼ ਦੀ ਵਿਚਾਰ ਕਰੀਏ ਤਾਂ ਕਾਗ਼ਜ਼ ਕੋਈ ਪਵਿੱਤਰ ਚੀਜ਼ ਨਹੀਂ ਹੈ। ਪੁਰਾਣੇ ਜ਼ਮਾਨੇ ਵਿਚ ਕਾਗ਼ਜ਼ ਤਾੜੀ ਦੇ ਬੁਰਾਦੇ ਤੋਂ ਬਣਦਾ ਸੀ। ਤਾੜੀ ਦੇ ਦਰੱਖ਼ਤ ਨੂੰ, ਤਾੜੀ ਦੇ ਸ਼ਾਸਤਰਕਾਰਾਂ ਨੇ ਅਪਵਿੱਤਰ ਕਰਕੇ ਮੰਨਿਆ ਹੈ। ਯੂ.ਪੀ., ਬਿਹਾਰ, ਬੰਗਾਲ ਵਿਚ ਇਹ ਤਾੜੀ ਦੇ ਦਰੱਖ਼ਤ ਬਹੁਤ ਜ਼ਿਆਦਾ ਨੇ। ਉਥੋਂ ਦੇ ਲੋਕ ਤਾੜੀ ਨੂੰ ਪੱਛ ਲਾ ਕੇ ਉਸ ਵਿੱਚੋਂ ਇਕ ਰਸ ਕੱਢਦੇ ਨੇ। ਜਿਵੇਂ ਰਬੜ ਦੇ ਦਰੱਖ਼ਤ ਹੁੰਦੇ ਨੇ। ਉਨ੍ਹਾਂ ਤੋਂ ਇਕ ਰਸ ਕੱਢਿਆ ਜਾਂਦਾ ਹੈ, ਜਿਸ ਤੋਂ ਰਬੜ ਬਣਦੀ ਹੈ। ਇਸੇ ਤਰ੍ਹਾਂ ਤਾੜੀ ਦੇ ਦਰੱਖ਼ਤ ਵਿੱਚੋਂ ਜੋ

ਰਸ ਕੱਢਦੇ ਨੇ, ਉਸ ਨੂੰ ਤਾੜੀ ਆਖਦੇ ਨੇ। ਤਾੜੀ ਵਿਚ ਨਸ਼ਾ ਸ਼ਰਾਬ ਵਰਗਾ ਹੁੰਦਾ ਹੈ। ਯੂ.ਪੀ., ਬਿਹਾਰ, ਬੰਗਾਲ ਤੇ ਉੜੀਸਾ ਵਿਚ ਤਾੜੀ ਠੇਕਿਆਂ 'ਤੇ ਵਿਕਦੀ ਹੈ। ਜਿਵੇਂ ਸ਼ਰਾਬ ਠੇਕਿਆਂ 'ਤੇ ਵਿਕਦੀ ਹੈ, ਇਵੇਂ ਤਾੜੀ ਵਿਕਦੀ ਹੈ। ਤਾੜੀ ਵਿਚ ਨਸ਼ਾ ਹੁੰਦਾ ਹੈ। ਇਸ ਵਾਸਤੇ ਸ਼ਾਸਤਰਕਾਰਾਂ ਨੇ ਤਾੜੀ ਦੇ ਦਰੱਖ਼ਤ ਨੂੰ ਅਪਵਿੱਤਰ ਕਰਕੇ ਮੰਨਿਆ ਹੈ। ਜਿਸ ਨਾਲ ਕਾਗ਼ਜ਼ ਬਣਾਇਆ ਜਾਂਦਾ ਸੀ, ਪੁਰਾਣੇ ਜ਼ਮਾਨੇ ਵਿਚ ਕਾਗ਼ਜ਼ ਤਾੜੀ ਦੇ ਦਰੱਖ਼ਤ ਤੋਂ ਬਣਾਉਂਦੇ ਸੀ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਪਹਿਲੀ ਬੀੜ, ਜੋ ਰਾਮਸਰ ਦੇ ਅਸਥਾਨ 'ਤੇ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਤਿਆਰ ਕਰਵਾਈ, ਭਾਈ ਗੁਰਦਾਸ ਜੀ ਨੇ ਲਿਖੀ, ਜੋ ਅੱਜ-ਕੱਲ੍ਹ ਜਲੰਧਰ ਨੇੜੇ ਕਰਤਾਰਪੁਰ ਧੀਰ ਮੱਲੀਆਂ ਦੇ ਕੋਲ ਹੈ। ਉਸ ਦਾ ਵਜ਼ਨ ਇੰਨਾ ਜ਼ਿਆਦਾ ਹੈ ਕਿ ਇਕੱਲਾ ਬੰਦਾ ਪ੍ਰਕਾਸ਼ ਨਹੀਂ ਕਰ ਸਕਦਾ। ਇਕ ਅੰਦਾਜ਼ੇ ਮੁਤਾਬਿਕ ਘੱਟ ਤੋਂ ਘੱਟ ਸੌ ਕਿੱਲੋ ਉਸ ਦਾ ਵਜ਼ਨ ਹੈ। ਪੁਰਾਣੇ ਦੇਸੀ ਹਿਸਾਬ ਨਾਲ ਉਸ ਬੀੜ ਦਾ ਢਾਈ ਮਣ ਦਾ ਵਜ਼ਨ ਹੈ। ਇਕੱਲਾ ਬੰਦਾ ਪ੍ਰਕਾਸ਼ ਨਹੀਂ ਕਰ ਸਕਦਾ। ਬੜੇ ਵੱਡੇ ਵੱਡੇ ਪੱਤਰੇ ਨੇ। ਹੱਥ ਨਾਲ ਕਾਗ਼ਜ਼ ਬਣਾਇਆ ਗਿਆ ਹੈ, ਬੜਾ ਮੋਟਾ ਕਾਗ਼ਜ਼ ਹੈ। ਉਨ੍ਹਾਂ ਦਿਨਾਂ ਵਿਚ ਹੱਥਾਂ ਨਾਲ ਕਾਗ਼ਜ਼ ਬਣਾਇਆ ਜਾਂਦਾ ਸੀ। ਇਸ ਤੋਂ ਪਹਿਲੇ ਭੋਜ ਪੱਤਰਾਂ 'ਤੇ ਲਿਖਿਆ ਜਾਂਦਾ ਸੀ। ਚਾਰੇ ਵੇਦ ਭੋਜ ਪੱਤਰਾਂ 'ਤੇ ਲਿਖੇ ਗਏ ਸਨ। ਭਾਰਤ ਅੰਦਰ ਉਤਰਾਖੰਡ ਵਿਚ ਉੱਚੀਆਂ ਪਹਾੜੀਆਂ ਦੇ ਉੱਪਰ ਇਕ ਛੋਟਾ ਜਿਹਾ ਦਰੱਖ਼ਤ ਹੁੰਦਾ ਹੈ, ਉਹਨੂੰ ਵੱਡੇ ਵੱਡੇ ਪੱਤੇ ਲੱਗਦੇ ਨੇ, ਉਹਨੂੰ ਪੱਤਰ ਕਹਿੰਦੇ ਨੇ। ਕਾਗ਼ਜ਼ ਨਾਲੋਂ ਉਸ ਦੀ ਉਮਰ ਬਹੁਤ ਵੱਡੀ ਹੁੰਦੀ ਹੈ। ਢਾਈ ਤਿੰਨ ਹਜ਼ਾਰ ਸਾਲ ਤਕ ਭੋਜ ਪੱਤਰ ਖ਼ਰਾਬ ਨਹੀਂ ਹੁੰਦੇ ਸਨ। ਭੋਜ ਪੱਤਰਾਂ ਉੱਤੇ ਲਿਖੀਆਂ ਹੋਈਆਂ ਲਿਖਤਾਂ ਅੱਜ ਵੀ ਲਖਨਊ ਤੇ ਦਿੱਲੀ ਦੇ ਮਿਊਜ਼ਮ ਵਿਚ ਮੌਜੂਦ ਹਨ। ਪੁਰਾਣੇ ਗ੍ਰੰਥ ਅੱਜ ਵੀ ਭੋਜ ਪੱਤਰਾਂ ਉੱਤੇ ਲਿਖੇ ਹੋਏ ਮੌਜੂਦ ਨੇ।

ਜਿਨ੍ਹਾਂ ਪਹਾੜਾਂ ਉੱਤੇ ਭੋਜ ਪੱਤਰਾਂ ਦੇ ਦਰੱਖ਼ਤ ਉੱਗੇ ਨੇ, ਉਨ੍ਹਾਂ ਪਹਾੜਾਂ ਨੂੰ ਬਹੁਤ ਸਾਰੇ ਸਾਧੂਆਂ ਨੇ ਵੀ ਆਪਣਾ ਬਸੇਰਾ ਬਣਾਇਆ ਹੋਇਆ ਹੈ। ਜਦੋਂ ਸਰਦੀਆਂ ਬਹੁਤ ਪੈਂਦੀਆਂ ਨੇ ਤਾਂ ਪੱਤੇ ਸੁੱਕ ਜਾਂਦੇ ਨੇ। ਫਿਰ ਇਨ੍ਹਾਂ ਦਰੱਖ਼ਤਾਂ ਨੂੰ ਕੱਟ ਕੱਟ ਕੇ ਉਹ ਸਾਧੂ ਅੱਗ ਬਾਲਦੇ ਹੁੰਦੇ ਸਨ। ਹੁਣ ਤਾਂ ਕਾਨੂੰਨ ਬਣ ਗਿਆ ਏ ਕਿ ਜਿਹੜਾ ਭੋਜ ਪੱਤਰਾਂ ਦੇ ਦਰੱਖ਼ਤਾਂ ਨੂੰ ਕੱਟੇਗਾ ਜਾਂ ਜਲਾਏਗਾ, ਉਹਨੂੰ ਬਹੁਤ ਜੁਰਮਾਨਾ ਹੋਵੇਗਾ। ਕਿਉਂਕਿ ਉਨ੍ਹਾਂ ਦਰੱਖ਼ਤਾਂ ਦੀ ਨਸਲ ਖ਼ਤਮ ਹੋਣ ਲੱਗੀ ਸੀ, ਉਥੋਂ ਦੀ ਗੌਰਮਿੰਟ ਉਨ੍ਹਾਂ ਨੂੰ ਬਚਾ ਰਹੀ ਹੈ। ਸਹਿਜੇ ਸਹਿਜੇ ਮਨੁੱਖ ਨੇ ਹਰੇਕ ਪੱਖ ਤੋਂ ਵਿਕਾਸ ਕੀਤਾ। ਭੋਜ ਪੱਤਰਾਂ ਨੂੰ ਪ੍ਰਾਪਤ

ਕਰਨ ਲਈ ਕਮ ਸੇ ਕਮ ਸੋਲ੍ਹਾਂ ਸਤਾਰਾਂ ਜਾਂ ਵੀਹ ਹਜ਼ਾਰ ਫ਼ੁੱਟ ਦੀ ਬੁਲੰਦੀ 'ਤੇ ਜਾਣਾ ਪੈਂਦਾ ਸੀ। ਤਾਂ ਕਾਗ਼ਜ਼ ਬਣਾਉਣ ਦੀ ਪ੍ਰਥਾ ਆਰੰਭ ਹੋਈ। ਤੇ ਪਹਿਲਾਂ ਪਹਿਲ ਤਾੜੀ ਦੇ ਬੁਰਾਦੇ ਤੋਂ ਕਾਗ਼ਜ਼ ਬਣਾਇਆ ਜਾਂਦਾ ਸੀ। ਕਰਤਾਰਪੁਰ ਸਾਹਿਬ ਵਾਲੀ ਬੀੜ ਤਾੜੀ ਦੇ ਬੁਰਾਦੇ ਦੀ ਬਣੀ ਹੋਈ ਹੈ। ਬੜੀ ਭਾਰੀ ਹੈ, ਵਜ਼ਨੀ ਹੈ। ਹੱਥ ਨਾਲ ਬਣਿਆ ਹੋਇਆ ਕਾਗ਼ਜ਼ ਹੈ। ਭਗਤ ਰਵਿਦਾਸ ਜੀ ਕਹਿੰਦੇ ਹਨ :

**ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥**

ਕਾਗ਼ਜ਼ 'ਤੇ ਵਿਚਾਰ ਕਰੀਏ, ਕਾਗ਼ਜ਼ ਤਾਂ ਕੋਈ ਪਵਿੱਤਰ ਚੀਜ਼ ਨਹੀਂ ਹੈ, ਕਿਉਂਕਿ ਤਾੜੀ ਦੇ ਦਰੱਖ਼ਤ ਤੋਂ ਬਣਦਾ ਸੀ। ਅੱਜ-ਕੱਲ੍ਹ ਬਾਂਸ ਤੋਂ, ਘਾਸ ਤੋਂ, ਲੱਕੜ ਤੋਂ ਬਣਦਾ ਹੈ। ਕੋਈ ਬਾਂਸ ਵੀ ਪੂਜਨੀਕ ਨਹੀਂ ਹੈ, ਲੱਕੜ ਵੀ ਪੂਜਨੀਕ ਨਹੀਂ ਹੈ। ਇਸ ਤੋਂ ਕਾਗ਼ਜ਼ ਬਣਦਾ ਏ। ਰਵਿਦਾਸ ਜੀ ਕਹਿੰਦੇ ਨੇ "ਜੈਸੇ ਕਾਗਰਾ ਕਰਤ ਬੀਚਾਰੰ," ਕਾਗ਼ਜ਼ 'ਤੇ ਵਿਚਾਰ ਕਰੀਏ ਤਾਂ ਕਾਗ਼ਜ਼ ਕੋਈ ਪਵਿੱਤਰ ਚੀਜ਼ ਨਹੀਂ ਹੈ, ਪਰ :

**ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥**

*(ਮਲਾਰ ਰਵਿਦਾਸ ਜੀ, ਪੰਨਾ 1293)*

ਜਦ ਭਾਗਵਤ ਦਾ ਨਾਮ, ਪ੍ਰਭੂ ਦਾ ਨਾਮ, ਉਸ ਕਾਗ਼ਜ਼ 'ਤੇ ਲਿਖ ਦਿੱਤਾ ਜਾਂਦਾ ਹੈ, ਉਹ ਕਾਗ਼ਜ਼ ਪੂਜਨੀਕ ਹੋ ਜਾਂਦਾ ਹੈ। ਪ੍ਰਭੂ ਦੇ ਨਾਮ ਨੂੰ ਮੱਥਾ ਟੇਕਿਆ ਜਾਂਦਾ ਹੈ। ਪ੍ਰਭੂ ਦੇ ਗਿਆਨ ਨੂੰ ਮੱਥਾ ਟੇਕਿਆ ਜਾਂਦਾ ਹੈ, ਕਾਗ਼ਜ਼ ਨੂੰ ਨਹੀਂ। ਕਾਗ਼ਜ਼ ਤਾਂ ਗੁਰੂ ਦਾ ਚੋਲਾ ਹੈ, ਸ਼ਬਦ ਦਾ ਚੋਲਾ ਹੈ। ਜਦ ਕਿਸੇ ਨੂੰ ਪੂਜਾਂਗੇ, ਕਿਸੇ ਨੂੰ ਮੱਥਾ ਟੇਕਾਂਗੇ, ਉਹਦੇ ਕੱਪੜਿਆਂ ਨੂੰ ਆਪੇ ਮੱਥਾ ਟੇਕਿਆ ਜਾਂਦਾ ਹੈ। ਜੇ ਕਿਸੇ ਦੀ ਪੈਰੀਂ ਪਵਾਂਗੇ, ਜੇ ਕਿਸੇ ਨੂੰ ਸੱਜਦਾ ਕਰਾਂਗੇ ਤਾਂ ਉਹਨੇ ਜਿਹੜੇ ਕੱਪੜੇ ਪਾਏ ਨੇ, ਕੱਪੜਿਆਂ ਨੂੰ ਵੀ ਸੱਜਦਾ ਹੋ ਗਿਆ। ਜਦ ਸ਼ਬਦ ਨੂੰ ਮੱਥਾ ਟੇਕਾਂਗੇ, ਪਰਮਾਤਮਾ ਨੂੰ ਮੱਥਾ ਟੇਕਾਂਗੇ, ਉਸ ਕਾਗ਼ਜ਼ ਦੇ ਅੱਗੇ ਵੀ ਸਿਰ ਝੁੱਕ ਗਿਆ। ਕਾਗ਼ਜ਼ ਦੇ ਉੱਪਰ ਪ੍ਰਭੂ ਦਾ ਨਾਮ ਨਾ ਲਿਖਿਆ ਹੋਵੇ, ਕੌਣ ਮੱਥਾ ਟੇਕਦਾ ਹੈ ? ਅਖ਼ਬਾਰ ਪੜ੍ਹਦੇ ਹਾਂ, ਚੁੱਕ ਕੇ ਪਰ੍ਹੇ ਸੁੱਟ ਦਿੰਦੇ ਹਾਂ। ਕਾਗ਼ਜ਼ ਪੈਰਾਂ ਥੱਲੇ ਰੁਲਦਾ ਪਿਆ ਰਹਿੰਦਾ ਹੈ।

ਮੈਂ ਉਸ ਮਿੱਤਰ ਨੂੰ ਆਖਿਆ—ਤੈਨੂੰ ਭੁਲੇਖਾ ਹੈ। ਅਸੀਂ ਕਾਗ਼ਜ਼ ਦੇ ਪੁਜਾਰੀ ਨਹੀਂ, ਅਕਾਲ ਪੁਰਖ ਦੇ ਨਾਮ ਦੇ ਪੁਜਾਰੀ ਹਾਂ। ਪਰਮਾਤਮਾ ਦੇ ਨਾਮ ਦੇ ਪੁਜਾਰੀ ਹਾਂ। 1430 ਪੰਨੇ ਦੀ ਬੀੜ ਹੋਵੇ, ਪੰਨੇ ਸਾਰੇ ਹੀ ਖ਼ਾਲੀ ਹੋਣ ਤੇ ਸੋਨੇ ਦੀ ਪਾਲਕੀ ਵਿਚ ਪ੍ਰਕਾਸ਼ ਹੋਵੇ। ਮੈਂ ਕਿਹਾ—ਮੈਂ ਮੱਥਾ ਨਹੀਂ ਟੇਕਾਂਗਾ। ਅਸੀਂ ਕੋਈ ਕਾਗ਼ਜ਼ ਦੇ ਪੁਜਾਰੀ ਹਾਂ ? ਅਸੀਂ ਕੋਈ ਪਾਲਕੀ ਦੇ ਪੁਜਾਰੀ ਹਾਂ ?

ਅਸੀਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਪੁਜਾਰੀ ਹਾਂ। ਅਸੀਂ ਸ਼ਬਦ ਦੇ ਪੁਜਾਰੀ ਹਾਂ। ਸ਼ਬਦ, ਕਾਗ਼ਜ਼ 'ਤੇ ਲਿਖਿਆ ਗਿਆ, ਪਾਲਕੀ ਵਿਚ ਪ੍ਰਕਾਸ਼ਮਾਨ ਹੈ, ਤਾਂ ਕਾਗ਼ਜ਼ ਵੀ ਪੂਜਨੀਕ ਹੋ ਜਾਂਦੇ ਨੇ। ਸ਼ਬਦ, ਗਿਆਨ, ਪ੍ਰਭੂ ਦਾ ਨਾਮ, ਨਾ ਪੁਰਾਣਾ ਹੁੰਦਾ ਹੈ, ਨਾ ਫੱਟਦਾ ਹੈ। ਕਾਗ਼ਜ਼ ਪੁਰਾਣੇ ਹੋ ਸਕਦੇ ਨੇ, ਕਾਗ਼ਜ਼ ਮੈਲੇ ਹੋ ਸਕਦੇ ਨੇ, ਕਾਗ਼ਜ਼ ਫਟ ਸਕਦੇ ਨੇ। ਤੀਹ ਪੈਂਤੀ ਸਾਲ ਪਹਿਲੇ ਮੈਂ ਉਹਦੇ ਸਾਹਮਣੇ ਵਿਚਾਰ ਰੱਖੀ ਸੀ, ਉਹਨੇ ਕਬੂਲ ਕਰ ਲਈ ਸੀ। ਮੰਨ ਕੇ ਗਿਆ ਸੀ, ਕਹਿੰਦਾ ਠੀਕ ਆਖਦੇ ਓ। ਸੋ ਮੈਂ ਬੇਨਤੀ ਕਰ ਦਿਆਂ—ਅਸੀਂ ਗੁਰੂ ਜੀ ਦੇ ਸਿੱਖ, ਨਾਮ ਦੇ ਪੁਜਾਰੀ ਹਾਂ, ਸ਼ਬਦ ਦੇ ਪੁਜਾਰੀ ਹਾਂ, ਗਿਆਨ ਦੇ ਪੁਜਾਰੀ ਹਾਂ, ਅਸੀਂ ਕਾਗ਼ਜ਼ ਦੇ ਪੁਜਾਰੀ ਨਹੀਂ ਹਾਂ।

## 58. ਮੌਤ ਦਾ ਡਰ ਕੀ ?

ਦਿੱਲੀ 'ਚ ਇਕ ਸੱਜਣ ਮੈਨੂੰ ਗੁਰਦੁਆਰਾ ਸੀਸ ਗੰਜ ਸਾਹਿਬ ਮਿਲਿਆ ਤੇ ਸਮਝਾਉਣ ਲੱਗਾ ਕਿ ਗਿਆਨੀ ਜੀ! ਤੁਸੀਂ ਏਨਾ ਸਫ਼ਰ ਨਾ ਕਰਿਆ ਕਰੋ। ਹਰ ਵਕਤ ਤੁਸੀਂ ਸਫ਼ਰ ਵਿਚ ਰਹਿੰਦੇ ਓ। ਕਦੀ ਤੁਸੀਂ ਗੱਡੀ ਵਿਚ ਹੁੰਦੇ ਹੋ, ਕਦੀ ਤੁਸੀਂ ਜਹਾਜ਼ ਵਿਚ ਹੁੰਦੇ ਹੋ, ਕਦੀ ਤੁਸੀਂ ਬੱਸ ਵਿਚ ਹੁੰਦੇ ਹੋ, ਕਦੀ ਤੁਸੀਂ ਕਾਰ ਵਿਚ ਹੁੰਦੇ ਓ। ਇਹ ਬਹੁਤ ਪੁਰਾਣੀ ਗੱਲ ਹੈ। ਮੈਂ ਕਿਹਾ—ਮਿੱਤਰਾ! ਤੂੰ ਮੈਨੂੰ ਇਕ ਗੱਲ ਦੱਸ, ਮੇਰੇ ਬਾਰੇ ਐਸਾ ਕਿਉਂ ਸੋਚਦਾ ਏਂ। ਸਤਿਗੁਰਾਂ ਨੇ ਜੋ ਮੇਰੀ ਡਿਊਟੀ ਲਾਈ ਹੈ, ਜਿਸ ਢੰਗ ਦੀ ਸਤਿਗੁਰੂ ਜੀ ਨੇ ਜ਼ਿੰਮੇਵਾਰੀ ਬਖ਼ਸ਼ੀ ਹੈ, ਉਸ ਢੰਗ ਨਾਲ ਮੈਨੂੰ ਸਫ਼ਰ ਕਰਨਾ ਪੈਂਦਾ ਹੈ।

ਪਰ ਤੂੰ ਇਹ ਦੱਸ, ਮੈਂ ਸਫ਼ਰ ਕਿਉਂ ਨਾ ਕਰਾਂ ? ਕਹਿੰਦਾ ਕਿ ਤੁਸੀਂ ਦੇਖਦੇ ਨਹੀਂ! ਗੱਡੀਆਂ ਦੇ ਕਿੰਨੇ ਐਕਸੀਡੈਂਟ ਹੋਏ ਨੇ। ਉਨ੍ਹਾਂ ਦਿਨਾਂ ਵਿਚ ਤਾਮਿਲਨਾਡੂ ਤੋਂ ਆਉਂਦੀ ਹੋਈ ਰੇਲ ਗੱਡੀ ਪੂਰੀ ਪੁੱਲ ਤੋਂ ਥੱਲੇ ਦਰਿਆ ਵਿਚ ਗਿਰ ਗਈ ਸੀ। ਇਕ ਟਰੇਨ ਕਿਤੇ ਬਿਹਾਰ ਵਿਚ ਟਕਰਾ ਗਈ ਸੀ। ਦੋ ਪਲੇਨ ਕਰੈਸ਼ ਹੋਏਂ ਸਨ। ਇਕ ਅਹਿਮਦਾਬਾਦ ਵਿਚ ਤੇ ਦੂਜਾ ਗੁਹਾਟੀ ਵਿਚ ਤਬਾਹ ਹੋਇਆ ਸੀ। ਕੁਝ ਬੱਸਾਂ ਵਿਚ ਬੰਬ ਧਮਾਕੇ ਹੋਏ ਸਨ। ਮੈਨੂੰ ਹੱਥ ਜੋੜ ਕੇ ਕਹਿਣ ਲੱਗਾ ਕਿ ਤੁਸੀਂ ਏਨਾ ਜ਼ਿਆਦਾ ਸਫ਼ਰ ਨਾ ਕਰਿਆ ਕਰੋ। ਮੈਂ ਕਿਹਾ—ਮਿੱਤਰਾ! ਗੱਲ ਸੁਣ! ਨੜਿੱਨਵੇਂ ਫ਼ੀਸਦੀ ਬੰਦੇ ਮੰਜੇ 'ਤੇ ਜਾਂ ਪਲੰਘ 'ਤੇ ਲੰਮੇ ਪਿਆਂ ਮਰ ਜਾਂਦੇ ਨੇ, ਨੜਿੱਨਵੇਂ ਫ਼ੀਸਦੀ ਬੰਦੇ ਮੇਰੇ ਖ਼ਿਆਲ ਮੁਤਾਬਿਕ ਘਰ ਵਿਚ ਮਰਦੇ ਨੇ ਤੇ ਫੇਰ ਤੂੰ ਮੈਨੂੰ ਇਹ ਆਖੇਂਗਾ ਕਿ ਆਪਣੇ ਘਰ ਵੀ ਨਾ ਜਾਇਆ ਕਰੋ, ਕਿਉਂਕਿ ਘਰ ਵਿਚ ਵੀ ਮੌਤ ਆ ਜਾਂਦੀ ਹੈ। ਅਜੇ ਮੈਂ ਉਸ ਨੂੰ ਹੋਰ ਬਹੁਤ ਕੁਝ ਕਹਿਣਾ ਸੀ, ਪਰ ਅੱਗੋਂ ਉਹ ਪਹਿਲਾਂ ਹੀ ਕਹਿਣ ਲੱਗ ਪਿਆ ਕਿ ਇਨ੍ਹਾਂ

ਗੁਣੀ ਗਿਆਨੀਆਂ ਨੂੰ ਕੋਈ ਮਤ ਨਾ ਦੇਵੇ। ਗੱਲ ਵਿੱਚੋਂ ਗੱਲ ਕੱਢਦੇ ਨੇ। ਮੈਂ ਕਿਹਾ—ਤੂੰ ਆਪਣੀ ਮਤ ਆਪਣੇ ਕੋਲ ਹੀ ਰੱਖ। ਸਾਨੂੰ ਗੁਰੂ ਜੀ ਦੀ ਉੱਚੀ ਮਤਿ ਦਾ ਆਸਰਾ ਹੈ। ਹੋ ਸਕੇ ਤੂੰ ਵੀ ਗੁਰੂ ਜੀ ਦੀ ਮਤਿ ਗ੍ਰਹਿਣ ਕਰ। ਤੇਰਾ ਮਨ ਵੀ ਗੁਰੂ ਜੀ ਦਾ ਆਸਰਾ ਲੈ ਸਕੇ।

ਮੌਤ ਦੇ ਬਹਾਨੇ ਅਨੇਕਾਂ ਨੇ, ਆਉਂਦੀ ਤਾਂ ਸਿਰਫ਼ ਇਕ ਵਾਰ ਈ ਐ। ਕਮਜ਼ੋਰ ਦਿਲ ਬੰਦੇ ਨੂੰ ਜ਼ਿੰਦਗੀ ਵਿਚ ਹਜ਼ਾਰਾਂ ਵਾਰ ਡਰਾਉਂਦੀ ਐ। ਸ਼ਬਦ ਦੀ ਕਮਾਈ ਮੌਤ ਦੇ ਡਰ ਨੂੰ ਮਨ ਅੰਦਰੋਂ ਮਿਟਾ ਦਿੰਦੀ ਐ।

## 59. ਮਨੁੱਖੀ ਭਵਿੱਸ਼

ਫ਼ਰਵਰੀ ਦੇ ਮਹੀਨੇ ਮੈਂ ਕਾਨਪੁਰ ਸੀ। ਹਰ ਸਾਲ ਉਥੇ ਕਥਾ ਹੁੰਦੀ ਹੈ। ਇਕ ਸੱਜਣ ਨੇ ਮੈਨੂੰ ਦਿੱਲੀ ਤੋਂ ਫ਼ੋਨ ਕੀਤਾ ਅਤੇ ਕੀਤਾ ਵੀ ਅੰਮ੍ਰਿਤ ਵੇਲੇ। ਅੱਜ ਤਾਂ ਜੀਵਨ ਵਿੱਚੋਂ ਅੰਮ੍ਰਿਤ ਵੇਲੇ ਖਿਡ ਗਏ ਨੇ। ਉਹੋ ਸਮਾਂ ਬੰਦਗੀ ਕਰਨ ਦਾ ਹੁੰਦੈ, ਉਹੋ ਸਮਾਂ ਬੰਦਾ ਨਿਕੰਮੇ ਜਿਹੇ ਕੰਮਾਂ ਵਿਚ ਗੁਆ ਛੱਡਦੈ। ਅੰਮ੍ਰਿਤ ਵੇਲੇ ਮੈਨੂੰ ਫ਼ੋਨ ਕਰ ਕੇ ਕਹਿੰਦਾ—ਮਸਕੀਨ ਜੀ! ਮੈਂ ਸੁਣਿਐ, ਤੁਸੀਂ ਭਵਿੱਸ਼ ਵਕਤਾ ਹੋ। ਹਰ ਇਕ ਦਾ ਭਵਿੱਸ਼ ਵੀ ਜਾਣਦੇ ਹੋ। ਮੈਂ ਕਿਹਾ—ਹਾਂ ਜਾਣਦਾ ਹਾਂ। ਭਵਿੱਸ਼ ਵੀ ਜਾਣਦਾਂ। ਕਹਿੰਦਾ ਕਿ ਅੱਛਾ! ਐਤਕੀਂ ਹੁਣ ਤੁਸੀਂ ਦਿੱਲੀ ਕਦੋਂ ਆਉਗੇ! ਮੈਂ ਕਿਹਾ ਕਿ ਮੇਰਾ ਅਗਲੇ ਮਹੀਨੇ ਦਿੱਲੀ ਪ੍ਰੋਗਰਾਮ ਹੈ। ਕਹਿੰਦਾ—ਫਿਰ ਅਸੀਂ ਤੁਹਾਡੇ ਕੋਲ ਆਵਾਂਗੇ। ਅਸੀਂ ਤੁਹਾਡੇ ਕੋਲੋਂ ਆਪਣਾ ਭਵਿੱਸ਼ ਪੁੱਛਣੈ। ਮੈਂ ਕਿਹਾ—ਉਦੋਂ ਤਕ ਤਾਂ ਬੜੇ ਦਿਨ ਪਏ ਨੇ। ਮੈਂ ਤੈਨੂੰ ਹੁਣੇ ਭਵਿੱਸ਼ ਦੱਸ ਦੇਨਾਂ। ਕਹਿੰਦਾ—ਟੈਲੀਫ਼ੋਨ 'ਤੇ ਹੀ ਦੱਸ ਦਿਉਗੇ ? ਮੈਂ ਕਿਹਾ—ਹਾਂ, ਟੈਲੀਫ਼ੋਨ 'ਤੇ ਦੱਸ ਦਿਆਂਗੇ। ਤੇ ਕਹਿਣ ਲੱਗਾ—ਫਿਰ ਦੱਸੋ, ਮੇਰਾ ਭਵਿੱਸ਼ ਕੀ ਹੈ ? ਮੈਂ ਕਿਹਾ—ਨਿਰਾ ਤੇਰਾ ਹੀ ਨਹੀਂ, ਸਾਰੀ ਦੁਨੀਆ ਦੇ ਮਨੁੱਖਾਂ ਦਾ ਭਵਿੱਸ਼ ਹੈ—ਪਰਮਾਤਮਾ ਹੋਣਾ। ਸਾਰੀ ਦੁਨੀਆ ਦੇ ਪਸ਼ੂਆਂ ਦਾ ਭਵਿੱਸ਼ ਹੈ—ਪਰਮਾਤਮਾ ਹੋਣਾ। ਸਾਰੀ ਦੁਨੀਆ ਦੀ ਬਨਸਪਤੀ ਦਾ ਭਵਿੱਸ਼ ਹੈ—ਪਰਮਾਤਮਾ ਹੋਣਾ। ਸਾਰੇ ਪੱਥਰਾਂ ਦਾ ਭਵਿੱਸ਼ ਹੈ—ਪਰਮਾਤਮਾ ਹੋਣਾ। ਜਿਤਨੇ ਚਿਰ ਤਕ ਨਹੀਂ ਹੋ ਜਾਂਦੇ, ਇਹ ਬਣਦੇ ਰਹਿਣਗੇ, ਮਿੱਟਦੇ ਰਹਿਣਗੇ। ਜੰਮਦੇ ਰਹਿਣਗੇ, ਮਰਦੇ ਰਹਿਣਗੇ। ਸਾਰੀ ਕਾਇਨਾਤ ਦਾ ਭਵਿੱਸ਼ ਹੈ—ਪਰਮਾਤਮਾ ਹੋਣਾ। ਕਿਸੇ ਨੂੰ ਕੋਈ ਭੁਲੇਖਾ ਨਾ ਰਹਿ ਜਾਏ, ਜਿੱਥੋਂ ਸਫ਼ਰ ਸ਼ੁਰੂ ਹੋਇਆ ਹੈ, ਮੁੱਕਣਾ ਵੀ ਉਥੇ ਆ ਕੇ ਹੈ। ਰੱਬ ਤੋਂ ਹਰੇਕ ਜੀਵ ਦੀ ਯਾਤਰਾ ਆਰੰਭ ਹੋਈ ਹੈ ਔਰ ਰੱਬ ਵਿਚ ਅਭੇਦ ਹੋ ਕੇ ਹੀ ਇਹ ਯਾਤਰਾ ਪੂਰੀ ਹੋਣੀ ਹੈ। ਇਸ ਲਈ ਕਿਸੇ ਨੂੰ ਕੋਈ ਮੁਗ਼ਾਲਤਾ ਨਾ ਰਹੇ, ਸਭ ਦਾ ਭਵਿੱਖ ਪਰਮਾਤਮਾ ਹੋਣਾ ਹੈ। ਇਸ ਵਾਸਤੇ

ਜਿਤਨਾ ਕੋਈ ਜਲਦੀ ਸਿਮਰਨ ਕਰਨਾ ਸ਼ੁਰੂ ਕਰ ਦੇਵੇਗਾ, ਉਤਨਾ ਹੀ ਜਲਦੀ ਪਰਮਾਤਮਾ ਵਿਚ ਲੀਨ ਹੋ ਜਾਵੇਗਾ। ਇਹੋ ਹੀ ਮਨੁੱਖ ਦਾ ਭਵਿੱਸ਼ ਹੈ। ਮੈਥੋਂ ਇਹ ਸੁਣ ਕੇ ਉਹ ਕਹਿਣ ਲੱਗਾ ਕਿ ਇਹ ਤਾਂ ਗੱਲ ਹੀ ਹੋਰ ਨਿਕਲੀ ਐ। ਮੈਂ ਕਿਹਾ—ਕਿਹੜੇ ਚੱਕਰਾਂ ਵਿਚ ਪਏ ਫਿਰਦੇ ਹੋ। ਆਪਣਾ ਵਰਤਮਾਨ ਸੁਆਰੋ, ਭਵਿੱਸ਼ ਆਪੇ ਸੰਵਰ ਜਾਏਗਾ।

## 60. ਅਸੀਸਾਂ ਦੀ ਜਾਚਨਾ

ਅੰਤਮ ਸਮੇਂ ਕਿਸੇ ਦੀ ਜ਼ਬਾਨ 'ਤੇ ਵਾਹਿਗੁਰੂ ਵਾਹਿਗੁਰੂ ਆਵੇ, ਤਾਂ ਸਮਝੋ ਜੀਵਨ ਸਫਲ ਹੋ ਗਿਆ। ਜੀਵਨ ਸਫਲ ਹੋਣ ਦੀ ਇਹ ਪਹਿਚਾਣ ਹੈ। ਜ਼ਬਾਨ ਵਾਹਿਗੁਰੂ ਵਾਹਿਗੁਰੂ ਕਰੇ, ਸੁਰਤ ਰੱਬੀ ਯਾਦ ਵਿਚ ਰੰਗੀ ਹੋਵੇ। ਮੈਂ ਇਸ ਤਰ੍ਹਾਂ ਦਾ ਇਕ ਪੁਰਸ਼ ਕਾਨਪੁਰ ਵਿਚ ਦੇਖਿਆ। ਉਹ ਭਗਤ ਜਗਤ ਸਿੰਘ ਕਰਕੇ ਮਸ਼ਹੂਰ ਸੀ। ਕਾਨਪੁਰ ਦੇ ਸਿੱਖ ਉਸ ਨੂੰ ਭਗਤ ਭਗਤ ਜੀ ਕਰਕੇ ਬੁਲਾਉਂਦੇ ਸਨ। ਮੈਂ ਉਨ੍ਹਾਂ ਦਿਨਾਂ ਵਿਚ ਉਸ ਸ਼ਹਿਰ ਵਿਚ ਕਥਾ ਕਰ ਰਿਹਾ ਸੀ। ਮੈਨੂੰ ਪਤਾ ਚੱਲਿਆ ਕਿ ਉਨ੍ਹਾਂ ਦਾ ਅੰਤਮ ਸਮਾਂ ਨੇੜੇ ਆ ਗਿਆ ਹੈ। ਸ਼ਰਧਾਵਾਨ ਪੁਰਸ਼ ਤੇ ਰਿਸ਼ਤੇਦਾਰ ਘਰ ਵਿਚ ਇਕੱਠੇ ਹੋ ਗਏ। ਉਨ੍ਹਾਂ ਦਾ ਲੜਕਾ ਮੇਰੇ ਕੋਲ ਆਇਆ, ਉਹ ਉਥੇ ਐਡਵੋਕੇਟ ਹੈ, ਵਕੀਲ ਹੈ। ਕਹਿਣ ਲੱਗਾ ਕਿ ਗਿਆਨੀ ਜੀ! ਤੁਹਾਨੂੰ ਪਿਤਾ ਜੀ ਨੇ ਯਾਦ ਕੀਤਾ ਹੈ। ਮੈਂ ਕਿਹਾ—ਕੋਈ ਗੱਲ ਨਹੀਂ, ਮੈਂ ਆ ਰਿਹਾਂ। ਉਂਜ ਉਹ ਪੁਰਸ਼ ਆਪਣਾ ਸਮਾਂ ਦਿਨ ਭਰ ਬੱਚਿਆਂ ਨੂੰ ਗੁਰਬਾਣੀ ਪੜ੍ਹਾ ਕੇ ਪਾਸ ਕਰਦੇ ਸਨ। ਸਵੇਰੇ ਸ਼ਾਮ ਆਪ ਬੰਦਗੀ ਵਿਚ ਰਹਿੰਦੇ ਸਨ। ਮੈਂ ਜਦ ਉਨ੍ਹਾਂ ਕੋਲ ਪਹੁੰਚਿਆ ਤਾਂ ਦੇਖਿਆ ਕਿ ਉਨ੍ਹਾਂ ਦੀ ਜ਼ਬਾਨ 'ਚੋਂ ਬੋਲ ਨਹੀਂ ਨਿਕਲਦੇ ਸਨ। ਸਰੀਰ ਅੰਦਰੋਂ ਦਮ ਕਾਫ਼ੀ ਨਿਕਲ ਚੁੱਕੇ ਸਨ। ਸਰੀਰ ਸੁੰਨ ਹੋ ਚੁੱਕਿਆ ਸੀ। ਮੈਨੂੰ ਵੀ ਅਫ਼ਸੋਸ ਹੋਇਆ। ਮੈਂ ਕਿਹਾ ਕਿ ਕੁਝ ਕਹਿਣਾ ਚਾਹੁੰਦੇ ਹੋਣਗੇ, ਮੈਨੂੰ ਬੁਲਾਇਆ ਸੀ। ਪਰ ਹਾਲਤ ਐਸੀ ਹੋ ਗਈ ਐ। ਖ਼ੈਰ! ਮੈਂ ਉਨ੍ਹਾਂ ਦੇ ਕੋਲ ਜਾ ਕੇ ਬੈਠ ਗਿਆ। ਵੇਖਿਆ ਉਨ੍ਹਾਂ ਦੀ ਜ਼ਬਾਨ ਕੁਝ ਹਿੱਲ ਰਹੀ ਸੀ ਤਾਂ ਮੈਂ ਆਪਣੇ ਕੰਨ ਉਨ੍ਹਾਂ ਦੇ ਮੂੰਹ ਦੇ ਨੇੜੇ ਲੈ ਗਿਆ। ਕੁਝ ਬੋਲ ਮੈਂ ਸੁਣੇ, ਔਰ ਉਥੇ ਬੈਠੀਆਂ ਸੰਗਤਾਂ ਨੂੰ ਸੁਣਾਏ। ਸੰਗਤ ਨੂੰ ਦੇਖ ਕੇ ਉਨ੍ਹਾਂ ਦੀ ਜ਼ਬਾਨ 'ਚੋਂ ਆਖ਼ਰੀ ਬੋਲ ਨਿਕਲੇ :

**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥**

*(ਸੋਹਿਲਾ, ਗਉੜੀ ਮ: ੧, ਪੰਨਾ 12)*

ਅੰਤਮ ਸਮੇਂ ਇਹ ਬੋਲ ਨਿਕਲੇ। ਇਹ ਬੋਲ ਕਹਿ ਕੇ ਉਹ ਦਮ ਤੋੜ ਗਏ।

ਇਹ ਗੱਲ ਫਿਰ ਸਾਰੇ ਕਾਨਪੁਰ ਵਿਚ ਚੱਲੀ। ਅੰਤਮ ਸਮੇਂ ਪ੍ਰਭੂ ਦੀ ਯਾਦ, ਗੁਰੂ ਦੀ ਯਾਦ, ਗੁਰੂ ਦਾ ਚਿੰਤਨ, ਗੁਰੂ ਦੀ ਬਾਣੀ, ਸਤਿਗੁਰੂ ਦੇ ਬੋਲ :

**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਇਹ ਮੁਕਤ ਹੋ ਗਿਆ। ਇਹਦਾ ਫਿਰ ਕੋਈ ਵੀ ਜਨਮ ਨਹੀਂ ਹੋਵੇਗਾ। ਐਸੇ ਪੁਰਸ਼ ਨੂੰ ਸਰੀਰ ਦਾ ਬੰਧਨ ਨਹੀਂ ਮਿਲੇਗਾ। ਦੁਖ ਸੁਖ ਦਾ ਬੰਧਨ ਫਿਰ ਨਹੀਂ ਮਿਲੇਗਾ। ਜਪ ਕਰਦਿਆਂ ਕਰਦਿਆਂ ਪ੍ਰਾਣ ਪੂਰੇ ਹੋਵਣ ਤਾਂ ਜੀਵ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ ਔਰ ਪ੍ਰਵਾਣ ਹੁੰਦਾ ਹੈ, ਸੱਚੀ ਦਰਗਾਹ ਅੰਦਰ ਸੁਰਖ਼ਰੂ ਹੁੰਦਾ ਹੈ।

## 61. ਗਿਣਨ ਨਾਲੋਂ ਤੋਲ ਮਹਾਨ

**ਜਮਹੂਰੀਅਤ ਇਕ ਤਰਜ਼ਿ ਹਕੂਮਤ ਹੈ ਜਿਸ ਮੇਂ,**
**ਬੰਦੋਂ ਕੋ ਗਿਨਾ ਕਰਤੇ ਹੈਂ ਤੋਲਾ ਨਹੀਂ ਕਰਤੇ।** *(ਇਕਬਾਲ)*

ਗ਼ਾਲਬਨ 1985 ਦੀ ਗੱਲ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਗੁਰਪੁਰਬ 'ਤੇ ਦਾਸ ਪਟਨਾ ਸਾਹਿਬ ਵਿਖੇ ਸੀ। ਦੇਸ਼ ਦੇ ਉੱਘੇ ਪੱਤਰਕਾਰਾਂ ਨੇ ਮੈਨੂੰ ਪਟਨਾ ਸਾਹਿਬ ਘੇਰਿਆ ਸੀ। ਕਹਿਣ ਲੱਗੇ ਕਿ ਫਿਰ ਕੀ ਹੋਣਾ ਚਾਹੀਦਾ ? ਸ਼ਖ਼ਸੀ ਹਕੂਮਤ, ਕਿੰਗਡਮ, ਕਮਿਊਨਿਜ਼ਮ ਔਰ ਤਰ੍ਹਾਂ ਤਰ੍ਹਾਂ ਦੀਆਂ ਹਕੂਮਤਾਂ ਤੋਂ ਬਾਅਦ, ਇਹ ਡੈਮੋਕਰੇਸੀ ਆਈ ਏ। ਇਹ ਡੈਮੋਕਰੇਸੀ ਦੂਜਿਆਂ ਨਾਲੋਂ ਚੰਗੀ ਲੱਗੀ ਏ। ਸਾਰੀ ਦੁਨੀਆ ਨੂੰ ਭਾਉਂਦੀ ਏ। ਇਕਬਾਲ ਇਸ ਨੂੰ ਮੰਨਦਾ ਨਹੀਂ। ਫਿਰ ਮੈਨੂੰ ਕਹਿਣ ਲੱਗੇ ਕਿ ਤੁਸੀਂ ਇਕਬਾਲ ਦਾ ਸ਼ੇਅਰ ਸੁਣਾਇਐ। ਕਈ ਜਗ੍ਹਾ ਸੁਣਾਇਐ ! ਤੇ ਤੁਹਾਡੇ ਵਿਚਾਰਾਂ ਦਾ ਵੀ ਪਤਾ ਚੱਲਦਾ ਹੈ। ਫਿਰ ਕੀ ਹੋਣਾ ਚਾਹੀਦਾ ਹੈ ? ਮੈਂ ਕਿਹਾ—'ਬੰਦੋਂ ਕੋ ਗਿਨਾ ਕਰਤੇ ਹੈਂ ਤੋਲਾ ਨਹੀਂ ਕਰਤੇ। ਗਿਣਤੀ ਛੋੜ ਦਈਏ, ਤੋਲਨਾ ਆਰੰਭ ਕਰ ਦਈਏ ਕਿ ਇਸ ਮਨੁੱਖ ਵਿਚ ਪ੍ਰੇਮ ਕਿਤਨਾ ਹੈ। ਇਸ ਮਨੁੱਖ ਵਿਚ ਦਇਆ ਕਿਤਨੀ ਹੈ। ਇਸ ਮਨੁੱਖ ਵਿਚ ਸੰਤੋਖ ਕਿਤਨਾ ਹੈ। ਇਸ ਮਨੁੱਖ ਵਿਚ ਸਮਦ੍ਰਿਸ਼ਟੀ ਕਿਤਨੀ ਹੈ। ਇਸ ਵਿਚ ਰੱਬੀ ਗਿਆਨ ਕਿਤਨਾ ਹੈ। ਇਸ ਢੰਗ ਨਾਲ ਤੋਲੋ, ਔਰ ਇਸ ਤਰ੍ਹਾਂ ਦੇ ਮਨੁੱਖਾਂ ਦੇ ਹੱਥ ਵਿਚ ਤਾਕਤ ਹੋਵੇ ਜੋ ਸਮਦ੍ਰਿਸ਼ਟ ਹੋਵਣ। ਇਨਸਾਫ਼ ਪਸੰਦ ਹੋਵਣ, ਦਇਆਲੂ ਹੋਵਣ, ਰੱਬੀ ਗਿਆਨ ਰੱਖਦੇ ਹੋਵਣ, ਰੱਬੀ ਪ੍ਰੇਮ ਤੇ ਰੱਬੀ ਸ਼ਰਧਾ ਰੱਖਦੇ ਹੋਵਣ। ਉਹ ਪੱਤਰਕਾਰ ਮੈਨੂੰ ਕਹਿਣ ਲੱਗੇ ਕਿ ਫਿਰ

ਕਿਸ ਤਰ੍ਹਾਂ ਤੋਲਾਂਗੇ ? ਮੈਂ ਕਿਹਾ—ਗਿਣਤੀ ਕੋਈ ਵੀ ਕਰ ਸਕਦਾ ਹੈ, ਗਿਣਤੀ ਆਸਾਨ ਹੈ, ਬੱਚਿਆਂ ਦਾ ਕੰਮ ਹੈ। ਤੋਲਨਾ ਹੀ ਔਖਾ ਹੈ।

ਮਨੁੱਖ ਨੂੰ ਤੋਲੀਏ ਔਰ ਜੋ ਤੋਲ 'ਤੇ ਪੂਰਾ ਉਤਰੇ, ਉਸੇ ਨੂੰ ਹੀ ਧਰਮ ਦਾ ਮੁਖੀ ਬਣਾਉ। ਧਰਮ ਦਾ ਆਪਣਾ ਤੋਲ ਹੈ। ਜੋ ਤੋਲ 'ਤੇ ਪੂਰਾ ਉਤਰੇ, ਉਸੇ ਨੂੰ ਹੀ ਸਮਾਜ ਦਾ ਮੁਖੀ ਬਣਾਉ। ਉਸੇ ਨੂੰ ਹੀ ਦੇਸ਼ ਦਾ ਮੁਖੀ ਬਣਾਉ। ਅਗਰ ਇਸ ਤੋਂ ਉਲਟ ਹੋਇਆ, ਤੋ ਸਿਵਾਏ ਤਬਾਹੀਆਂ ਤੋਂ ਹੋਰ ਕੁਛ ਵੀ ਨਹੀਂ ਹੁੰਦਾ। ਜਿਸ ਨੂੰ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਇੰਜ ਕਹਿੰਦੇ ਨੇ :

**ਰਾਜੇ ਸੀਹ ਮੁਕਦਮ ਕੁਤੇ ॥** *(ਵਾਰ ਮਲਾਰ, ਮ: ੧, ਪੰਨਾ 1288)*

ਅਗਰ ਇਸ ਤਰ੍ਹਾਂ ਹੋਵੇਗਾ ਤੋ ਸਾਰੀ ਦੁਨੀਆ ਵਿਚ ਰੋਣਾ ਹੀ ਹੋਵੇਗਾ ਔਰ ਸਾਰੀ ਦੁਨੀਆ ਰੋ ਰਹੀ ਹੈ। ਇਨ੍ਹਾਂ ਮੁਖੀਆਂ ਹੱਥੋਂ ਲੋਕ ਸਤਾਏ ਹੋਏ ਨੇ। ਭਾਵੇਂ ਲੋਕਾਂ ਨੇ ਹੀ ਚੁਣ ਕੇ ਭੇਜੇ ਨੇ। ਪਰ ਚੁਣਨ ਸਮੇਂ ਹੀ ਗ਼ਲਤੀਆਂ ਹੋਈਆਂ ਨੇ। ਕਿਸੇ ਸੰਸਥਾ, ਸਮਾਜ ਜਾਂ ਦੇਸ਼ ਦੇ ਆਗੂ ਚੁਣਨ ਸਮੇਂ ਸਿਰਫ਼ ਗੁਣ ਵੇਖਣੇ ਹੋਣਗੇ। ਗੁਣਾਂ ਨੂੰ ਕਸਵੱਟੀ ਬਣਾਉਣਾ ਹੋਵੇਗਾ। ਧੜਾ ਜਾਂ ਪਾਰਟੀਆਂ ਮਨੁੱਖਤਾ ਲਈ ਘਾਤਕ ਸਿੱਧ ਹੋ ਰਹੇ ਨੇ।

ਉਹ ਪੱਤਰਕਾਰ ਮੰਨ ਕੇ ਗਏ। ਕਹਿੰਦੇ ਗੱਲ ਤਾਂ ਠੀਕ ਹੈ।

## 62. ਅਸਚਰਜ ਜੀਵਨ

ਮੈਂ ਤੇ ਮੇਰੇ ਨਾਲ ਦੇ ਕਈ ਸਾਥੀਆਂ ਨੇ ਹੈਦਰਾਬਾਦ ਵਿਚ ਇਕ ਕ੍ਰਿਸ਼ਮਾ ਦੇਖਿਆ। ਇਕ ਬੱਚੀ ਨੇ ਪੰਦਰਾਂ ਸਾਲ ਦੀ ਉਮਰ ਵਿਚ ਖਾਣਾ ਛੱਡ ਦਿੱਤਾ। ਸਕੂਲ ਪੜ੍ਹਨ ਜਾਂਦੀ ਸੀ, ਪਰ ਹੁਣ ਸਕੂਲ ਛੱਡ ਦਿੱਤਾ। ਕਮਰੇ ਵਿਚ ਬੈਠੀ ਰਹਿੰਦੀ ਏ, ਬਾਹਰ ਹੀ ਨਹੀਂ ਨਿਕਲਦੀ ਔਰ ਕਹਿੰਦੀ ਐ ਕਿ ਮੈਂ ਸਿਰਫ਼ ਚਿੱਟੇ ਕੱਪੜੇ ਹੀ ਪਹਿਨਣੇ ਹਨ। ਹੋਰ ਕਿਸੇ ਰੰਗ ਦੇ ਨਹੀਂ ਪਹਿਨਣੇ।

ਉਹਦੇ ਮਾਂ ਬਾਪ ਦੁਖੀ ਤੇ ਬੇਜ਼ਾਰ ਹੋਏ। ਮੈਨੂੰ ਵੀ ਉਸ ਬੱਚੀ ਕੋਲ ਦੋ ਦਫ਼ਾ ਲੈ ਗਏ। ਉਨ੍ਹਾਂ ਨੇ ਬੜੇ ਸਿਆਣੇ ਡਾਕਟਰ ਨੂੰ ਵੀ ਬੁਲਾਇਆ ਕਿ ਇਹਦਾ ਇਲਾਜ ਕਰੋ। ਉਹਦੀ ਅਵਸਥਾ ਦੇਖ ਕੇ ਡਾਕਟਰ ਕਹਿੰਦਾ ਹੈ—ਤੂੰ ਦੇਵੀ ਹੈਂ ਤੇ ਮੱਥਾ ਟੇਕਦਾ ਹੈ। ਫਿਰ ਤਾਮਿਲਨਾਡੂ ਦੇ ਡਾਕਟਰ, ਆਂਧਰਾ ਪ੍ਰਦੇਸ਼ ਦੇ ਚੰਗੇ ਚੰਗੇ ਡਾਕਟਰ, ਸਪੈਲਿਸ਼ਟ, ਉਨ੍ਹਾਂ ਨੂੰ ਬੁਲਾਇਆ। ਉਹ ਵੀ ਉਸ ਲੜਕੀ ਨੂੰ ਦੇਖ ਕੇ ਮੱਥਾ ਟੇਕ ਕੇ ਚਲੇ ਗਏ। ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ, ਬੱਸ! ਪਾਣੀ ਦਾ ਇਕ ਕੱਪ ਪੀ ਲੈਂਦੀ ਹੈ ਤੇ ਸਵੇਰੇ ਸ਼ਾਮ ਕਮਰੇ ਅੰਦਰ ਪਈ ਰਹਿੰਦੀ ਹੈ।

ਮੈਂ ਕੋਈ ਅਤਿਕਥਨੀ ਨਹੀਂ ਕਰ ਰਿਹਾ, ਹੁਣੇ ਦੋ ਚਾਰ ਮਹੀਨੇ ਪਹਿਲੇ ਵੀ ਵੇਖ ਕੇ ਆਇਆ ਹਾਂ, ਜਦ ਉਥੋਂ ਦੀਆਂ ਸੰਗਤਾਂ ਨੇ ਸਿਰਫ਼ ਕੀਰਤਨ ਦੇ ਦੀਵਾਨ ਰੱਖੇ ਸਨ ਤਾਂ ਕਥਾ ਲਈ ਦਾਸ ਨੂੰ ਬੁਲਾਇਆ ਸੀ। ਦਾਸ ਨੂੰ ਜਾਣਾ ਪਿਆ। ਉਸ ਬੱਚੀ ਦਾ ਭਰਾ ਫੇਰ ਮੈਨੂੰ ਘਰ ਲੈ ਗਿਆ। ਉਹਦੇ ਭਰਾ ਦੀ ਉਸ ਲਈ ਬੜੀ ਮਮਤਾ ਹੈ। ਉਹ ਕਈ ਦਫ਼ਾ ਭੈਣ ਨੂੰ ਕਹਿੰਦਾ—ਉਠ ਤੇ ਮੇਰੀ ਗੱਡੀ ਵਿਚ ਬੈਠ। ਚੱਲ ਤੈਨੂੰ ਮੈਂ ਘੁਮਾ ਲਿਆਵਾਂ। ਬੈਠੀ ਬੈਠੀ ਤੂੰ ਤੰਗ ਹੋ ਜਾਏਂਗੀ। ਅੱਗੋਂ ਭੈਣ ਕਹਿੰਦੀ ਹੈ ਕਿ ਜੇ ਤੂੰ ਮੈਨੂੰ ਤੰਗ ਕਰਨਾ ਹੈ ਤਾਂ ਬਾਹਰ ਲੈ ਜਾਹ। ਮੈਨੂੰ ਇਥੇ ਹੀ ਪ੍ਰਸੰਨ ਰਹਿਣ ਦੇਹ। ਮੈਂ ਜਾ ਕੇ ਕੀ ਕਰਨਾ ਹੈ। ਕਰੋੜਾਂ ਰੁਪਿਆਂ ਦੇ ਕਾਰੋਬਾਰ ਵਾਲੇ ਘਰਾਣੇ ਦੀ ਉਹ ਬੱਚੀ ਹੈ। ਉਸ ਪਰਿਵਾਰ ਦਾ ਕੰਮ ਬੜਾ ਤਕੜਾ ਹੈ।

ਉਹਦੀ ਮਾਂ ਜ਼ਾਰੋ-ਜ਼ਾਰ ਰੋਂਦੀ ਹੈ। ਪਿਉ ਆਪਣੀ ਥਾਂ 'ਤੇ ਔਖਾ ਹੈ। ਭਰਾ ਆਪਣੀ ਥਾਂ 'ਤੇ ਦੁਖੀ ਹੈ। ਜਦ ਮੈਨੂੰ ਕਹਿਣ ਲੱਗੇ ਕਿ ਇਸ ਦਾ ਕੋਈ ਉਪਚਾਰ ਕਰੋ। ਮੈਂ ਸੋਚਿਆ ਕਿ ਹੁਣ ਇਨ੍ਹਾਂ ਨੂੰ ਮੈਂ ਕੀ ਦੱਸਾਂ! ਜਿਹੜੀ ਪੰਦਰਾਂ ਸੋਲ੍ਹਾਂ ਸਾਲ ਤੋਂ ਇਹ ਕਹਿ ਰਹੇ ਨੇ ਕਿ ਇਹ ਅੰਨ ਨੂੰ ਮੂੰਹ ਹੀ ਨਹੀਂ ਲਾਉਂਦੀ, ਪਰ ਜ਼ਿੰਦਾ ਹੈ। ਡਾਕਟਰ ਹੈਰਾਨ ਹਨ। ਇੰਜ ਕਹਿ ਲਉ ਕਿ ਸਾਇੰਸ ਦੀ ਦੁਨੀਆ ਵਿਚ ਡਾਕਟਰਾਂ ਨੂੰ ਇਕ ਅਜੂਬਾ ਦਿਖਾਈ ਦਿੰਦਾ ਹੈ। ਇਹ ਇਕ ਅਲੱਗ ਤਰ੍ਹਾਂ ਦਾ ਕ੍ਰਿਸ਼ਮਾ ਹੈ।

ਉਂਜ ਅਜੂਬਿਆਂ ਨੂੰ ਸਾਇੰਟਿਸਟ ਨਹੀਂ ਮੰਨਦੇ। ਉਹ ਕਹਿੰਦੇ ਹਨ ਕਿ ਅਸੀਂ ਹਰ ਚੀਜ਼ ਦੇ ਰਾਜ਼ ਨੂੰ ਜਾਣ ਲੈਂਦੇ ਹਾਂ। ਇਸ ਵਾਸਤੇ ਸਾਇੰਟਿਸਟ ਰਹੱਸਮਈ ਨਹੀਂ ਹੁੰਦਾ, ਬਿਸਮਾਦੀ ਨਹੀਂ ਹੁੰਦਾ। ਬਿਸਮਾਦ ਉਥੇ ਪੈਦਾ ਹੁੰਦਾ ਹੈ ਜਿਥੇ ਮਨੁੱਖ ਸਮਝਣ ਦੀ ਕੋਸ਼ਿਸ਼ ਕਰੇ ਤੇ ਸਮਝ ਵਿਚ ਨਾ ਆਵੇ ਤਾਂ ਬਿਸਮਾਦ ਜਨਮ ਲੈਂਦਾ ਹੈ। ਸਾਇੰਟਿਸਟ ਦਾ ਇਹ ਦਾਅਵਾ ਹੁੰਦਾ ਹੈ ਕਿ ਅੱਜ ਨਹੀਂ ਤੇ ਕੱਲ੍ਹ ਅਸੀਂ ਸਮਝ ਲਵਾਂਗੇ, ਜ਼ਰੂਰ ਜਾਣ ਲਵਾਂਗੇ। ਪਰ ਮੈਂ ਇਥੇ ਡਾਕਟਰਾਂ ਨੂੰ ਵੀ ਰਹੱਸਵਾਦੀ ਹੁੰਦੇ ਵੇਖਿਆ। ਰਹੱਸ ਵਿਚ ਚਲੇ ਜਾਂਦੇ ਹਨ। ਕਹਿੰਦੇ ਹਨ ਕਿ ਹੈਰਾਨਗੀ ਹੈ, ਸਾਡੀ ਸਮਝ ਤੋਂ ਪਰ੍ਹੇ ਦੀ ਗੱਲ ਹੈ। ਇਹ ਖਾਂਦੀ ਕੁਝ ਨਹੀਂ ਤਾਂ ਵੀ ਜ਼ਿੰਦਾ ਹੈ। ਇਹਦਾ ਵਜ਼ਨ ਵੀ ਨਹੀਂ ਘਟਿਆ! ਇਹਦੇ ਚਿਹਰੇ 'ਤੇ ਮੁਰਝਾਹਟ ਵੀ ਨਹੀਂ ਐ। ਇਹ ਉਸੇ ਤਰੀਕੇ ਨਾਲ ਪ੍ਰਸੰਨ ਚਿੱਤ ਬੈਠੀ ਰਹਿੰਦੀ ਹੈ। ਭਾਵੇਂ ਇਹਨੂੰ ਵੇਖ ਕੇ ਮਾਂ ਰੋਂਦੀ ਹੈ।

ਆਪ ਸੁਣ ਕੇ ਹੈਰਾਨ ਹੋਵੋਗੇ, ਇਹ ਥੱਲੇ ਜ਼ਮੀਨ 'ਤੇ ਆਸਣ ਵਿਛਾ ਕੇ ਸੌਂਦੀ ਹੈ। ਮਾਂ ਵੀ ਸਾਹਮਣੇ ਫ਼ਰਸ਼ 'ਤੇ ਹੀ ਪੈਂਦੀ ਹੈ। ਮਾਂ ਦੇ ਕਮਰੇ ਵਿਚ ਸੌਂਦੀ ਹੈ। ਮਮਤਾ ਦੀ ਮਾਰੀ ਹੋਈ ਮਾਂ ਤਰ੍ਹਾਂ ਤਰ੍ਹਾਂ ਦੇ ਪਦਾਰਥ ਲਿਆਉਂਦੀ

ਹੈ। ਐਤਕੀਂ ਉਹਦੇ ਭਰਾ ਨੇ ਮੈਨੂੰ ਆਖਿਆ ਕਿ ਗਿਆਨੀ ਜੀ! ਤੁਸੀਂ ਥੋੜ੍ਹਾ ਜਿਹਾ ਪ੍ਰੇਰਿਉ, ਮੈਂ ਇਸ ਨੂੰ ਘੁੰਮਾ ਫਿਰਾ ਲਿਆਇਆ ਕਰਾਂ। ਸ਼ਾਇਦ ਦੁਨੀਆ ਨੂੰ ਵੇਖ ਕੇ ਇਹਦਾ ਮਨ ਬਦਲੇ। ਕੁਝ ਖਾਵੇ ਪੀਵੇ, ਅਸੀਂ ਦੁਖੀ ਹਾਂ। ਮੈਂ ਵੀ ਉਸ ਬੱਚੀ ਨੂੰ ਇਸ ਸੰਬੰਧੀ ਬਹੁਤ ਕਿਹਾ।

ਕਿਸੇ ਵਕਤ ਮੈਂ ਬੰਗਾਲ ਦੀ ਇਕ ਮਾਤਾ ਦੀ ਇਸ ਤਰ੍ਹਾਂ ਦੀ ਅਵਸਥਾ ਬਾਰੇ ਪੜ੍ਹਿਆ ਸੀ ਕਿ ਉਸ ਨੇ ਤਿੰਨ ਸਾਲ ਤਕ ਅੰਨ ਨਹੀਂ ਸੀ ਖਾਧਾ। ਸਿਰਫ਼ ਪਾਣੀ ਹੀ ਪੀਂਦੀ ਰਹੀ ਸੀ। ਪਰ ਇਹ ਤਾਂ ਪੰਦਰਾਂ ਵੀਹ ਸਾਲਾਂ ਤੋਂ ਇੰਝ ਹੀ ਪਈ ਹੈ। ਇਕ ਅਜੂਬਾ ਹੈ, ਇਕ ਕ੍ਰਿਸ਼ਮਾ ਹੈ। ਕਿਉਂਕਿ ਲੱਖਾਂ ਕਰੋੜਾਂ ਵਿੱਚੋਂ ਇਕ ਅੱਧ ਇਸ ਤਰ੍ਹਾਂ ਦਾ ਹੁੰਦਾ ਹੈ। ਇਸ ਵਾਸਤੇ ਆਮ ਮਨੁੱਖ ਨਹੀਂ ਮੰਨਦਾ। ਜਿਹੜੇ ਹਾਲਾਤ ਆਮ ਹੋਣ, ਬੰਦਾ ਉਸ ਤੋਂ ਹੀ ਜ਼ਿਆਦਾ ਪ੍ਰਭਾਵਿਤ ਹੁੰਦਾ ਹੈ।

ਸੁਭਾਵਿਕ ਉਸ ਮਾਤਾ ਦੀ ਵੀ ਗੱਲ ਯਾਦ ਆ ਗਈ, ਮੈਂ ਤੁਹਾਡੇ ਸਾਹਮਣੇ ਰੱਖ ਦਿੱਤੀ ਹੈ। ਇਸ ਬੱਚੀ ਦੀ ਜ਼ਬਾਨ ਕੁਛ ਨਾ ਕੁਛ ਜਪਦੀ ਜ਼ਰੂਰ ਰਹਿੰਦੀ ਹੈ। ਆਪਣੀ ਮਸਤੀ ਵਿਚ ਰਹਿੰਦੀ ਹੈ। ਪ੍ਰੰਤੂ ਗ਼ਜ਼ਬ ਦੀ ਗੱਲ ਕਿ ਇਹ ਪੰਦਰਾਂ ਵੀਹ ਸਾਲ ਹੋ ਗਏ ਹਨ, ਅੰਨ ਨਹੀਂ ਖਾਂਦੀ। ਚਿੱਟੇ ਕੱਪੜਿਆਂ ਤੋਂ ਬਿਨਾਂ ਹੋਰ ਕੱਪੜੇ ਨਹੀਂ ਪਹਿਨਦੀ। ਥੱਲੇ ਜ਼ਮੀਨ 'ਤੇ ਸੌਣਾ, ਚਾਰਪਾਈ 'ਤੇ ਨਹੀਂ ਸੌਣਾ। ਉਹਦੀ ਸੰਜਮੀ ਜ਼ਿੰਦਗੀ ਦੇਖ ਕੇ ਮੈਂ ਉਨ੍ਹਾਂ ਨੂੰ ਕਿਹਾ ਕਿ ਇਹ ਕੋਈ ਫ਼ਕੀਰ ਆਤਮਾ ਹੈ। ਕੋਈ ਪਿਛਲੇ ਜਨਮ ਦੇ ਸੰਸਕਾਰ ਐਸੇ ਰਹਿ ਗਏ ਹਨ, ਜਿਨ੍ਹਾਂ ਦੀ ਇਸ ਨੇ ਪੂਰਤੀ ਕਰਨੀ ਹੋਵੇ ਤੇ ਉਹ ਇਸ ਜਨਮ ਵਿਚ ਕਰ ਰਹੀ ਹੈ। ਪਰਮਾਤਮਾ ਨੂੰ ਮਿਲਣ ਦੀ ਇਹਦੀ ਥੋੜ੍ਹੀ ਜਿਹੀ ਵਾਟ ਰਹਿ ਗਈ ਹੋਵੇਗੀ। ਉਸ ਵਾਟ ਨੂੰ ਪੂਰਾ ਕਰਦੀ ਪਈ ਹੈ। ਜਿਵੇਂ ਸੌ ਡਿਗਰੀ 'ਤੇ ਪਾਣੀ ਪਹੁੰਚੇ ਤਾਂ ਭਾਫ਼ ਬਣਦਾ ਹੈ। ਅਠਾਰ੍ਹਵੇਂ 'ਤੇ ਰਹਿ ਗਿਆ ਤਾਂ ਵੀ ਭਾਫ਼ ਨਹੀਂ ਬਣਦਾ। ਮੈਂ ਕਿਹਾ—ਸਮਝੋ ਇਹਦਾ ਪ੍ਰਭੂ ਮਿਲਾਪ ਦਾ ਕੁਝ ਸਫ਼ਰ ਰਹਿ ਗਿਆ ਹੋਵੇਗਾ। ਉਹ ਇਸ ਜਨਮ ਵਿਚ ਪੂਰਾ ਕਰ ਰਹੀ ਹੈ। ਮੈਨੂੰ ਇੰਝ ਲੱਗਦਾ ਹੈ ਕਿ ਬਹੁਤ ਵਾਟ ਇਸ ਨੇ ਤੈਅ ਕਰ ਲਈ ਹੈ। ਬਹੁਤਾ ਰਸਤਾ ਇਸ ਨੇ ਤੈਅ ਕਰ ਲਿਆ ਹੈ। ਸੰਸਾਰ ਦਾ ਭਰਮਣ ਕਰਦਿਆਂ ਕਰਦਿਆਂ ਕਈ ਦਫ਼ਾ ਇਸ ਤਰ੍ਹਾਂ ਦੇ ਮਨੁੱਖ, ਇਸ ਤਰ੍ਹਾਂ ਦੇ ਵਿਅਕਤੀ ਮਿਲਦੇ ਹਨ, ਜੋ ਇਕ ਅਜੂਬਾ ਹੁੰਦਾ ਹੈ। ਵਾਕਿਆ ਈ ਮਨੁੱਖੀ ਅਕਲ ਚਕ੍ਰਿਤ ਰਹਿ ਜਾਂਦੀ ਹੈ। ਮਨ ਬਿਸਮਾਦੀ ਹੋ ਜਾਂਦਾ ਹੈ।

# 63. ਮਨ ਦੇ ਅੰਧੇ ਬੋਲ਼ੇ

**ਮਾਇਆਧਾਰੀ ਅਤਿ ਅੰਨਾ ਬੋਲਾ॥**
**ਸਬਦੁ ਨ ਸੁਣਈ ਬਹੁ ਰੋਲ ਘਚੋਲਾ॥**

*(ਵਾਰ ਗਉੜੀ, ਮ: ੩, ਪੰਨਾ 313)*

ਗੁਰਬਾਣੀ ਕਹਿੰਦੀ ਹੈ ਕਿ ਅਸਲ ਵਿਚ ਅੰਧਾ ਉਹ ਹੁੰਦਾ ਹੈ ਜੋ ਸੱਚ ਨੂੰ ਵੇਖ ਨਹੀਂ ਸਕਦਾ। ਬਹਿਰਾ ਉਹ ਹੁੰਦਾ ਹੈ, ਜੋ ਸੱਚ ਸੁਣ ਨਹੀਂ ਸਕਦਾ। ਸੱਚ ਸੁਣਨ ਦੀ ਉਸ ਵਿਚ ਤੌਫ਼ੀਕ ਨਹੀਂ ਹੈ। ਮੈਂ ਅਰਜ਼ ਕਰਾਂ ਕਿ ਜਿਤਨਾ ਸੱਚ ਸੁਣ ਕੇ ਸੰਸਾਰ ਪ੍ਰਸੰਨ ਹੋ ਰਿਹਾ ਹੈ, ਸਮਝੋ ਅਜੇ ਸਾਰਾ ਸੱਚ ਨਹੀਂ ਆਖਿਆ ਗਿਐ। ਸਾਰਾ ਸੱਚ ਅਗਰ ਆਖ ਦਿੱਤਾ ਤੇ ਸੰਸਾਰ ਵਿਰੋਧਤਾ ਵਿਚ ਖੜਾ ਹੋ ਜਾਂਦਾ ਹੈ। ਮੈਂ ਇਸ ਦੇ ਤਜਰਬੇ ਕਰ ਕੇ ਵੇਖ ਲਏ ਨੇ। ਮੈਂ ਆਪਣੀ ਜੁਆਨੀ ਦੇ ਸਮੇਂ ਕਈ ਥਾਈਂ ਪੂਰਾ ਸੱਚ ਬੋਲ ਕੇ ਪੰਗੇ ਲਏ। ਨੈਣੀਤਾਲ ਯੂ.ਪੀ. ਵਿਚ ਵੱਡੀ ਪੱਧਰ 'ਤੇ ਪ੍ਰਬੰਧਕਾਂ ਨਾਲ ਟਕਰਾਉ ਹੋਇਆ। ਗੁਰਦੁਆਰੇ ਦੇ ਕਮਰੇ ਕਿਰਾਏ ਉੱਤੇ ਦਿੱਤੇ ਜਾਂਦੇ ਸਨ ਔਰ ਕਿਰਾਏ 'ਤੇ ਲੈਣ ਵਾਲੇ ਉਥੇ ਜੂਆ ਵੀ ਖੇਡਦੇ ਸਨ। ਤਾਸ਼ ਵੀ ਖੇਡਦੇ ਸਨ। ਸ਼ਰਾਬ ਵੀ ਪੀਂਦੇ ਸਨ। ਮੈਂ ਇਸ ਦੀ ਵਿਰੋਧਤਾ ਕੀਤੀ ਕਿ ਇਹ ਕੰਮ ਹੋਟਲਾਂ ਵਿਚ ਹੁੰਦੇ ਹਨ, ਗੁਰਦੁਆਰੇ ਵਿਚ ਨਹੀਂ ਹੁੰਦੇ। ਇਹ ਮਸਲਾ ਮੈਂ ਸੰਗਤ ਵਿਚ ਰੱਖਿਆ। ਪ੍ਰਬੰਧਕ ਮੇਰੇ ਨਾਲ ਔਖੇ ਹੋ ਗਏ, ਰੌਲਾ ਪਿਆ। ਇਹੋ ਜਿਹੇ ਕਈ ਥਾਂ 'ਤੇ ਝਗੜੇ ਹੋਏ। ਕਈ ਥਾਂ 'ਤੇ ਕਲਾ-ਕਲੇਸ਼ ਬਣਿਆ। ਫਿਰ ਹੁਣ ਮੇਰਾ ਸਰੀਰ ਸਾਥ ਨਹੀਂ ਦਿੰਦਾ। ਸੋਚਿਆ ਕੀ ਕਲਾ-ਕਲੇਸ਼ ਮਚਾਉਣਾ ਤੇ ਕੀ ਬਹਿਸ ਮੁਬਾਹਿਸਿਆਂ ਵਿਚ ਪੈਣਾ।

ਨਹੀਂ ਤਾਂ ਜਦ ਵੀ ਗੁਰਬਾਣੀ ਦੀ ਪਾਵਨ ਸਚਾਈ ਜਿਥੇ ਵੀ ਖੋਲ੍ਹਣ ਦੀ ਕੋਸ਼ਿਸ਼ ਕੀਤੀ, ਕਲਾ-ਕਲੇਸ਼ ਮੱਚਿਆ ਹੈ। ਵਿਰੋਧਤਾ ਹੋਈ ਹੈ। ਫਿਤਨਾ ਤੇ ਫ਼ਸਾਦ ਹੋਇਆ ਹੈ ਔਰ ਜੁਆਨੀ 'ਚ ਮੈਂ ਬਹੁਤ ਸਾਰੇ ਫ਼ਸਾਦ ਇਨ੍ਹਾਂ ਅੱਖਾਂ ਨਾਲ ਦੇਖੇ ਨੇ। ਥਾਂ-ਥਾਂ 'ਤੇ ਦੇਖੇ ਨੇ। ਇਕ ਦੋ ਜਗ੍ਹਾ 'ਤੇ ਗਿਆਨੀ ਕਲਿਆਣ ਸਿੰਘ ਜੀ ਵੀ ਮੈਨੂੰ ਸਮਝਾਉਂਦੇ ਰਹੇ ਕਿ ਚੱਲੋ ਛੱਡੋ ਤੁਸੀਂ ਕੀ ਲੈਣਾ ਏਂ ਪੰਗਾ ਪਾ ਕੇ ? ਮੈਂ ਕਿਹਾ ਕਿ ਕੁਝ ਲੈਣਾ ਹੋਵੇ ਤਾਂ ਹੀ ਪੰਗਾ ਪਾਉਣਾ, ਉਂਜ ਨਹੀਂ ਪਾਉਣਾ! ਪਾਉਣਾ ਏ ਪੰਗਾ। ਪਰ ਕੁਝ ਦਿਨਾਂ ਤੋਂ ਠਰ੍ਹੰਮਾ ਆ ਗਿਆ ਏ। ਹੁਣ ਸਰੀਰ ਸਾਥ ਨਹੀਂ ਦਿੰਦਾ। ਲੇਕਿਨ ਮੇਰਾ ਇਕ ਅਨੁਭਵ ਬਣ ਗਿਐ ਕਿ ਅਗਰ ਤੁਹਾਨੂੰ ਦੁਨੀਆ ਸੁਣ ਰਹੀ ਏ ਔਰ ਸਾਥ ਦੇ ਰਹੀ ਏ ਤੇ ਅਜੇ ਉਤਨੀ ਗੱਲ ਆਖੀ ਨਹੀਂ ਗਈ, ਜੋ ਪੂਰਨ ਤੌਰ 'ਤੇ ਸੱਚ ਹੈ। ਸਾਰਾ ਸੱਚ ਸੁਣ ਕੇ ਅਗਲਿਆਂ ਨੇ ਗੁਰੂ ਨਾਨਕ ਜੀ ਨੂੰ ਕਬੂਲ ਨਹੀਂ ਕੀਤਾ, ਭੂਤਨਾ ਤੇ ਬੇਤਾਲਾ ਕਹਿ ਦਿੱਤਾ। ਕਿਸੇ ਨੇ ਕੁਰਾਹੀਆ ਕਹਿ ਦਿੱਤਾ। ਕਿਸੇ ਨੇ ਪੱਥਰ ਮਾਰ ਦਿੱਤੇ।

ਸਾਰੇ ਬਨਾਰਸ ਵਾਸੀਆਂ ਨੇ ਕਹਿ ਦਿੱਤਾ ਏ, ਕਬੀਰ ਭਗਤ ਨਹੀਂ ਏ, ਪਾਗਲ ਹੈ। ਚਲੋ ਪਾਗਲ ਹੀ ਕਹਿ ਦਿੰਦੇ ਤਾਂ ਵੀ ਛੁਟਕਾਰਾ ਹੋ ਜਾਂਦਾ। ਕਹਿਣ ਲੱਗੇ ਕਿ ਇਹ ਚੋਰ ਵੀ ਹੈ, ਦੁਰਾਚਾਰੀ ਵੀ ਹੈ ਅਤੇ ਕਾਤਲ ਵੀ ਹੈ। ਹੱਦ ਹੋ ਗਈ! ਇਤਨੇ ਇਲਜ਼ਾਮ ਲੱਗੇ! ਕਿਉਂ ? ਕਬੀਰ ਜੀ ਨੇ ਇਤਨੀ ਵੱਡੀ ਸੱਚਾਈ ਕਹਿ ਦਿੱਤੀ ਕਿ ਲੋਕਾਂ ਨੂੰ ਸੁਣਨੀ ਤੇ ਹਜ਼ਮ ਹੋਣੀ ਔਖੀ ਹੋ ਗਈ ਸੀ।

ਜਿਸ ਦੇ ਮਨ ਨੂੰ ਮਾਇਆ ਨੇ ਚੁਫੇਰਿਓਂ ਘੇਰਿਆ ਹੋਇਆ ਹੈ, ਉਸ ਬਾਰੇ ਸਤਿਗੁਰੂ ਜੀ ਕਹਿ ਰਹੇ ਨੇ ਕਿ ਉਸ ਲਈ ਸੱਚ ਨੂੰ ਵੇਖਣਾ ਤੇ ਸੁਣਨਾ ਅਤਿਅੰਤ ਔਖਾ ਹੈ। ਜੇ ਉਹ ਗੁਰੂ ਬਾਬਾ ਜੀ ਨੂੰ ਸੁਣ ਰਿਹਾ ਹੈ ਤਾਂ ਸਮਝੋ ਉਸ 'ਤੇ ਮਿਹਰ ਹੋ ਗਈ। ਸੱਚ ਸੁਣਨ ਵਾਲੇ ਕੰਨ ਮਿਲ ਗਏ ਤੇ ਸੱਚ ਵੇਖਣ ਵਾਲੀਆਂ ਅੱਖਾਂ ਮਿਲ ਗਈਆਂ, ਸੁਜਾਖਾ ਹੋ ਗਿਆ। ਗੁਰੂ ਜੀ ਨੂੰ ਸੁਣ ਲੈਣਾ ਵੀ ਸੂਰਬੀਰਤਾ ਦਾ ਕੰਮ ਹੈ। ਸੂਰਬੀਰ ਹੀ ਆਪਣੇ ਸੀਨੇ 'ਤੇ ਵਾਰ ਝੱਲਦੇ ਨੇ। ਕਮਜ਼ੋਰ ਦਿਲ ਤੇ ਹੋਛੇ ਮਨ ਵਾਲਾ ਮਨੁੱਖ ਗੁਰੂ ਜੀ ਦੇ ਸ਼ਬਦਾਂ ਦੇ ਬਾਣ ਨਹੀਂ ਸਹਿ ਸਕਦਾ। ਔਖਾ ਹੋ ਜਾਂਦਾ ਹੈ, ਹੈਂ! ਇਹ ਬਾਬਾ ਜੀ ਨੇ ਕੀ ਆਖ ਦਿੱਤਾ ਹੈ। ਮਾਇਆਧਾਰੀ ਆਪਣੀ ਖ਼ੁਸ਼ਾਮਦ ਸੁਣਨ ਦਾ ਚਾਹਵਾਨ ਹੁੰਦਾ ਹੈ, ਸੱਚ ਨਹੀਂ ਸੁਣਨਾ ਚਾਹੁੰਦਾ। ਇਹ ਹੀ ਉਸ ਦੀ ਪਹਿਚਾਣ ਹੈ।

## 64. ਸਚਾਈ ਤੇ ਸੇਧ

ਇਕ ਗ੍ਰੰਥੀ ਦੀ ਗੱਲ ਹੈ। ਹੁਣ ਮੁਆਫ਼ੀ ਮੈਂ ਪਹਿਲੇ ਹੀ ਮੰਗ ਲਵਾਂ। ਕਿਸੇ ਥਾਂ ਗ੍ਰੰਥੀ ਤੇ ਕਿਸੇ ਥਾਂ ਪ੍ਰਬੰਧਕ ਤੇ ਕਿਸੇ ਥਾਂ 'ਤੇ ਗੁਣੀ ਗਿਆਨੀ, ਸੰਤ ਗ਼ੁੱਸੇ ਹੋ ਜਾਂਦੇ ਹਨ। ਪ੍ਰਚਾਰਕ ਦੇ ਨਾਤੇ ਸੁਣਾਂਦਾ ਹਾਂ ਤੇ ਉਸ ਗ੍ਰਿਫ਼ਤ ਵਿਚ ਮੈਂ ਆਪ ਵੀ ਆ ਜਾਂਦਾ ਹਾਂ। ਮੈਂ ਕਦੀ ਐਸਾ ਨਹੀਂ ਕਹਿੰਦਾ ਕਿ ਜਿਹੜੀ ਗੱਲ ਮੈਂ ਕਹਿੰਦਾ ਹਾਂ, ਉਸ ਦੀ ਸਚਾਈ 'ਤੇ ਮੇਰੀ ਜ਼ਿੰਦਗੀ ਪੂਰੀ ਉਤਰਦੀ ਹੈ। ਐਸਾ ਮੇਰਾ ਕੋਈ ਦਾਅਵਾ ਨਹੀਂ।

ਹੁਣ ਇਕ ਮ੍ਰਿਤਕ ਦਾ ਭੋਗ ਸੀ ਤੇ ਇਕ ਗਿਆਨੀ ਸਿੰਘ ਕਹਿਣ ਲੱਗਾ ਕਿ ਟਾਈਮ ਮੈਨੂੰ ਵੀ ਦਿਉ। ਅਗਲੇ ਕਹਿੰਦੇ, ਟਾਈਮ ਦੀ ਸੈਟਿੰਗ ਹੋਈ ਹੈ, ਤੂੰ ਰਹਿਣ ਦੇਹ। ਉਹ ਕਹਿਣ ਲੱਗਾ ਕਿ ਰੋਜ਼ ਰੋਜ਼ ਥੋੜ੍ਹਾ ਐਸਾ ਟਾਈਮ ਆਉਂਦਾ ਹੈ! ਇਹਦਾ ਮਤਲਬ ਹੈ ਰੋਜ਼ ਕੋਈ ਮਰੇ ਤਾਂ ਜਾ ਕੇ ਗੱਲ ਬਣੇ। ਇਹ ਹੁਣ ਖ਼ੂਨ ਪੀਣ ਦੀ ਗੱਲ ਹੈ, ਦੁੱਧ ਪੀਣ ਦੀ ਗੱਲ ਨਹੀਂ। ਇਹ ਬਾਣੀ ਦਾ ਰਸ ਮਾਨਣ ਵਾਲੀ ਗੱਲ ਨਹੀਂ। ਇਹ ਸ਼ਬਦ ਦਾ ਰਸ ਮਾਨਣ ਦੀ ਗੱਲ ਨਹੀਂ।

ਹੁਣ ਕੌਣ ਦੱਸੇ ਭਾਈ, ਜਿਸ ਗੱਦੀ 'ਤੇ ਤੂੰ ਬੈਠਾ ਹੈਂ, ਇਹ ਬਾਬਾ ਬੁੱਢਾ

ਸਾਹਿਬ ਜੀ ਦੀ ਗੱਦੀ ਹੈ। ਔਰ ਗੁਰੂ ਅਰਜਨ ਦੇਵ ਜੀ ਵੀ ਸਤਿਕਾਰ ਦੇਣ ਵਾਸਤੇ ਆਪਣੀ ਪਤਨੀ ਨੂੰ ਕਹਿੰਦੇ ਹਨ ਕਿ ਜਾਹ ਜਾ ਕੇ ਬਾਬਾ ਬੁੱਢਾ ਜੀ ਕੋਲੋਂ ਵਰ ਲੈ ਕੇ ਆ। ਪੁਰਖਾ! ਤੂੰ ਗ੍ਰੰਥੀ ਹੈਂ ਤੇ ਗ੍ਰੰਥੀ ਵਾਲੀ ਸ਼ਖ਼ਸੀਅਤ ਬਣਾ ਕੇ ਰੱਖ। ਆਪਣੀ ਕਾਬਲੀਅਤ ਬਣਾ ਕੇ ਰੱਖ। ਆਪਣੀ ਆਤਮਾ ਨੂੰ ਵੇਖ। ਜਿਸ ਸਿੰਘਾਸਣ 'ਤੇ ਤੂੰ ਬੈਠਾ ਹੈਂ, ਤੈਨੂੰ ਵੇਖ ਕੇ ਲੋਕੀਂ ਇਹ ਆਖ ਸਕਣ ਕਿ ਇਕ ਗੁਰੂ ਹੈ ਤੇ ਇਹ ਗੁਰੂ ਦਾ ਵਜ਼ੀਰ ਹੈ ਅਤੇ ਫਿਰ ਉਸ ਦੀ ਅਰਦਾਸ ਵਿਚ ਬਰਕਤ ਹੋਵੇਗੀ। ਉਸ ਦੇ ਕੋਲੋਂ ਅਸੀਂ ਅਰਦਾਸ ਕਰਵਾਵਾਂਗੇ, ਤਾਂ ਕੋਈ ਗੱਲ ਬਣੇਗੀ, ਉਹ ਨਿਕਟਵਰਤੀ ਹੈ। ਜੇ ਇੰਜ ਚੰਬੜਿਆ ਹੋਵੇ ਜਿਵੇਂ ਗਊ ਦੇ ਥਣਾਂ ਨੂੰ ਚਿੱਚੜ, ਫਿਰ ਗੱਲ ਨਹੀਂ ਬਣੇਗੀ।

## 65. ਸੇ ਦਾੜੀਆਂ ਸਚੀਆ

ਮੈਂ ਇਕ ਦਫ਼ਾ ਬਗ਼ਦਾਦ ਗਿਆ, ਜਿਥੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੀਰ ਦਸਤਗੀਰ ਨੂੰ ਉਪਦੇਸ਼ ਦਿੱਤਾ ਸੀ, ਉਥੇ ਸੱਤ ਦਿਨ ਰਹਿ ਕੇ ਬਾਈ ਰੋਡ ਵਾਪਸ ਆ ਰਿਹਾ ਸੀ। ਇਕ ਸਿੰਘ ਮੈਨੂੰ ਦਰਸ਼ਨ ਕਰਵਾਉਣ ਲਈ ਕੁਵੈਤ ਤੋਂ ਲੈ ਗਿਆ ਸੀ।

ਇਕ ਛੋਟਾ ਜਿਹਾ ਕਸਬਾ ਰਸਤੇ ਵਿਚ ਆਇਆ। ਉਥੇ ਜਦ ਅਸੀਂ ਥੋੜ੍ਹਾ ਜਿਹਾ ਰੁਕੇ, ਤਾਂ ਇਕ ਬਿਰਧ ਬਾਬਾ, ਲੰਬੀ ਜਿਹਦੀ ਦਾਹੜੀ, ਭੱਜਿਆ ਹੋਇਆ ਆਇਆ। ਉਸ ਨੇ ਆਉਂਦਿਆਂ ਹੀ ਮੇਰੇ ਕਦਮਾਂ 'ਤੇ ਸਿਰ ਰੱਖਿਆ। ਮੈਂ ਕਿਹਾ—ਬਾਪੂ! ਉਮਰ ਵਿਚ ਤੂੰ ਬਜ਼ੁਰਗ ਹੈਂ, ਵੱਡਾ ਹੈਂ, ਖੁੱਲ੍ਹਾ ਦਾਹੜਾ! ਗੁਰੂ ਦੀ ਮੂਰਤ ਪਿਆ ਦਿੱਸਦਾ ਹੈਂ। ਤੂੰ ਮੈਨੂੰ ਮੱਥਾ ਕਿਉਂ ਟੇਕਿਆ ?

ਆਖਣ ਲੱਗਾ—ਹੋਰ 'ਤੇ ਕੁਛ ਨਹੀਂ, ਵੀਹ ਸਾਲ ਹੋ ਗਏ ਕਿਸੇ ਸਿੱਖ ਨੂੰ ਨਹੀਂ ਵੇਖਿਆ ਸੀ। ਅੱਜ ਸਿੱਖ ਨੂੰ ਵੇਖਿਆ ਹੈ ਤੇ ਮਨ ਭਰ ਆਇਆ ਹੈ। ਬੱਸ ਇਤਨੀ ਗੱਲ ਹੈ, ਹੋਰ ਕੁਛ ਨਹੀਂ। ਸਿੱਖ ਦੇ ਦਰਸ਼ਨ ਕਰਨ ਨੂੰ ਇਹ ਅੱਖਾਂ ਤਰਸ ਰਹੀਆਂ ਸਨ। ਅੱਜ ਸਿੱਖ ਦੇ ਦਰਸ਼ਨ ਹੋਏ ਨੇ ਤੇ ਦਿਲ ਨੂੰ ਬੜੀ ਤਸੱਲੀ ਮਿਲੀ ਹੈ। ਮੈਂ ਕਿਹਾ—ਤੇਰੇ ਕਦਮਾਂ 'ਤੇ ਫਿਰ ਮੈਂ ਮੱਥਾ ਟੇਕਾਂ। ਔਰ ਮੇਰਾ ਸਿਰ ਉਸ ਦੇ ਕਦਮਾਂ 'ਤੇ ਝੁਕ ਗਿਆ। ਮੈਂ ਕਿਹਾ—ਵੀਹ ਸਾਲ ਹੋ ਗਏ ਨੇ, ਤੂੰ ਕੋਈ ਸਿੱਖ ਨਹੀਂ ਵੇਖਿਆ ਤੇ ਸਿੱਖੀ ਨੂੰ ਫਿਰ ਵੀ ਸੰਭਾਲ ਕੇ ਰੱਖਿਆ ਹੈ। ਸਿੱਖੀ ਫਿਰ ਵੀ ਤੇਰੇ ਕੋਲ ਹੈ। ਮੈਂ ਤਾਂ ਉਹ ਸਿੱਖ ਵੇਖਦਾ ਹਾਂ, ਜੋ ਸਿੱਖਾਂ ਦੇ ਵਿਚ ਰਹਿ ਕੇ ਵੀ ਸਿੱਖੀ ਗੁਆ ਬੈਠੇ ਨੇ। ਗੁਰਦੁਆਰਿਆਂ ਵਿਚ ਰਹਿ ਕੇ ਵੀ ਸਿੱਖੀ ਗੁਆ ਬੈਠੇ ਨੇ।

ਬਾਬਾ! ਤੂੰ ਧੰਨਤਾ ਦੇ ਯੋਗ ਹੈਂ। ਤੇਰੇ ਚਰਨਾਂ ਦੀ ਖ਼ਾਕ ਮੱਥੇ 'ਤੇ ਲਾਉਣ

ਦੇ ਯੋਗ ਹੈ ਕਿ ਤੂੰ ਵੀਹ ਸਾਲ ਤਕ ਇਕ ਸਿੱਖ ਵੀ ਨਾ ਵੇਖਿਆ ਹੋਵੇ, ਫਿਰ ਵੀ ਤੇਰੇ ਹਿਰਦੇ ਵਿਚ ਅੱਜ ਵੀ ਸਿੱਖ ਵਾਸਤੇ ਪਿਆਰ ਹੈ। ਤੇਰੇ ਹਿਰਦੇ 'ਚ ਅਜੇ ਵੀ ਸਿੱਖੀ ਵਾਸਤੇ ਪਿਆਰ ਹੈ। ਤੇਰੇ ਹਿਰਦੇ ਵਿਚ ਅਜੇ ਵੀ ਸਿੱਖੀ ਹੈ। ਤੂੰ ਐਸੇ ਦੇਸ਼ ਵਿਚ ਰਹਿੰਦਾ ਪਿਆ ਏਂ, ਜਿਥੇ ਸਿੱਖੀ ਦਾ ਕੋਈ ਵਾਤਾਵਰਨ ਨਹੀਂ, ਫਿਰ ਵੀ ਸਿੱਖੀ ਸਾਂਭ ਕੇ ਰੱਖੀ ਹੋਈ ਹੈ। ਮੈਂ ਕਿਹਾ—ਸੱਚ ਜਾਣੀ, ਗੁਰੂ ਵੀ ਤੇਰੇ ਅਕੀਦੇ ਤੋਂ ਕੁਰਬਾਨ ਜਾਂਦਾ ਪਿਆ ਹੋਣਾ ਹੈ। ਗੁਰੂ ਵੀ ਤੇਰੀ ਸ਼ਰਧਾ ਤੋਂ ਕੁਰਬਾਨ ਜਾਂਦਾ ਹੈ। ਔਰ ਕਈ ਦਫ਼ਾ ਅਫ਼ਸੋਸ ਹੁੰਦਾ ਹੈ ਕਿ ਸਿੱਖਾਂ ਦਾ ਇਕੱਠ ਹੋਵੇ ਤੇ ਫਿਰ ਵੀ ਸਿੱਖ ਪਤਿਤ ਹੋ ਜਾਵੇ! ਸਿੱਖ ਆਖੇ—ਐ ਗੁਰੂ! ਤੂੰ ਤਾਂ ਕੁਰਬਾਨੀਆਂ ਕਰ ਕੇ ਸਾਨੂੰ ਕੇਸ ਦਾਹੜੀ ਬਖ਼ਸ਼ੇ ਸਨ। ਅਸੀਂ ਮਨਮੱਤੀ ਹੋ ਕੇ ਇਸ ਨੂੰ ਪਰ੍ਹੇ ਸੁੱਟਦੇ ਹਾਂ, ਨਹੀਂ ਲੋੜ ਮੈਨੂੰ, ਲੈ। ਬਹੁਤ ਅਫ਼ਸੋਸ ਹੁੰਦਾ ਹੈ, ਉਨ੍ਹਾਂ ਵੱਲ ਵੇਖ ਕੇ ਜਿਹੜੇ ਗੁਰੂ ਤੋਂ ਮੁਨਕਰ ਹੁੰਦੇ ਹਨ।

## 66. ਆਪਣਾ ਨਾਮ ਕਿ ਗੁਰੂ ਦਾ ਨਾਮ

ਇਕ ਗੱਲ ਯਾਦ ਆਈ, ਪਟਨਾ ਸਾਹਿਬ ਇਕ ਵਾਰ ਮੈਂ ਸੰਧਿਆ ਦੇ ਵਕਤ ਬੈਠਾ ਰਹਿਰਾਸ ਸਾਹਿਬ ਦਾ ਪਾਠ ਕਰ ਰਿਹਾ ਸੀ। ਇਕ ਬਜ਼ੁਰਗ ਬਾਬੇ ਨੂੰ ਵੇਖਿਆ। ਉਹ ਹੁਣੇ ਹੀ ਆਇਆ, ਗੱਠੜੀ ਇਕ ਪਾਸੇ ਰੱਖੀ ਤੇ ਜਿਹੜਾ ਸੰਗਮਰਮਰ ਦਾ ਫ਼ਰਸ਼ ਸੀ, ਉਥੇ ਝਾਤ ਮਾਰ ਕੇ ਕੁਝ ਲੱਭਣ ਲੱਗਾ। ਮੇਰਾ ਧਿਆਨ ਜਦ ਇਸ ਬਜ਼ੁਰਗ 'ਤੇ ਪਿਆ ਕਿ ਇਹ ਕੁਝ ਲੱਭ ਰਿਹਾ ਹੈ, ਅਰ ਜਿੰਨੇ ਚਿਰ ਤਕ ਮੈਂ ਪਾਠ ਦਾ ਭੋਗ ਪਾਇਆ, ਓਨੇ ਚਿਰ ਤਕ ਉਹ ਕੁਛ ਲੱਭਦਾ ਹੀ ਰਿਹਾ। ਮੈਂ ਸੋਚਿਆ ਕਿ ਵਿਚਾਰੇ ਦੇ ਨੇਤਰ ਕਮਜ਼ੋਰ ਨੇ, ਕੋਈ ਚੀਜ਼ ਡਿੱਗ ਪਈ ਹੋਣੀ ਹੈ।

ਮੈਂ ਕੋਲ ਗਿਆ ਤੇ ਪੁੱਛਿਆ ਕਿ ਬਾਬਾ ਜੀ! ਕੀ ਗਵਾਚਿਆ ਹੈ? ਕਾਫ਼ੀ ਦੇਰ ਤੋਂ ਲੱਭ ਰਹੇ ਹੋ? ਆਖਣ ਲੱਗਾ ਕਿ ਕੁਛ ਨਹੀਂ ਗਿਆਨੀ ਜੀ! ਪਿਛਲੇ ਸਾਲ ਮੈਂ ਹਜ਼ਾਰ ਰੁਪਿਆ ਦੇ ਗਿਆ ਸੀ ਤੇ ਮੈਨੇਜਰ ਨੇ ਵਾਇਦਾ ਕੀਤਾ ਸੀ ਕਿ ਫ਼ਰਸ਼ 'ਤੇ ਤੁਹਾਡਾ ਨਾਮ ਲਿਖਾਂਗੇ ਤੇ ਮੈਂ ਦੇਖਦਾ ਪਿਆ ਹਾਂ ਕਿ ਨਾਮ ਕਿਥੇ ਲਿਖਿਆ ਹੋਇਆ ਹੈ? ਕਿਹੜੀ ਥਾਂ 'ਤੇ ਲਿਖਿਆ ਹੈ?

ਮੈਂ ਕਿਹਾ—ਬਾਬਾ! ਇਥੇ ਲੋਕੀਂ ਰੱਬ ਦਾ ਨਾਮ ਲੱਭਦੇ ਨੇ ਤੇ ਤੁਸੀਂ ਇਸ ਘਰ ਵਿਚ ਵੀ ਆਪਣਾ ਨਾਮ ਲੱਭਣ ਵਾਸਤੇ ਆਏ ਹੋ! ਜੇ ਤੈਨੂੰ ਇਥੇ ਵੀ ਆਪਣੇ ਨਾਮ ਦੀ ਲੋੜ ਹੈ ਤਾਂ ਫਿਰ ਗੁਰੂ ਦਾ ਨਾਮ ਕਿੱਥੋਂ ਲੱਭੇਂਗਾ? ਕਿਹੜੀ ਥਾਂ 'ਤੇ ਲੱਭੇਂਗਾ?

# 67. ਲਹਿਰਾਂ ਮੌਤ, ਲਹਿਰਾਂ ਜੀਵਨ

**ਸਹਾਰਾ ਨਾ ਦੇਤੀ ਅਗਰ ਮੌਜੇ ਤੂਫ਼ਾਂ,**
**ਡੁਬੋ ਹੀ ਦੀਆ ਥਾ ਹਮੇਂ ਨਾਖ਼ੁਦਾ ਨੇ।**

ਸ਼ਾਇਰ ਕਹਿੰਦਾ ਹੈ ਕਿ ਲਹਿਰਾਂ ਜੇ ਕਿਧਰੇ ਸਹਾਰਾ ਨਾ ਦਿੰਦੀਆਂ, ਤਾਂ ਮੈਂ ਕਿਨਾਰੇ 'ਤੇ ਪਹੁੰਚ ਨਹੀਂ ਸਕਦਾ ਸੀ। ਮਲਾਹ ਨੇ ਤਾਂ ਡੋਬ ਦਿੱਤਾ ਸੀ। 'ਨਾਖ਼ੁਦਾ' ਮਲਾਹ ਨੂੰ ਕਹਿੰਦੇ ਨੇ। ਇਸ ਮਲਾਹ ਨੇ ਤਾਂ ਡੋਬ ਦਿੱਤਾ ਸੀ। ਇਹ ਤਾਂ ਲਹਿਰਾਂ ਨੇ ਕਿਨਾਰੇ ਲਾ ਦਿੱਤਾ।

ਮੈਂ ਆਪਣੀ ਜ਼ਿੰਦਗੀ ਦਾ ਤਜਰਬਾ ਵੀ ਤੁਹਾਡੇ ਸਾਹਮਣੇ ਰੱਖ ਦਿਆਂ, ਅਨੁਭਵ ਜੋ ਮੇਰੀ ਜ਼ਿੰਦਗੀ ਵਿਚ ਘਟਿਆ। ਮੱਧ ਪ੍ਰਦੇਸ਼ ਵਿਚ ਨਰਬਦਾ ਨਦੀ ਦੇ ਕੰਢੇ ਇਤਿਹਾਸਕ ਗੁਰਦੁਆਰਾ ਓਅੰਕਾਰ ਸਾਹਿਬ ਹੈ, ਜਿਥੇ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਰਾਗ ਰਾਮਕਲੀ ਦਖਣੀ ਵਿਚ 'ਓਅੰਕਾਰੁ' ਬਾਣੀ ਉਚਾਰਣ ਕੀਤੀ ਐ। ਇਹ ਅਸਥਾਨ ਸਤਿਗੁਰੂ ਜੀ ਦੇ ਚਰਨਾਂ ਦੀ ਛੁਹ ਨਾਲ ਨਿਵਾਜਿਆ ਹੋਇਐ। ਕਿਸੇ ਵਕਤ ਸਤਿਗੁਰੂ ਜੀ ਨੇ ਦਾਸ ਪਾਸੋਂ ਇਸ ਇਤਿਹਾਸਕ ਗੁਰ-ਅਸਥਾਨ ਦੀ ਜਗ੍ਹਾ ਗੁਰਦੁਆਰਾ ਸਾਹਿਬ ਬਣਾਉਣ ਦੀ ਸੇਵਾ ਲਈ ਸੀ। ਉਸ ਸਮੇਂ ਨਰਬਦਾ ਨਦੀ 'ਤੇ ਪੁਲ ਨਹੀਂ ਸੀ ਬਣਿਆ। ਅਸੀਂ ਸਾਰਾ ਸਾਮਾਨ ਬੇੜੀਆਂ 'ਤੇ ਰੱਖ ਕੇ ਲੈ ਜਾਂਦੇ ਸਾਂ। ਦੋ ਤਿੰਨ ਬੇੜੀਆਂ ਗੁਰਦੁਆਰੇ ਦੀਆਂ ਲਈਆਂ ਹੋਈਆਂ ਸਨ, ਉਸ 'ਤੇ ਚੱਲਦੇ ਹੁੰਦੇ ਸਾਂ। ਗੁਰਦੁਆਰਾ ਸਾਹਿਬ ਦੀ ਬਿਲਡਿੰਗ ਦਾ ਕੰਮ ਬਾਰ੍ਹਾਂ ਕੁ ਸਾਲਾਂ ਵਿਚ ਮੁਕੰਮਲ ਹੋਇਆ ਤੇ ਫਿਰ ਇਹ 'ਸ੍ਰੀ ਗੁਰੂ ਸਿੰਘ ਸਭਾ ਇੰਦੌਰ' ਦੇ ਹਵਾਲੇ ਕੀਤਾ।

ਮੇਰੇ ਮਿੱਤਰ ਪਰਮੇਸਰਾ ਸਿੰਘ ਮੇਰੇ ਨਾਲ ਸਹਿਯੋਗੀ ਸਨ। ਸ਼ਾਮ ਦੀ ਕਥਾ ਇੰਦੌਰ ਸੀ ਤੇ ਸਵੇਰੇ ਅਸੀਂ ਓਅੰਕਾਰ ਏਸ਼ਵਰ ਵਿਖੇ ਸਾਰਾ ਕੰਮ ਕਾਜ ਵੇਖਣ ਵਾਸਤੇ ਆਏ। ਅਚਾਨਕ ਪਿੱਛੇ ਬਾਰਸ਼ਾਂ ਬੜੇ ਜ਼ੋਰ ਦੀਆਂ ਪਈਆਂ ਤਾਂ ਨਰਬਦਾ ਨਦੀ ਚੜ੍ਹ ਆਈ। ਪੁੱਲ ਹੈ ਨਹੀਂ ਸੀ। ਗੁਰਦੁਆਰਾ ਸਾਹਿਬ ਨਦੀ ਕਿਨਾਰੇ ਬਣ ਰਿਹਾ ਸੀ। ਨਦੀ ਦਾ ਪਾਣੀ ਗੁਰਦੁਆਰਾ ਸਾਹਿਬ ਨਾਲ ਵੀ ਟਕਰਾਉਣ ਲੱਗ ਪਿਆ। ਉਥੇ ਸੱਠ ਫ਼ੁੱਟ ਗਹਿਰਾਈ ਹੈ। ਉਂਝ ਵੀ ਖੱਡ ਹੈ ਤੇ ਪਾਣੀ ਤੀਹ ਕੁ ਫ਼ੁੱਟ ਉੱਚਾ ਹੋ ਗਿਆ। ਮਲਾਹ ਸਾਰੀਆਂ ਬੇੜੀਆਂ ਕਿਨਾਰੇ 'ਤੇ ਔਰ ਜ਼ਮੀਨ 'ਤੇ ਲੈ ਆਏ। ਉਨ੍ਹਾਂ ਨੇ ਬੇੜੀਆਂ ਬੰਨ੍ਹ ਲਈਆਂ। ਅਸੀਂ ਵਾਪਸ ਜ਼ਰੂਰੀ ਜਾਣਾ ਸੀ। ਜਿਸ ਜਿਸ ਮਲਾਹ ਨਾਲ ਵੀ ਸਰਦਾਰ ਪਰਮੇਸਰਾ ਸਿੰਘ ਨੇ ਗੱਲ ਕੀਤੀ ਕਿ ਸਾਨੂੰ ਪਰਲੇ ਬੰਨੇ ਛੱਡ ਆਉ, ਉਹ ਸਿਰ ਫੇਰ ਦੇਣ, ਨਾਂਹ ਕਰ ਦੇਣ। ਮਲਾਹ ਕਹਿੰਦੇ ਕਿ ਨਹੀਂ ਸਰਦਾਰ ਜੀ, ਅੱਜ ਅਸੀਂ ਬੇੜੀ ਨਹੀਂ ਠੇਲ ਸਕਦੇ।

ਏਨੀਆਂ ਉੱਚੀਆਂ ਲਹਿਰਾਂ ਨੇ! ਇਹ ਡੋਬ ਕੇ ਰੱਖ ਦੇਣਗੀਆਂ! ਇਹ ਕਿਸ਼ਤੀ ਨੂੰ ਬਹਾ ਕੇ ਲੈ ਜਾਣਗੀਆਂ। ਅਸੀਂ ਕਾਬੂ ਨਹੀਂ ਕਰ ਸਕਾਂਗੇ।

ਇਕ ਮੁਸਲਿਮ ਮਲਾਹ ਪੁਰਾਣਾ ਬਜ਼ੁਰਗ ਸੀ, ਸਾਡੇ ਕੋਲ ਆਇਆ ਤੇ ਕਹਿਣ ਲੱਗਾ ਕਿ ਇਸ ਤਰ੍ਹਾਂ ਦੀਆਂ ਮੈਂ ਬਹੁਤ ਯਾਤਰਾਵਾਂ ਕੀਤੀਆਂ ਨੇ, ਚਿੰਤਾ ਨਾ ਕਰੋ, ਤੁਸੀਂ ਮੇਰੀ ਬੇੜੀ ਵਿਚ ਬੈਠੋ, ਮੈਂ ਪਾਰ ਕਰ ਦਿਆਂਗਾ। ਅਸੀਂ ਜਦ ਉਸ ਦੀ ਬੇੜੀ ਵਿਚ ਬੈਠ ਗਏ। ਜਦੋਂ ਨਦੀ ਦੇ ਅੱਧ ਵਿਚਕਾਰ ਅਸੀਂ ਪੁੱਜੇ ਤਾਂ ਇਕ ਬਹੁਤ ਜ਼ੋਰ ਦੀ ਉੱਚੀ ਛੱਲ ਆ ਰਹੀ ਸੀ। ਉਸ ਦੇ ਬਹਾਉ ਵਿਚ ਬੇੜੀ ਐਸੀ ਰੁੜ੍ਹ ਗਈ ਕਿ ਜਿਹੜਾ ਉਸ ਮਲਾਹ ਦੇ ਹੱਥ ਵਿਚ ਡੰਡਾ ਸੀ, ਚੱਪੂ ਸੀ, ਉਹ ਵੀ ਬਹਿ (ਰੁੜ੍ਹ) ਗਿਆ। ਸਰਦਾਰ ਪਰਮੇਸਰਾ ਸਿੰਘ ਬਹੁਤ ਘਬਰਾ ਗਏ। ਮੈਨੂੰ ਕਹਿਣ ਲੱਗੇ ਕਿ ਅੱਜ ਉਰਾਰ ਹੀ ਰਹਿ ਜਾਂਦੇ ਤਾਂ ਚੰਗਾ ਸੀ, ਗੁਰਦੁਆਰੇ ਰਹਿ ਜਾਂਦੇ, ਕੱਲ੍ਹ ਚਲੇ ਜਾਂਦੇ। ਮੈਂ ਕਿਹਾ ਕਿ ਹੁਣ ਇਥੇ ਫ਼ੈਸਲਾ ਕਰਨ ਦੀ ਗੱਲ ਨਹੀਂ। ਹੁਣ ਜਿਥੇ ਰੱਬ ਲੈ ਜਾਂਦਾ ਹੈ ਉਸ ਦੀ ਮਰਜ਼ੀ! ਇੰਨੇ ਚਿਰ ਨੂੰ ਅਸੀਂ ਕੀ ਵੇਖਿਆ ਕਿ ਉਹੀ ਲਹਿਰ ਬੇੜੀ ਨੂੰ ਖਿੱਚਦੇ ਖਿੱਚਦੇ ਕਿਨਾਰੇ 'ਤੇ ਲੈ ਗਈ, ਉਹੀ ਲਹਿਰ ਜੋ ਦਿੱਸ ਰਿਹਾ ਸੀ ਕਿ ਡੋਬ ਦੇਵੇਗੀ। ਉਥੇ ਮੇਰੀ ਜ਼ਬਾਨ ਤੋਂ ਇਹ ਬੋਲ ਨਿਕਲੇ:

> ਸਹਾਰਾ ਨਾ ਦੇਤੀ ਅਗਰ ਮੌਜੇ ਤੁਫ਼ਾਂ,
> ਡੁਬੋ ਹੀ ਦੀਆ ਥ਼ਾ ਹਮੇਂ ਨਾਖ਼ੁਦਾ ਨੇ।

ਔਰ ਇਕ ਗਿਆਨ ਵੀ ਮਿਲਿਆ ਕਿ ਰੱਬ ਦੇ ਭੇਦ ਰੱਬ ਹੀ ਜਾਣੇ। ਲਹਿਰਾਂ ਵਿਚ ਜੀਵਨ ਵੀ ਛੁਪਿਆ ਹੈ ਤੇ ਮੌਤ ਵੀ ਛੁਪੀ ਹੈ। ਜੀਵਨ ਔਰ ਮੌਤ ਉਸ ਦੇ ਹੱਥ ਵੱਸ ਹੈ।

## 68. ਇਕ ਝਗੜੇ ਦਾ ਸਦੀਵੀ ਹੱਲ

ਬ੍ਰਾਹਮਣ ਮੂਰਤੀ ਵਿੱਚੋਂ ਭਗਵਾਨ ਦੇ ਦਰਸ਼ਨ ਲੱਭ ਰਿਹੈ ਔਰ ਉਹਦੇ ਲਈ ਭਗਵਾਨ ਸਿਰਫ਼ ਮੰਦਰ ਵਿਚ ਹੈ। ਮੁਸਲਿਮ ਖ਼ੁਦਾ ਦੇ ਦਰਸ਼ਨ ਮਸਜਿਦ ਵਿੱਚੋਂ ਲੱਭ ਰਿਹੈ ਔਰ ਉਹਦੇ ਲਈ ਖ਼ੁਦਾ ਦਾ ਘਰ ਮਸਜਿਦ ਵਿਚ ਹੈ। ਅਗਰ ਇਕ ਲਈ ਖ਼ੁਦਾ ਦਾ ਘਰ ਕੇਵਲ ਮਸਜਿਦ ਹੈ, ਬਾਕੀ ਥਾਂ ਨਹੀਂ। ਤੋ ਬਾਕੀ ਅਸਥਾਨ ਜਲਾਏ ਜਾਂਦੇ ਹਨ ਜਾਂ ਤੋੜੇ ਜਾਂਦੇ ਹਨ। ਜੇ ਭਗਵਾਨ ਦਾ ਘਰ ਸਿਰਫ਼ ਮੰਦਰ ਹੈ, ਬਾਕੀ ਥਾਵਾਂ ਨਹੀਂ ਤਾਂ ਮਸਜਿਦਾਂ ਉਜਾੜੀਆਂ ਜਾਂਦੀਆਂ ਹਨ, ਢਾਹੀਆਂ ਜਾਂਦੀਆਂ ਹਨ, ਤਬਾਹ ਕੀਤੀਆਂ ਜਾਂਦੀਆਂ ਹਨ। ਇਹ ਨਾ-ਸਮਝੀ ਸਦੀਆਂ ਤੋਂ ਦਿਖਾਈ ਦਿੰਦੀ ਆ ਰਹੀ ਹੈ। ਚਲਾਕ ਰਾਜਨੀਤਕ ਲੋਕ ਇਨ੍ਹਾਂ ਨਾ-ਸਮਝਾਂ ਨੂੰ ਖ਼ੂਬ ਵਰਤਦੇ ਹਨ।

ਹਿੰਦੋਸਤਾਨ ਵਿਚ ਮੰਦਰ ਮਸਜਿਦ ਦਾ ਝਗੜਾ ਇਸ ਵਕਤ ਸਿਖਰ 'ਤੇ ਜਾ ਪਹੁੰਚਿਆ ਹੋਇਆ ਹੈ। ਬਾਬਰੀ ਮਸਜਿਦ ਤੇ ਅਯੁੱਧਿਆ ਦੇ ਮੰਦਰ ਦੀਆਂ ਘਟਨਾਵਾਂ ਨੇ ਵਿਚਾਰਸ਼ੀਲ ਲੋਕਾਂ ਨੂੰ ਚਿੰਤਾਵਾਂ ਵਿਚ ਪਾਇਆ ਹੋਇਆ ਹੈ। ਪਟਨਾ ਸਾਹਿਬ ਵਿਚ ਅਖ਼ਬਾਰੀ ਰਿਪੋਟਰਾਂ ਨੇ ਮੈਨੂੰ ਘੇਰ ਲਿਆ। ਉਨ੍ਹਾਂ ਦਿਨਾਂ ਵਿਚ ਇਹ ਮਸਲਾ ਬਹੁਤ ਸਿਖਰ 'ਤੇ ਪਹੁੰਚਿਆ ਹੋਇਆ ਸੀ। ਉਹ ਮੈਨੂੰ ਕਹਿਣ ਲੱਗੇ ਕਿ ਰਾਜਨੀਤਕ ਲੋਕਾਂ ਨੇ ਇਹ ਮਸਲਾ ਬੜਾ ਉਲਝਾਇਐ। ਅਸੀਂ ਧਾਰਮਿਕ ਲੋਕਾਂ ਦੇ ਵਿਚਾਰ ਇਕੱਠੇ ਕਰਦੇ ਪਏ ਹਾਂ ਕਿ ਉਹ ਇਸ ਦਾ ਕੀ ਸਮਾਧਾਨ ਲੱਭਦੇ ਪਏ ਨੇ। ਉਹ ਧਾਰਮਿਕ ਬੰਦੇ ਹਿੰਦੂ ਜਗਤ ਦੇ, ਸਿੱਖ ਜਗਤ ਦੇ, ਈਸਾਈ ਜਗਤ ਦੇ ਤੇ ਮੁਸਲਮਾਨ ਜਗਤ ਦੇ ਨੇ। ਇਸ ਵਿਚ ਰਾਜਨੀਤਕ ਲੋਕ ਸ਼ਾਮਿਲ ਨਹੀਂ। ਉਨ੍ਹਾਂ ਤੋਂ ਮੈਨੂੰ ਇਹ ਵੀ ਪਤਾ ਲੱਗਾ ਕਿ ਧਾਰਮਿਕ ਲੋਕਾਂ ਦੇ ਵਿਚਾਰ ਇਕੱਠੇ ਕਰਨ ਵਾਲਿਆਂ ਦੀ ਇਕ ਸੰਸਥਾ ਬਣੀ ਹੋਈ ਹੈ ਔਰ ਉਹ ਥਾਂ-ਥਾਂ 'ਤੇ ਜਾ ਕੇ ਧਾਰਮਿਕ ਲੋਕਾਂ ਦੇ ਵਿਚਾਰ ਇਕੱਠੇ ਕਰ ਰਹੇ ਸਨ, ਬਈ ਇਹ ਮਸਲਾ ਕਿਸ ਤਰ੍ਹਾਂ ਹੱਲ ਹੋਵੇ! ਔਰ ਉਹਨੂੰ ਲੜੀਵਾਰ *ਨਵ ਭਾਰਤ ਟਾਇਮਜ਼* ਹਿੰਦੀ ਦੇ ਅਖ਼ਬਾਰ ਵਿਚ ਛਾਪ ਵੀ ਰਹੇ ਸਨ ਕਿ ਇਸ ਮਸਲੇ ਬਾਰੇ ਫ਼ਲਾਣੇ ਦੇ ਇਹ ਵਿਚਾਰ ਨੇ, ਫ਼ਲਾਣਾ ਇਹ ਵਿਚਾਰ ਰੱਖਦਾ ਹੈ।

ਇਹ ਜਦ ਟੋਲੀ ਬਣਾ ਕੇ ਦਾਸ ਕੋਲ ਆਏ ਤੇ ਕਹਿਣ ਲੱਗੇ ਕਿ ਇਸ ਸੰਬੰਧੀ ਥੋੜ੍ਹੇ ਜਿਹੇ ਵਿਚਾਰ ਤੁਸੀਂ ਵੀ ਦੇਣੇ। ਅਸੀਂ ਚਾਰ ਪੰਜ ਕਾਲਮਾਂ ਵਿਚ ਲਿਖਣੇ ਨੇ। ਮੈਂ ਆਖਿਆ—ਠੀਕ ਹੈ। ਮੇਰੇ ਵਿਚਾਰ ਇਹ ਹਨ ਕਿ ਵਿਵਾਦਿਤ ਮੰਦਰ ਮਸਜਿਦ ਵਾਲੀ ਥਾਂ 'ਤੇ ਐਸਾ ਹੋ ਸਕਦਾ ਹੈ ਕਿ ਸਮੇਂ ਦੀ ਵੰਡ ਕਰ ਲਈ ਜਾਵੇ। ਸਵੇਰੇ ਹਿੰਦੂ ਉਥੇ ਪੂਜਾ ਕਰ ਲੈਣ, ਸ਼ਾਮੀਂ ਉਸੇ ਥਾਂ 'ਤੇ ਮੁਸਲਮਾਨ ਨਿਮਾਜ਼ ਪੜ੍ਹ ਲੈਣ। ਇਕ ਹਫ਼ਤਾ ਇਸ ਤਰ੍ਹਾਂ ਹੋਵੇ। ਫਿਰ ਦੂਜੇ ਹਫ਼ਤੇ ਸਵੇਰੇ ਮੁਸਲਮਾਨ ਨਿਮਾਜ਼ ਪੜ੍ਹ ਲੈਣ, ਸ਼ਾਮੀਂ ਹਿੰਦੂ ਪੂਜਾ ਕਰ ਲੈਣ। ਉਹ ਸਵੇਰੇ ਅੱਲ੍ਹ ਅੱਲ੍ਹਾ ਕਰ ਲੈਣ, ਉਹ ਸ਼ਾਮ ਨੂੰ ਰਾਮ ਰਾਮ ਕਰ ਲੈਣ। ਝਗੜਾ ਫਿਰ ਕਾਹਦਾ।

ਪਤੈ! ਉਨ੍ਹਾਂ ਪੱਤਰਕਾਰਾਂ ਨੇ ਕੀ ਆਖਿਆ—ਕਹਿੰਦੇ ਇਹ ਕੈਸੇ ਹੋ ਸਕਤਾ ਹੈ! ਅੱਲ੍ਹਾ ਔਰ ਰਾਮ ਏਕ ਜਗ੍ਹਾ ਕੈਸੇ ਹੋ ਸਕਤੇ ਹੈਂ! ਸਿੱਧੀ ਗੱਲ ਸਪੱਸ਼ਟ। ਆਪ ਸੁਣ ਕੇ ਹੈਰਾਨ ਹੋਵੋਗੇ, ਸਾਰਿਆਂ ਦੇ ਵਿਚਾਰ ਛਪੇ, ਪਰ ਉਨ੍ਹਾਂ ਨੇ ਮੇਰਾ ਇਹ ਵਿਚਾਰ ਨਹੀਂ ਛਾਪਿਆ। ਮੈਨੂੰ ਕਹਿਣ ਲੱਗੇ ਕਿ ਕੋਈ ਹੋਰ ਗੱਲ ਕਰੋ। ਮੈਂ ਕਿਹਾ ਕਿ ਹੋਰ ਗੱਲ ਕਿਹੜੀ! ਇਹ ਮੇਰੇ ਨਿੱਜੀ ਵਿਚਾਰ ਨੇ, ਮੈਂ ਤੁਹਾਨੂੰ ਦੇ ਦਿੱਤੇ ਨੇ। ਮਸਜਿਦ ਢਾਹੁਣ ਦੀ ਲੋੜ ਨਹੀਂ।

ਅਗਰ ਇਕ ਨੇ ਮੰਦਰ ਗਿਰਾਇਆ ਗੁਨਾਹ ਸੀ ਤੇ ਕੋਈ ਮਸਜਿਦ ਗਿਰਾਏਗਾ, ਉਹ ਵੀ ਗੁਨਾਹ ਹੈ। ਹੋਰ ਕੁਛ ਨਹੀਂ, ਇਹ ਵੀ ਪਾਪ ਹੈ। ਅਗਰ

ਇਕ ਮੰਦਰ ਗਿਰਾਉਣਾ, ਅਜ਼ੀਮ ਗੁਨਾਹ ਹੈ, ਪਾਪ ਹੈ। ਇਹ ਤੁਹਾਨੂੰ ਕਿਸ ਨੇ ਦੱਸ ਦਿੱਤਾ ਕਿ ਮਸਜਿਦ ਗਿਰਾਉਣਾ, ਇਕ ਪੁੰਨ ਹੋ ਜਾਏਗਾ। ਸਵਾਬ ਦਾ ਕੰਮ ਹੋ ਜਾਏਗਾ। ਗਿਰਾਓ ਨਾ, ਅਗਰ ਇਹ ਗਿਰਨਗੇ ਤਾਂ ਲੋਕਾਂ ਦੇ ਦਿਲ ਟੁੱਟਣਗੇ ਔਰ ਗਿਰਦਿਆਂ ਹੋ ਸਕਦੈ ਇਥੇ ਮਨੁੱਖਤਾ ਗਿਰੇ, ਇਨਸਾਨੀਅਤ ਗਿਰੇ, ਇਨਸਾਫ਼ ਗਿਰੇ, ਬਹੁਤ ਕੁਛ ਗਿਰ ਜਾਏਗਾ। ਇਹ ਵਿਚਾਰ ਉਨ੍ਹਾਂ ਨੂੰ ਚੰਗੇ ਨਹੀਂ ਲੱਗੇ, ਨੱਕ ਚੜ੍ਹਾਅ ਕੇ ਚਲੇ ਗਏ। ਮੈਂ ਕਿਹਾ ਕਿ ਸਵੇਰੇ ਨਿਮਾਜ਼ ਪੜ੍ਹ ਲਈ ਜਾਏ, ਕੀ ਹਰਜ ਹੈ! ਮਗਰੋਂ ਰਾਮ ਰਾਮ ਕਰ ਲਿਆ ਜਾਏ। ਇੰਝ ਹੀ ਹਫ਼ਤੇ ਬਾਦ ਫਿਰ ਸਵੇਰੇ ਰਾਮ ਰਾਮ ਕਰ ਲਿਆ ਜਾਏ, ਪੂਜਾ ਕਰ ਲਈ ਜਾਏ ਤੇ ਸ਼ਾਮ ਨੂੰ ਬਾਕਾਇਦਾ ਉਥੇ ਨਿਮਾਜ਼ ਪੜ੍ਹ ਲਈ ਜਾਏ।

ਕੁਝ ਚਲਾਕ ਤੇ ਸ਼ਾਤਰ ਲੋਕ ਜਾਣ ਬੁਝ ਕੇ ਮਸਲੇ ਉਲਝਾਉਂਦੇ ਹਨ, ਬਈ ਆਪਣੀਆਂ ਰੋਟੀਆਂ ਸੇਕਦੇ ਰਹੀਏ। ਇਸ ਤਰ੍ਹਾਂ ਮਨੁੱਖਤਾ ਬਰਬਾਦ ਹੁੰਦੀ ਰਹਿੰਦੀ ਹੈ।

## 69. ਕੱਟੜਤਾ ਕੈਂਚੀ, ਪ੍ਰੇਮ ਸੂਈ

ਅਗਰ ਵਾਕਈ ਕਿਸੇ ਅੰਦਰ ਰੱਬ ਦੀ ਤੜਪ ਪੈਦਾ ਹੋ ਗਈ ਹੋਵੇ ਤਾਂ ਉਹ ਭੇਦ-ਭਾਵ ਤੋਂ ਉੱਚਾ ਉੱਠ ਜਾਂਦਾ ਹੈ। ਸੰਕੀਰਣਤਾ ਨੂੰ ਤਿਆਗ ਕੇ ਸਭ ਨਾਲ ਸਾਂਝ ਬਣਾ ਲੈਂਦਾ ਹੈ। ਉਸ ਲਈ ਕੋਈ ਪਰਾਇਆ ਨਹੀਂ ਹੁੰਦਾ। ਜਿਵੇਂ ਮੈਂ ਹੁਣ ਇਥੋਂ ਰੇਲਵੇ ਸਟੇਸ਼ਨ ਜਾਣਾ ਹੋਵੇ ਔਰ ਮੈਨੂੰ ਰਸਤੇ ਦਾ ਪਤਾ ਨਾ ਹੋਵੇ। ਮੈਂ ਕਿਸੇ ਕੋਲੋਂ ਪੁੱਛਾਂ, ਬਈ ਰਸਤਾ ਦੱਸ। ਉਹ ਮੈਨੂੰ ਦੱਸਦਾ ਹੈ, ਪਰ ਮੈਂ ਉਸ ਦੇ ਕੋਲੋਂ ਪਹਿਲਾਂ ਇਹ ਨਹੀਂ ਪੁੱਛਦਾ ਕਿ ਤੂੰ ਹਿੰਦੂ ਹੈਂ ਕਿ ਨਹੀਂ! ਹਿੰਦੂ ਬਾਰੇ ਮੈਂ ਉਸ ਵੇਲੇ ਪੁੱਛਾਂਗਾ, ਜਦੋਂ ਧਰਮ ਦੀ ਗੱਲ ਪੁੱਛਣੀ ਹੈ, ਉਂਝ ਨਹੀਂ। ਸਿੱਖ ਹੈਂ ਤਾਂ ਮੈਂ ਪੁੱਛਾਂਗਾ, ਉਂਝ ਨਹੀਂ। ਮੁਸਲਮਾਨ ਹੈਂ ਤਾਂ ਪੁੱਛਾਂਗਾ, ਉਂਝ ਨਹੀਂ। ਜ਼ਮੀਨ ਉੱਤੇ ਬਣੇ ਹੋਏ ਰਸਤੇ ਜਿਹੜੇ ਅਸਥਾਨਾਂ ਨੂੰ ਜਾਂਦੇ ਨੇ, ਇਸ ਰਸਤੇ ਬਾਰੇ ਅਸੀਂ ਕਿਸੇ ਕੋਲੋਂ ਵੀ ਪੁੱਛ ਸਕਦੇ ਹਾਂ।

ਪਰ ਜਦੋਂ ਪਰਮਾਤਮਾ ਦਾ ਰਸਤਾ ਪੁੱਛਣਾ ਹੋਵੇ, ਬੜੇ ਸੰਕੀਰਣ ਹੋ ਜਾਂਦੇ ਹਾਂ। ਬੜੇ ਛੋਟੇ ਦਿਮਾਗ਼ ਦੇ ਦਿਖਾਈ ਦੇਣ ਲੱਗ ਜਾਂਦੇ ਹਾਂ। ਐਸਾ ਨਹੀਂ ਕਿ ਇਹ ਅਲਾਮਤ ਕਿਸੇ ਇਕ ਸੰਪਰਦਾ ਵਿਚ ਹੈ। ਇਹ ਬਿਮਾਰੀ ਸਾਰਿਆਂ ਵਿਚ ਹੈ, ਔਰ ਰੱਜ ਕੇ ਹੈ। ਇਕ ਚੰਗੇ ਮੰਨੇ ਪ੍ਰਮੰਨੇ ਰਾਜਨੀਤਕ ਧਨਾਢ ਮੁਸਲਮਾਨ ਸਨ, ਉਹ ਮੇਰੇ ਕੋਲ ਆਏ ਅਤੇ ਕਹਿਣ ਲੱਗੇ ਕਿ ਗਿਆਨੀ ਜੀ! ਅਸੀਂ ਤੁਹਾਡੀ ਕਥਾ ਮਸਜਿਦ ਵਿਚ ਕਰਾਉਣੀ ਹੈ, ਕਰੋਗੇ ? ਮੈਂ ਕਿਹਾ ਕਿ ਆਪਾਂ ਕਰਾਂਗੇ ਤੇ ਗਿਆਨੀ ਕਲਿਆਣ ਸਿੰਘ ਜੀ ਕੀਰਤਨ ਵੀ ਕਰਨਗੇ। ਭਾਈ ਕਲਿਆਣ

ਸਿੰਘ ਜੀ ਉਸ ਸਮੇਂ ਮੇਰੇ ਕੋਲ ਹੀ ਬੈਠੇ ਸਨ, ਕਹਿਣ ਲੱਗੇ ਕਿ ਠੀਕ ਹੈ ਆਪਾਂ ਕੀਰਤਨ ਕਰਾਂਗੇ। ਕੱਵਾਲੀ ਟਾਇਪ ਕੀਰਤਨ ਕਰਾਂਗੇ। ਗੁਰੂ ਦੇ ਸ਼ਬਦ ਕੱਵਾਲੀ ਵਿਚ ਗਾਵਾਂਗੇ। ਭਾਈ ਕਲਿਆਣ ਸਿੰਘ ਜੀ ਸੰਗੀਤ ਦੇ ਬੜੇ ਮਾਹਿਰ ਨੇ।

ਤੇ ਪ੍ਰੋਗਰਾਮ ਬਣ ਗਿਆ। ਸਾਨੂੰ ਲੈਣ ਵਾਸਤੇ ਬੜੀ ਸ਼ਾਨੋ-ਸ਼ੌਕਤ ਨਾਲ ਉਨ੍ਹਾਂ ਦੀਆਂ ਬੜੀਆਂ ਵੱਡੀਆਂ ਵੱਡੀਆਂ ਗੱਡੀਆਂ ਆਈਆਂ, ਕਿਉਂਕਿ ਉਹ ਮੁਸਲਮਾਨ ਵੀਰ ਚੋਟੀ ਦਾ ਧਨਾਢ ਬੰਦਾ ਸੀ। ਜਦੋਂ ਅਸੀਂ ਸਾਰੇ ਮਸਜਿਦ ਦੇ ਲਾਗੇ ਪਹੁੰਚੇ ਤਾਂ ਵੇਖ ਕੇ ਹੈਰਾਨਗੀ ਹੋਈ ਕਿ ਸਾਡਾ ਪ੍ਰੋਗਰਾਮ ਮਸਜਿਦ ਅੰਦਰ ਨਹੀਂ। ਮਸਜਿਦ ਦੇ ਬਾਹਰ ਦੂਰੀ 'ਤੇ ਪੰਡਾਲ ਲਾਇਆ ਹੋਇਆ ਸੀ, ਉਥੇ ਰੱਖਿਆ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਤਾਂ ਕਹਿੰਦੇ ਸੀ ਮਸਜਿਦ ਵਿਚ ਕਥਾ ਕਰਨੀ ਹੈ! ਮਸਜਿਦ ਵਿਚ ਕੀਰਤਨ ਕਰਨਾ ਹੈ। ਇਨ੍ਹਾਂ ਪੰਡਾਲਾਂ ਵਿਚ ਤਾਂ ਅਸੀਂ ਕਥਾ ਕਰਦੇ ਹੀ ਰਹਿੰਦੇ ਹਾਂ। ਉਹ ਅੱਗੋਂ ਕਹਿਣ ਲੱਗਾ ਕਿ ਮਸਕੀਨ ਜੀ! ਕਿਆ ਕਰੇਂ, ਹਮਾਰੇ ਜੋ ਮਜ਼੍ਹਬੀ ਰਹਿਬਰ ਹੈਂ ਨਾ, ਵੋ ਸਾਹਿਬਾਨ ਨਹੀਂ ਮਾਨੇ। ਮੈਂ ਮਜਬੂਰ ਹੂੰ। ਆਪ ਕੀ ਕਥਾ ਮਸਜਿਦ ਮੇਂ ਨਹੀਂ ਹੋ ਸਕਦੀ, ਬਾਹਰ ਹੋ ਸਕਤੀ ਹੈ।

ਐਸੀ ਉਸ ਨੇ ਮਜਬੂਰੀ ਜ਼ਾਹਿਰ ਕੀਤੀ। ਮੈਂ ਕਿਹਾ ਕਿ ਹੱਦ ਹੋ ਗਈ ਐ, ਰੱਬ ਦੀ ਗੱਲ, ਪਰਮਾਤਮਾ ਦੀ ਗੱਲ—ਜੇ ਮਸਜਿਦ ਵਿਚ ਨਹੀਂ ਹੋ ਸਕਦੀ, ਤੇ ਫਿਰ ਕਿਧਰੇ ਸ਼ਰਾਬਖ਼ਾਨੇ ਵਿਚ ਹੋਵੇਗੀ! ਕਿਥੇ ਹੋਵੇਗੀ ? ਕਿਹੜੀ ਜਗ੍ਹਾ ਹੋਵੇਗੀ ? ਜਾਂ ਤਾਂ ਸਿੱਧ ਕਰੋ ਕਿ ਗੁਰੂ ਨਾਨਕ ਨੇ ਗੱਲ ਸ਼ੈਤਾਨ ਦੀ ਕੀਤੀ ਹੈ, ਭਗਵਾਨ ਦੀ ਨਹੀਂ। ਸਾਰੀ ਖ਼ਸਮ ਦੀ ਬਾਣੀ ਐ, ਖ਼ਸਮ ਦੀ ਗੱਲ ਐ, ਪਰਮਾਤਮਾ ਦੀ ਗੱਲ ਐ। ਜੇਕਰ ਪਰਮਾਤਮਾ ਦੀ ਗੱਲ ਮਸਜਿਦ ਵਿਚ ਨਹੀਂ ਹੋ ਸਕਦੀ, ਫਿਰ ਕਿਥੇ ਹੋਵੇਗੀ ? ਫਿਰ ਕਿਹੜੀ ਜਗ੍ਹਾ ਹੋਵੇਗੀ ?

ਇਹ ਮੈਂ ਇਕ ਉਦਾਹਰਣ ਦੇ ਰਿਹਾਂ। ਭਾਈ ਕਲਿਆਣ ਸਿੰਘ ਜੀ ਨੇ ਵੀ ਕੀਰਤਨ ਬਾਹਰ ਹੀ ਕੀਤਾ। ਦਾਸ ਨੇ ਵੀ ਕਥਾ ਬਾਹਰ ਹੀ ਕੀਤੀ। ਗੁਰੂ ਜੀ ਦੀ ਬਾਣੀ ਨੇ ਜਿਵੇਂ ਮੈਨੂੰ ਪ੍ਰੇਰਨਾ ਦਿੱਤੀ ਐ, ਮੈਂ ਕਹਿ ਰਿਹਾਂ। ਜਿਸ ਤਰੀਕੇ ਦੇ ਨਾਲ ਸਮਾਜ ਉਨ੍ਹਾਂ ਦਿਨਾਂ ਵਿਚ ਮੁਖ਼ਾਲਿਫ਼ ਸੀ, ਅੱਜ ਵੀ ਸਮਾਜ ਮੁਖ਼ਾਲਿਫ਼ ਹੈ। ਦੁਨੀਆ ਕੋਈ ਬਦਲੀ ਨਹੀਂ। ਜਦ ਕਿ ਬਦਲਣੀ ਚਾਹੀਦੀ ਹੈ। ਪ੍ਰੇਮ ਵਧਣਾ ਚਾਹੀਦਾ ਹੈ। ਮਨੁੱਖ ਨੂੰ ਉਦਾਰਚਿਤ ਤੇ ਸਹਿਨਸ਼ੀਲਤਾ ਵਾਲਾ ਵਰਤਾਉ ਕਾਇਮ ਕਰਨਾ ਚਾਹੀਦਾ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਮੁਸਲਮਾਨ ਫ਼ਕੀਰ ਬਾਬਾ ਫ਼ਰੀਦ ਜੀ ਤੇ ਬ੍ਰਾਹਮਣ ਭਗਤ ਜੈਦੇਵ ਨੂੰ ਬਰਾਬਰ ਦਾ ਸਨਮਾਨ ਪ੍ਰਾਪਤ ਹੈ। ਮੁਸਲਮਾਨ ਭਗਤ ਸਧਨਾ ਜੀ, ਭਗਤ ਭੀਖਨ ਜੀ, ਭਗਤ ਕਬੀਰ ਜੀ ਦੇ ਬਰਾਬਰ ਬ੍ਰਾਹਮਣ ਭਗਤ ਰਾਮਾਨੰਦ ਜੀ, ਭਗਤ ਤ੍ਰਿਲੋਚਨ ਜੀ, ਭਗਤ ਪਰਮਾਨੰਦ ਜੀ ਬੈਠੇ ਹਨ। ਕੁਝ ਤੇ ਸੋਚ ਤੋਂ ਕੰਮ ਲਈਏ।

# 70. ਭਗਵਾਨ ਦੇ ਨਹੀਂ, ਵਾਸ਼ਨਾ ਦੇ ਮੰਦਰ

ਵਾਮ ਮਾਰਗੀਆਂ ਦੇ ਬੜੇ ਵਿਸ਼ਾਲ ਮੰਦਰ ਬਣੇ ਨੇ, ਆਪ ਦੇ ਗਿਆਤ ਲਈ ਅਰਜ਼ ਕਰਾਂ, ਵਾਮ ਮਾਰਗੀਆਂ ਨੇ ਕਹਿ ਦਿੱਤਾ ਕਿ ਮਨ ਨੂੰ ਇਤਨਾ ਜ਼ਿਆਦਾ ਦਿਉ ਕਿ ਇਕ ਦਿਨ ਮਨ ਦੇ ਅੰਦਰ ਘਿਰਣਾ ਪੈਦਾ ਹੋ ਜਾਏ, ਫਿਰ ਇਹ ਮਨ ਤ੍ਰਿਪਤ ਹੋ ਜਾਏਗਾ। ਮਨ ਮੋੜਾ ਖਾ ਜਾਏਗਾ, ਫਿਰ ਸਿੱਧੇ ਰੂਪ ਵਿਚ ਪਰਮਾਤਮਾ ਦਾ ਨਾਮ ਜਪਿਆ ਜਾ ਸਕਦਾ ਹੈ। ਕਹਿੰਦੇ ਨੇ ਕਿ ਉਸ ਦੌਰ ਵਿਚ ਹਿੰਦੋਸਤਾਨ ਵਿਚ ਰਾਮ ਦੇ ਮੰਦਰ ਨਹੀਂ ਬਣੇ, ਕਾਮ ਦੇ ਮੰਦਰ ਬਣੇ। ਪਰਮਾਤਮਾ ਦੇ ਮੰਦਰ ਨਾ ਬਣੇ, ਪਦਾਰਥਾਂ ਦੇ ਮੰਦਰ ਬਣੇ। ਇਕ ਦੋ ਉਦਾਹਰਣ ਮੈਂ ਤੁਹਾਡੇ ਸਾਹਮਣੇ ਰੱਖ ਦਿਆਂ। ਜੈਸਾ ਕਿ ਹਿੰਦੋਸਤਾਨ ਵਿਚ ਖਜੁਰਾਹੋ ਦੇ ਮੰਦਰ ਨੇ, ਕੋਨਾਰਿਕ ਦੇ ਮੰਦਰ ਨੇ, ਔਰ ਜਗਨਨਾਥ ਪੁਰੀ ਦਾ ਮੰਦਰ ਹੈ। ਸ਼ਾਇਦ ਤੁਹਾਡੇ ਵਿੱਚੋਂ ਕੋਈ ਗਿਆ ਹੋਵੇ। ਖਜੁਰਾਹਾ ਇਕ ਨਿੱਕਾ ਜਿਹਾ ਕਸਬਾ ਹੈ, ਇਸ ਦੀ ਕੁੱਲ ਟੋਟਲ ਆਬਾਦੀ ਤਿੰਨ ਹਜ਼ਾਰ ਤੋਂ ਜ਼ਿਆਦਾ ਨਹੀਂ ਹੈ। ਪਰ ਉਥੇ ਕਮ ਸੇ ਕਮ ਦਸ ਫ਼ਾਈਵ ਸਟਾਰ ਹੋਟਲ ਨੇ, ਤਿੰਨ ਹਜ਼ਾਰ ਆਬਾਦੀ ਦਾ ਨਿੱਕਾ ਜਿਹਾ ਕਸਬਾ ਹੈ! ਉਥੇ ਬਹੁਤ ਵੱਡੀ ਏਅਰ ਪੋਰਟ ਹੈ ਅਰ ਚਾਰ ਪੰਜ ਜਹਾਜ਼ ਰੋਜ਼ ਬੰਬੇ ਤੋਂ, ਦਿੱਲੀ ਤੋਂ ਉਥੇ ਪਹੁੰਚਦੇ ਨੇ। ਸੈਂਕੜੇ ਬੱਸਾਂ ਪਹੁੰਚਦੀਆਂ ਨੇ, ਕਾਰਾਂ ਪਹੁੰਚਦੀਆਂ ਨੇ। ਮੰਦਰ ਦੇਖਣ ਲਈ ਅੱਧੇ ਹਿੰਦੋਸਤਾਨੀ ਹੁੰਦੇ ਨੇ, ਅੱਧੇ ਵਿਦੇਸ਼ੀ ਪਹੁੰਚਦੇ ਨੇ। ਰੋਜ਼ਾਨਾ ਬੜਾ ਭਾਰੀ ਇਕੱਠ ਹੁੰਦਾ ਹੈ! ਖਜੁਰਾਹੋ ਦਾ ਮੰਦਰ, ਗ਼ਾਲਬਨ ਝਾਂਸੀ ਤੋਂ ਕੋਈ ਸੌ ਮੀਲ ਦੀ ਦੂਰੀ 'ਤੇ ਹੈ। ਮੱਧ ਭਾਰਤ ਵਿਚ ਪੈ ਜਾਂਦਾ ਹੈ। ਯੂ.ਪੀ. ਤੇ ਮੱਧ ਭਾਰਤ ਦੀ ਸੀਮਾਂ ਦੇ ਉੱਤੇ ਇਹ ਕਸਬਾ ਹੈ।

ਇਕ ਦਫ਼ਾ ਮੈਂ ਝਾਂਸੀ ਤੋਂ ਜੱਬਲਪੁਰ ਜਾਂਦੇ ਹੋਇਆਂ, ਚੂੰਕਿ ਖਜੁਰਾਹੋ ਦੇ ਕੋਲੋਂ ਲੰਘਣਾ ਸੀ, ਬਹੁਤ ਪੁਰਾਣੀ ਗੱਲ ਹੈ। ਤੇ ਮੈਂ ਸੋਚਿਆ ਕਿ ਦੇਖਦੇ ਜਾਈਏ, ਇਸ ਮੰਦਰ ਦੀ ਬੜੀ ਚਰਚਾ ਹੈ ਅਰ ਬੜੀ ਦੁਨੀਆ ਵੇਖਣ ਆਉਂਦੀ ਹੈ, ਹਜ਼ਾਰਾਂ ਦੀ ਤਾਦਾਦ ਵਿਚ ਲੋਕੀਂ ਰੋਜ਼ ਪਹੁੰਚਦੇ ਨੇ। ਗ਼ਾਲਬਨ ਕੋਈ ਦੋ ਸੌ ਏਕੜ ਜ਼ਮੀਨ ਵਿਚ ਅਠਾਰਾਂ ਮੰਦਰ ਨੇ। ਚਾਰੋਂ ਪਾਸੇ ਬਾਊਂਡਰੀ ਹੈ। ਇਹ ਸਾਰੀ ਜਗ੍ਹਾ ਮੰਦਰਾਂ ਨਾਲ ਘਿਰੀ ਹੋਈ ਹੈ ਔਰ ਦੁਨੀਆ ਦੇ ਹਰ ਮੁਲਕ ਤੋਂ ਉਨ੍ਹਾਂ ਮੰਦਰਾਂ ਨੂੰ ਵੇਖਣ ਲਈ ਲੋਕੀਂ ਆਉਂਦੇ ਨੇ।

ਖ਼ੈਰ! ਮੈਂ ਪਹੁੰਚਿਆ, ਬੜੇ ਵਿਸ਼ਾਲ ਮੰਦਰ ਨੇ, ਦੂਰੋਂ ਦਿਖਾਈ ਦਿੰਦੇ ਨੇ। ਦਸ ਕਿਲੋਮੀਟਰ ਦੂਰੀ ਤੋਂ ਦਿਖਾਈ ਦਿੰਦੇ ਨੇ। ਬੜੇ ਉੱਚੇ ਉੱਚੇ ਮੰਦਰ ਔਰ ਉਸ ਜ਼ਮਾਨੇ 'ਚ ਬਣਾਏ ਕਿਸ ਤਰ੍ਹਾਂ ਗਏ, ਹੈਰਾਨਗੀ ਹੈ। ਬੜੇ ਵੱਡੇ ਵੱਡੇ ਪੱਥਰ ਖੜੇ ਕੀਤੇ ਗਏ ਨੇ, ਅਰ ਮੰਦਰ ਵਿਚ ਪ੍ਰਵੇਸ਼ ਕਰ ਕੇ ਹੈਰਾਨਗੀ ਹੋਈ।

ਇਹ ਕੋਈ ਰਾਮ ਦੇ ਮੰਦਰ ਨਹੀਂ, ਕ੍ਰਿਸ਼ਨ ਦੇ ਮੰਦਰ ਨਹੀਂ। ਨਾ ਮਹਾਤਮਾ ਬੁੱਧ ਦੇ ਮੰਦਰ ਹਨ, ਨਾ ਸੁਆਮੀ ਮਹਾਂਵੀਰ ਦੇ ਮੰਦਰ ਨੇ। ਨਾ ਇਹ ਕੋਈ ਵਿਸ਼ਨੂੰ ਦੇ ਮੰਦਰ ਨੇ, ਨਾ ਹੀ ਸ਼ਿਵਜੀ ਦੇ ਮੰਦਰ ਨੇ। ਇਹ ਰਾਮ ਦੇ ਮੰਦਰ ਨਹੀਂ ਸਨ। ਤੁਹਾਡੇ ਵਿੱਚੋਂ ਕੋਈ ਗਿਆ ਹੋਵੇ। ਸਾਰੇ ਦੇ ਸਾਰੇ ਕਾਮ ਦੇ ਮੰਦਰ ਨੇ। ਕਾਮਿਕ ਚਿੱਤਰ ਨੇ ਤੇ ਮੈਂ ਹੈਰਾਨ ਹੋਇਆ, ਇਹੀ ਦੁਨੀਆ ਦੇਖਣ ਆਉਂਦੀ ਹੈ! ਰੋਜ਼ਾਨਾ ਬੜੀ ਭੀੜ ਹੁੰਦੀ ਹੈ!

ਰਾਮ ਦੇ ਮੰਦਰ ਤੇ ਉਜੜੇ ਪਏ ਨੇ, ਕੋਈ ਭੀੜ ਨਹੀਂ ਹੁੰਦੀ। ਕੌਣ ਜਾਂਦੈ! ਕੋਈ ਇਸ ਤਰ੍ਹਾਂ ਦਾ ਰਾਮ ਦਾ ਮੰਦਰ ਹੋਵੇ ਤੇ ਉਥੇ ਏਅਰਪੋਰਟ ਬਣੇ! ਤੇ ਜਹਾਜ਼ਾਂ ਦੇ ਰਾਹੀਂ ਹਜ਼ਾਰਾਂ ਬੰਦੇ ਰੋਜ਼ ਪਹੁੰਚਣ। ਕਾਰਾਂ ਤੇ ਬੱਸਾਂ ਦੇ ਰਾਹੀਂ ਪਹੁੰਚਣ। ਫਿਰ ਮੈਂ ਇਸ ਦੀ ਖੋਜ ਕੀਤੀ ਕਿ ਐਸੇ ਕੁਝ ਦੀ ਕੀ ਲੋੜ ਹੈ। ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਇਨ੍ਹਾਂ ਮੰਦਰਾਂ ਨੂੰ ਦੱਬ ਦਿਉ। ਅਗਰ ਤੋੜਨਾ ਗੁਨਾਹ ਸਮਝਦੇ ਹੋ ਤੇ ਮਿੱਟੀ ਨਾਲ ਦੱਬ ਦਿਉ। ਮਹਾਤਮਾ ਗਾਂਧੀ ਨੇ ਐਸਾ ਆਖਿਆ ਸੀ। ਔਰ ਅਖ਼ਬਾਰਾਂ 'ਚ ਸੁਰਖ਼ੀਆਂ ਛਪੀਆਂ, ਖ਼ਬਰਾਂ ਛਪੀਆਂ। ਕਹਿਣ ਲੱਗੇ ਕਿ ਇਹ ਹਿੰਦੋਸਤਾਨ ਦੀ ਅਸ਼ਲੀਲਤਾ ਨੂੰ ਪ੍ਰਗਟ ਕਰਦੇ ਨੇ।

ਫਿਰ ਉੜੀਸਾ ਵਿਚ ਇਕ ਕੋਨਾਰਿਕ ਦਾ ਮੰਦਰ ਹੈ। ਉਹ ਵੀ ਬੱਸ ਇਹੀ ਕੁਝ ਹੈ। ਫਿਰ ਪੁਰੀ ਵਿਚ ਮੰਦਰ ਜਗਨਨਾਥ ਹੈ। ਉਹ ਵੀ ਹੂ-ਬ-ਹੂ ਇਸੇ ਤਰ੍ਹਾਂ ਦਾ ਹੈ। ਫਿਰ ਬਾਅਦ ਵਿਚ ਮੈਨੂੰ ਪਤਾ ਚੱਲਿਆ ਕਿ ਐਸੇ ਮੰਦਰ ਤਕਰੀਬਨ ਤਕਰੀਬਨ ਹਿੰਦੋਸਤਾਨ ਦੇ ਸਾਰੇ ਕੋਨਿਆਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਛੋਟੇ ਜਾਂ ਵੱਡੇ ਮੰਦਰ ਮੌਜੂਦ ਨੇ। ਕਿਉਂਕਿ ਕੋਨਾਰਿਕ ਤੇ ਖਜੁਰਾਹੋ ਦੇ ਇਹ ਮੰਦਰ ਬਹੁਤ ਵੱਡੇ ਨੇ, ਇਸ ਵਾਸਤੇ ਸਾਰੀ ਦੁਨੀਆ ਇਥੇ ਵੇਖਣ ਆਉਂਦੀ ਹੈ। ਇਹਦਾ ਪਿਛੋਕੜ ਖੋਜਣ ਨਾਲ ਪਤਾ ਲੱਗਿਆ ਕਿ ਜਦ ਵਾਮ ਮਾਰਗੀਆਂ ਦਾ ਜ਼ੋਰ ਚੱਲਿਆ ਅਰ ਉਨ੍ਹਾਂ ਦੇ ਖ਼ਿਆਲਾਂ ਤੋਂ ਦੁਨੀਆ ਮੁਤਾਸਿਰ ਹੋਈ, ਪ੍ਰਭਾਵਿਤ ਹੋਈ ਕਿ ਜੋ ਕੁਛ ਵੀ ਮਨ ਮੰਗਦਾ ਹੈ, ਦੇ ਦਿਉ। ਕਿਸੇ ਧਰਮ ਗ੍ਰੰਥ ਦੀ ਗੱਲ ਨਾ ਮੰਨੋ ਕਿ ਇਹ ਨਹੀਂ ਖਾਣਾ, ਇਹ ਨਹੀਂ ਪੀਣਾ, ਅਹਿ ਨਹੀਂ ਚਾਹੀਦਾ, ਔਹ ਨਹੀਂ ਚਾਹੀਦਾ। ਕਿਸੇ ਮਹਾਂਪੁਰਸ਼ ਦਾ ਬੋਲ ਸੁਣਨ ਦੀ ਲੋੜ ਹੀ ਨਹੀਂ, ਇਹਨੂੰ ਇਕ ਪਾਸੇ ਰੱਖੋ। ਮਨ ਜੋ ਕੁਛ ਮੰਗਦਾ ਹੈ, ਦੇ ਦਿਉ। ਅਰ ਇਸ ਤਰੀਕੇ ਨਾਲ ਮਨ ਰੱਜੇਗਾ, ਫਿਰ ਰੱਜਦਿਆਂ ਹੀ ਪ੍ਰਭੂ ਦੇ ਮਾਰਗ 'ਤੇ ਚੱਲੇਗਾ, ਈਸ਼ਵਰ ਦੇ ਮਾਰਗ 'ਤੇ ਚੱਲੇਗਾ।

ਲਿਹਾਜ਼ਾ ਮਨ ਤਾਂ ਨਾ ਰੱਜਿਆ ਪਰ ਇਹ ਮੰਦਰ ਦੁਰਾਚਾਰ ਦੇ ਅੱਡੇ ਬਣ ਗਏ ਅਰ ਮੰਦਰਾਂ ਵਿਚ ਬਾਕਾਇਦਾ ਸ਼ਰਾਬ ਦੇ ਦੌਰ ਚੱਲੇ। ਸਾਲ ਦੇ ਸਾਲ ਦਾਸ ਇਕ ਸਮਾਗਮ 'ਓਅੰਕਾਰ ਏਸ਼ਵਰ' ਵਿਖੇ ਕਰਦਾ ਹੁੰਦੈ, ਜਿਥੇ ਧੰਨ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਦਖਣੀ ਅੰਦਰ 'ਓਅੰਕਾਰੁ' ਬਾਣੀ ਉਚਾਰਨ

ਕੀਤੀ ਹੈ, ਇੰਦੌਰ ਦੇ ਕੋਲ ਨਰਬਦਾ ਦੇ ਕੰਢੇ ਇਹ ਗੁਰ-ਅਸਥਾਨ ਹੈ। ਅੱਠ ਦਸ ਜਥੇ ਦਾਸ ਦੇ ਨਾਲ ਜਾਂਦੇ ਨੇ। ਤੋ ਪਹਿਲੇ ਦੋ ਦਿਨ ਪ੍ਰੋਗਰਾਮ ਉਜੈਨ ਵਿਚ ਹੁੰਦਾ ਹੈ। ਸਾਰੇ ਦਾ ਸਾਰਾ ਉਜੈਨ ਮੰਦਰਾਂ ਦੀ ਨਗਰੀ ਹੈ। ਉਥੇ ਸੰਦੀਪਨ ਜੀ ਦਾ ਆਸ਼ਰਮ ਵੀ ਹੈ, ਜਿਥੇ ਸ਼੍ਰੀ ਕ੍ਰਿਸ਼ਨ ਤੇ ਸੁਦਾਮਾ ਇਕੱਠੇ ਪੜ੍ਹੇ ਨੇ। ਭਰਥਰੀ ਦੀਆਂ ਗੁਫ਼ਾਵਾਂ ਵੀ ਨੇ, ਜਿਥੇ ਬੈਠ ਕੇ ਉਸ ਨੇ ਜਪ ਤਪ ਕੀਤਾ ਹੈ।

ਬਹੁਤ ਪੁਰਾਣੀ ਗੱਲ ਹੈ, ਉਜੈਨ ਵਿਚ ਪ੍ਰੋਗਰਾਮ ਦੌਰਾਨ ਪ੍ਰਬੰਧਕ ਸੱਜਣਾਂ ਨੇ ਮੈਨੂੰ ਕਹਿ ਦਿੱਤਾ ਕਿ ਗਿਆਨੀ ਜੀ! ਇਥੇ ਕਾਫ਼ੀ ਮੰਦਰ ਨੇ, ਚੱਲੋ ਤੁਸੀਂ ਤਾਂ ਦੇਖੇ ਨੇ। ਇਹ ਦਸ ਬਾਰ੍ਹਾਂ ਜਥੇ ਨਵੇਂ ਆਏ ਨੇ, ਤੀਹ ਪੈਂਤੀ ਸੱਜਣ ਨੇ, ਇਨ੍ਹਾਂ ਨੂੰ ਵੀ ਦਿਖਾ ਲਿਆਈਏ! ਮੈਂ ਕਿਹਾ ਕਿ ਠੀਕ ਹੈ। ਮੈਂ ਵੀ ਨਾਲ ਚਲਿਆ ਚੱਲਦਾਂ, ਫਿਰ ਦੇਖ ਲੈਨੇ ਆਂ। ਮਹਾਕਾਲ ਦੇ ਮੰਦਰ ਜਦੋਂ ਸਾਰੇ ਜਾਣ ਲੱਗੇ ਤੇ ਜਿਹੜੇ ਪ੍ਰਬੰਧਕ ਸੱਜਣ ਨਾਲ ਸਨ, ਮੰਦਰ ਦੇ ਬਾਹਰ ਹੀ ਸ਼ਰਾਬ ਦੀ ਦੁਕਾਨ ਹੈ, ਉਨ੍ਹਾਂ ਨੇ ਦੋ ਬੋਤਲਾਂ ਲੈ ਲਈਆਂ। ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਨਾਲ ਸਨ, ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੀ ਨਾਲ ਸਨ। ਪਟਨਾ ਸਾਹਿਬ ਦਾ ਮੁੱਖ ਰਾਗੀ ਜਥਾ ਨਾਲ ਸੀ। ਗ਼ਾਲਬਨ ਦਸ ਕੁ ਜਥੇ ਹੋਰ ਵੀ ਸਨ। ਪ੍ਰਬੰਧਕਾਂ ਦਾ ਇਹ ਕੰਮ ਵੇਖ ਕੇ ਸਾਰੇ ਕਹਿਣ ਲੱਗੇ ਕਿ ਇਨ੍ਹਾਂ ਨੂੰ ਇਤਨੀ ਵੀ ਸੱਭਿਅਤਾ ਨਹੀਂ, ਤਹਿਜ਼ੀਬ ਨਹੀਂ, ਐਥੇ ਸ਼ਰਾਬ ਲੈਂਦੇ ਪਏ ਨੇ!

ਇੰਨੇ ਚਿਰ ਨੂੰ ਉਹ ਦੋਵੇਂ ਮੁਖੀ ਸੱਜਣ ਸਾਡੇ ਕੋਲ ਆ ਗਏ ਔਰ ਮੈਨੂੰ ਕਹਿਣ ਲੱਗੇ ਕਿ ਗਿਆਨੀ ਜੀ! ਕਿਤੇ ਕੋਈ ਮੁਗ਼ਾਲਤਾ ਨਾ ਹੋ ਜਾਏ, ਭੁਲੇਖਾ ਨਾ ਪੈ ਜਾਏ। ਇਹ ਸ਼ਰਾਬ ਤੋਂ ਬਿਨਾਂ ਅਸੀਂ ਮੰਦਰ ਵਿਚ ਪ੍ਰਵੇਸ਼ ਨਹੀਂ ਕਰ ਸਕਾਂਗੇ। ਇਹ ਮਹਾਕਾਲ ਦਾ ਮੰਦਰ ਹੈ। ਇਥੇ ਹੋਰ ਕੋਈ ਭੇਟ ਨਹੀਂ ਚੜ੍ਹਾਈ ਜਾਂਦੀ, ਸ਼ਰਾਬ ਹੀ ਭੇਟ ਚੜ੍ਹਾਈ ਜਾਂਦੀ ਹੈ। ਮੰਦਰ ਵੇਖਣਾ ਹੋਵੇ ਤਾਂ ਇਸ ਤੋਂ ਬਿਨਾਂ ਅੰਦਰ ਜਾਣ ਵੀ ਨਹੀਂ ਦਿੰਦੇ। ਇਹ ਕੋਈ ਹਜ਼ਾਰਾਂ ਸਾਲ ਪੁਰਾਣੀਆਂ ਗੱਲਾਂ ਨਹੀਂ। ਹੁਣ ਦੀਆਂ ਗੱਲਾਂ ਨੇ। ਰੋਜ਼ ਸਵੇਰ ਤੋਂ ਲੈ ਕੇ ਸ਼ਾਮ ਤਕ ਉਥੇ ਸ਼ਰਾਬ ਦੀਆਂ ਬੋਤਲਾਂ ਚੜ੍ਹਦੀਆਂ ਨੇ। ਨਿਰਮਲੇ ਮਹਾਤਮਾ ਬਾਬਾ ਬਿਸ਼ਨ ਸਿੰਘ ਵੀ ਨਾਲ ਸਨ। ਅਸੀਂ ਸਾਰੇ ਅੰਦਰ ਮੰਦਰ ਵਿਚ ਬੈਠ ਗਏ। ਉਹ ਦੋ ਬੋਤਲਾਂ ਮੂਰਤੀ ਦੇ ਅੱਗੇ ਰੱਖੀਆਂ ਗਈਆਂ, ਮੂਰਤੀ ਭੈਰੋਂ ਦੇ ਨੇੜੇ ਇਕ ਕਟੋਰਾ ਰੱਖਿਆ ਹੋਇਆ ਸੀ। ਉਸ ਕਟੋਰੇ 'ਚ ਪੁਜਾਰੀ ਵੱਲੋਂ ਸ਼ਰਾਬ ਪਾਈ ਗਈ ਤੇ ਉਹ ਕਟੋਰਾ ਮੂਰਤੀ ਦੇ ਮੂੰਹ ਨੂੰ ਲਾਇਆ ਗਿਆ। ਇਹ ਗੱਲ ਵੱਖਰੀ ਹੈ ਕਿ ਕਟੋਰਾ ਖ਼ਾਲੀ ਹੋ ਗਿਆ।

ਮੈਂ ਪੁੱਛਿਆ ਵੀ ਸੀ ਕਿ ਇਹ ਸ਼ਰਾਬ ਕਿਥੇ ਗਈ! ਪਰ ਪੁਜਾਰੀ ਗੱਲ ਨੂੰ ਟਾਲ ਗਿਆ। ਇਕ ਬੋਤਲ ਵਿੱਚੋਂ ਉਹ ਭੈਰੋਂ ਦੋ ਜਾਮ ਪੀਂਦਾ ਹੈ। ਉਦੋਂ ਇਕ ਜਰਮਨੀ ਦਾ ਗੋਰਾ ਵੀ ਉਥੇ ਆਇਆ ਸੀ, ਉਹਨੇ ਇਹ ਦੇਖਣ ਲਈ

ਕਿ ਇਹ ਮੂਰਤੀ ਕਿੰਨਾ ਕੁ ਪੀ ਸਕਦੀ ਹੈ। ਉਹਨੇ ਬਾਰ-ਬਾਰ ਬੋਤਲਾਂ ਖ਼ਰੀਦ ਕੇ ਲਿਆਂਦੀਆਂ ਤੇ ਦੋ ਜਾਮ ਉਹ ਭੈਰੋਂ ਪੀ ਲੈਂਦਾ ਸੀ। ਇੰਜ ਸੌ ਬੋਤਲਾਂ ਚੜ੍ਹਾ ਕੇ ਉਹ ਵੀ ਵਿਚਾਰਾ ਥੱਕ ਗਿਆ, ਖ਼ਰਚਾ ਵੀ ਉਹਦਾ ਬਹੁਤ ਹੋ ਗਿਆ। ਉਹ ਹੈਰਾਨ ਸੀ ਕਿ ਮੂਰਤੀ ਤਾਂ ਥੱਕੀ ਨਹੀਂ, ਪੱਕੀ ਸ਼ਰਾਬੀ ਹੈ। ਇਹ ਤਾਂ ਰੱਜਦੀ ਨਹੀਂ! ਸਾਰਾ ਦਿਨ ਦੋ ਦੋ ਜਾਮ ਇਕ ਬੋਤਲ 'ਚੋਂ ਪਿਲਾਏ ਜਾਂਦੇ ਨੇ। ਬਾਕੀ ਜਿਹੜੀ ਸ਼ਰਾਬ ਬਚਦੀ ਏ, ਉਹਦਾ ਪ੍ਰਸ਼ਾਦ ਵੰਡਿਆ ਜਾਂਦਾ ਹੈ, ਚਰਨਾਂਮ੍ਰਿਤ ਦਿੱਤਾ ਜਾਂਦਾ ਹੈ। ਉਸ ਮੰਦਰ ਵਿਚ ਅੱਜ ਵੀ ਸ਼ਰਾਬ ਦਾ ਚਰਨਾਂਮ੍ਰਿਤ ਹੈ। ਪੁਰਾਣੀ ਗੱਲ ਨਹੀਂ ਮੈਂ ਕਰਦਾ ਪਿਆਂ ਔਰ ਜੈਸੇ ਹੀ ਉਹ ਚਰਨਾਂਮ੍ਰਿਤ ਪੁਜਾਰੀ ਲੈ ਕੇ ਆਇਆ ਤਾਂ ਬਾਬਾ ਬਿਸ਼ਨ ਸਿੰਘ ਜੀ ਖੜੇ ਹੋ ਗਏ। ਕਹਿਣ ਲੱਗੇ ਕਿ ਨਹੀਂ, ਅਸੀਂ ਇਸ ਮੂਰਤੀ ਦੇ ਸ਼ਰਧਾਲੂ ਨਹੀਂ ਹਾਂ। ਅਸੀਂ ਤਾਂ ਆਪਣਾ ਗਿਆਨ ਵਧਾਉਣ ਲਈ ਇਹ ਮੰਦਰ ਵੇਖਣ ਆਏ ਹਾਂ। ਇਹ ਪ੍ਰਸ਼ਾਦ ਅਸੀਂ ਨਹੀਂ ਲੈਣਾ। ਤੁਸੀਂ ਸਿਰਫ਼ ਭੈਰੋਂ ਨੂੰ ਹੀ ਪਿਆਉ।

ਬਾਅਦ ਵਿਚ ਪਤਾ ਚੱਲਿਆ ਕਿ ਇਹ ਸਾਰਾ ਕੁਝ ਵਾਮ ਮਾਰਗੀਆਂ ਦੀ ਦੇਣ ਹੈ। ਉਨ੍ਹਾਂ ਦੀਆਂ ਕੁਝ ਨਿਸ਼ਾਨੀਆਂ ਮੌਜੂਦ ਨੇ--ਗੁਹਾਟੀ ਵਿਚ, ਕਲਕੱਤੇ ਬੰਗਾਲ ਵਿਚ, ਮੱਧ ਭਾਰਤ ਵਿਚ, ਇਹ ਚਾਰੇ ਪਾਸੇ ਉਨ੍ਹਾਂ ਦੀਆਂ ਨਿਸ਼ਾਨੀਆਂ ਮੌਜੂਦ ਨੇ। ਇਨ੍ਹਾਂ ਮੰਦਰਾਂ ਵਿਚ ਐਸਾ ਕੁਛ ਵੀ ਨਹੀਂ ਹੈ, ਜਿਸ ਤੋਂ ਮਨ ਨੂੰ ਕੋਈ ਪਰਮਾਤਮਾ ਦੀ ਪ੍ਰੇਰਨਾ ਮਿਲਦੀ ਹੋਵੇ। ਪਰ ਬਹੁ-ਗਿਣਤੀ ਇਨ੍ਹਾਂ ਮੰਦਰਾਂ ਦੀ ਦੀਵਾਨੀ ਹੈ। ਇਥੋਂ ਹੀ ਪਤਾ ਚੱਲਦਾ ਹੈ ਕਿ ਜੀਵਨ ਨਿਘਾਰ ਵੱਲ ਜਾਂਦਾ ਪਿਆ ਹੈ। ਇਹ ਵਾਸ਼ਨਾ ਦੇ ਮੰਦਰ ਨੇ, ਹੋਰ ਕੁਝ ਵੀ ਨਹੀਂ ਹੈ।

## 71. ਧਰਮ ਕੀ ਗਤਿ ਰਹੀ

ਗੁਰੂ ਸਾਹਿਬ ਦੀ ਬਾਣੀ ਦੀ ਕਥਾ ਜਾਂ ਕੀਰਤਨ ਸੁਣਾਉਣ ਵਾਲੇ ਨੂੰ ਸੰਗਤਾਂ ਹਰ ਤਰ੍ਹਾਂ ਸਤਿਕਾਰ ਦਿੰਦੀਆਂ ਰਹੀਆਂ ਨੇ। ਗੁਣੀ ਗਿਆਨੀਆਂ ਤੇ ਰਾਗੀ ਸਿੰਘਾਂ ਨੂੰ ਨਜ਼ਰਾਨੇ ਜਾਂ ਭੇਟਾ ਦਿੰਦੀਆਂ ਸਨ। ਹੁਣ ਨੱਬੇ ਫ਼ੀਸਦੀ ਨਜ਼ਰਾਨੇ ਨਹੀਂ, ਭੇਟਾ ਨਹੀਂ, ਕੇਵਲ਼ ਮੁੱਲ ਦੀ ਗੱਲ ਹੈ। ਕੈਸਾ ਜ਼ਮਾਨਾ ਆ ਗਿਆ। ਮੈਨੂੰ ਸ਼ਰਮ ਆ ਜਾਂਦੀ ਹੈ, ਜਦ ਕਈ ਦਫ਼ਾ ਫ਼ੋਨ ਆਉਂਦੇ ਨੇ ਤੇ ਪੁੱਛਦੇ ਨੇ ਕਿ ਗਿਆਨੀ ਜੀ! ਫ਼ਲਾਣੇ ਪਿੰਡ ਗੁਰਮਤਿ ਸਮਾਗਮ ਹੈ, ਅਸੀਂ ਤੁਹਾਡਾ ਕਥਾ ਦਾ ਸਮਾਂ ਰੱਖਣਾ ਹੈ, ਟਾਇਮ ਦਿਉਗੇ ? ਮੈਂ ਆਪਣੀ ਡਾਇਰੀ ਦੇਖਦਾ ਹਾਂ ਕਿ ਠੀਕ ਹੈ, ਜੇਕਰ ਮੇਰੇ ਪਾਸ ਟਾਇਮ ਹੋਵੇ ਤਾਂ ਮੈਂ ਹਾਂ ਕਰ ਦਿੰਦਾ ਹਾਂ। ਫਿਰ ਅੱਗੋਂ ਉਹ ਕਹਿੰਦੇ ਨੇ—ਪਹਿਲੇ ਇਹ ਦੱਸੋ ਕਿ ਮੌਖ ਕੀ ਹੋਵੇਗੀ, ਮੁੱਲ ਕੀ ਹੋਵੇਗਾ!

ਉਸ ਸਮੇਂ ਮੇਰਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਉਨ੍ਹਾਂ ਨੂੰ ਮੈਂ ਕਹਿੰਦਾ ਹੁੰਦਾ ਹਾਂ ਕਿ ਇਹ ਭੇਟਾ ਹੁੰਦੀ ਹੈ, ਮੁੱਲ ਨਹੀਂ ਹੁੰਦਾ। ਕੀਮਤ ਨਹੀਂ ਹੁੰਦੀ। ਅਗਰ ਪਰਮਾਤਮਾ ਦੀ ਕਥਾ ਦੀ ਵੀ ਕੀਮਤ ਹੋ ਸਕਦੀ ਹੈ ਤੋ ਪਰਮਾਤਮਾ ਦੀ ਕਥਾ ਨਹੀਂ ਹੋਵੇਗੀ। ਕਿਸੇ ਮਨੁੱਖ ਦੀ ਕਥਾ ਹੋਵੇਗੀ। ਕਿਸੇ ਪਦਾਰਥ ਦੀ ਕਥਾ ਹੋਵੇਗੀ। ਪਰਮਾਤਮਾ ਦੀ ਮਹਿਮਾ ਨਹੀਂ ਹੋਵੇਗੀ। ਅਗਰ ਪਰਮਾਤਮਾ ਦਾ ਵੀ ਕੀਰਤਨ ਵਿਕ ਸਕਦਾ ਹੈ ਤਾਂ ਉਹ ਕੀਰਤਨ ਨਹੀਂ, ਵਪਾਰ ਹੋਵੇਗਾ। ਹੈਰਾਨਗੀ ਹੁੰਦੀ ਹੈ ਕਿ ਅਜੋਕੇ ਸਮੇਂ ਅੰਦਰ ਵਿਕਾਊ ਹੈ ਕੀਰਤਨ, ਵਿਕਾਊ ਹੈ ਕਥਾ, ਵਿਕਾਊ ਨੇ ਪਾਠ ਪੂਜਾ ਤੇ ਅਣਖ ਵਗ਼ੈਰਾ। ਵੇਚਣ ਵਾਲੇ ਨੂੰ ਮੁੱਲ ਢੰਗ ਦਾ ਮਿਲ ਜਾਏ ਤੇ ਵੇਚਣ ਦੀ ਸਮਰੱਥਾ ਕੋਲ ਹੋਵੇ, ਤਾਂ ਇਨ੍ਹਾਂ ਨੇ ਦੇਸ਼ ਨੂੰ ਵੀ ਵੇਚ ਦੇਣਾ ਹੈ। ਅਣਖ ਨੂੰ ਵੀ ਵੇਚ ਦੇਣਾ ਹੈ। ਕੌਮ ਨੂੰ ਵੀ ਵੇਚ ਦੇਣਾ ਹੈ। ਵੇਸ਼ਵਾ ਬਾਜ਼ਾਰ ਵਿਚ ਆਪਣੀ ਅਸਮਤ ਵੀ ਵੇਚਦੀ ਹੈ, ਇੱਜ਼ਤ ਵੀ ਵੇਚਦੀ ਹੈ, ਤਨ ਵੀ ਵੇਚਦੀ ਹੈ। ਵਿਕਾਊ ਮਾਲ ਹੈ, ਕੇਵਲ ਧਨ ਮਿਲਣਾ ਚਾਹੀਦਾ ਹੈ।

ਮੈਂ ਹੈਰਾਨ ਹੋਇਆ, ਇਕ ਜਗ੍ਹਾ ਅਨੰਦ ਕਾਰਜ ਸੀ ਤੇ ਸਿਖਸ਼ਾ ਲਈ ਮੈਨੂੰ ਬੁਲਾਇਆ। ਮੈਂ ਕਿਹਾ ਕਿ ਹੁਣ ਇਥੇ ਮੇਰੀ ਆਤਮਾ ਨਹੀਂ ਮੰਨਦੀ ਕਿ ਗੁਰਮਤਿ ਦੀ ਕਿਹੜੀ ਸਿਖਸ਼ਾ-ਦੀਖਸ਼ਾ ਦਿਆਂ। ਇਹ ਸਤਾਈ ਸਾਲਾਂ ਦੀ ਬੱਚੀ ਐ! ਉਹ ਬਾਸਠ ਸਾਲਾਂ ਦਾ ਬੰਦਾ! ਲਾੜਾ ਬਣ ਕੇ ਆਇਆ ਹੈ। ਵੇਖਿਆ ਕੀ ? ਉਹ ਬਾਸਠ ਸਾਲਾਂ ਦਾ ਕਰੋੜਾਂਪਤੀ, ਅਰਬਾਂਪਤੀ ਹੈ। ਉਸ ਦਾ ਸਿਰਫ਼ ਤੇ ਸਿਰਫ਼ ਪੈਸਾ ਦੇਖਿਆ। ਮੈਂ ਕਿਹਾ ਕਿ ਇਹ ਖ਼ਰੀਦੋ-ਫਰੋਖ਼ਤ ਹੋ ਰਹੀ ਹੈ, ਵਿਆਹ ਥੋੜ੍ਹੀ ਹੋ ਰਿਹਾ ਹੈ! ਇਹ ਵਿਆਹ ਨਹੀਂ ਹੈ। ਸਾਰੇ ਉਥੇ ਉਸ ਸਮੇਂ ਚੋਟੀ ਦੇ ਧਨਾਢ ਬੰਦੇ ਸਨ, ਅਰਬਾਂਪਤੀ ਨਾਲ ਸਾਰੇ ਧਨਾਢ ਆਉਣੇ ਸਨ, ਬਰਾਤ ਵਿਚ ਉਹ ਕੋਈ ਪੰਦਰਾਂ ਵੀਹ ਬੰਦੇ ਸਨ।

ਉਹ ਆਪਸ ਵਿਚ ਗੱਲਾਂ ਕਰਨ ਲੱਗੇ ਕਿ ਇਸ ਮੂੰਹ-ਫੱਟ ਗਿਆਨੀ ਨੂੰ ਕਾਹਦੇ ਵਾਸਤੇ ਲਿਆਏ ਓ। ਹੋਰ ਥੋੜ੍ਹੇ ਗਿਆਨੀ ਹਨ ਸਿਖਸ਼ਾ ਦੇਣ ਵਾਸਤੇ, ਹੋਰ ਕੋਈ ਬੁਲਾ ਲਉ। ਇਹ ਕੈਨੇਡਾ ਦੀ ਤੁਹਾਨੂੰ ਮੈਂ ਗੱਲ ਦੱਸਦਾ ਪਿਆ ਹਾਂ। ਮੈਂ ਵਾਪਸ ਆ ਗਿਆ। ਮੈਂ ਕਿਹਾ ਕਿ ਮੈਂ ਨਹੀਂ ਸਿਖਸ਼ਾ ਦੇਣੀ। ਗੁਰਮਤਿ ਦੀ ਸਿਖਸ਼ਾ-ਦੀਖਸ਼ਾ ਇਸ 'ਤੇ ਲਾਗੂ ਨਹੀਂ ਹੁੰਦੀ। ਉਹ ਪਿੱਛੋਂ ਬੋਲਦੇ ਰਹੇ, ਅਖੇ! ਇਕ ਮੂੰਹ-ਫੱਟ ਗਿਆਨੀ ਆਇਆ ਸੀ, ਅਨੰਦ ਕਾਰਜ ਦੀ ਰਸਮ ਦੀ ਪੂਰਤੀ ਨਹੀਂ ਸੀ ਕਰਦਾ।

ਬਾਸਠ ਸਾਲ ਦਾ ਲਾੜਾ, ਸਤਾਈ ਸਾਲਾਂ ਦੀ ਬੱਚੀ! ਔਰ ਬੱਚੀ ਖ਼ੁਸ਼ੀ ਨਾਲ ਵਿਆਹ ਕਰਵਾ ਰਹੀ ਸੀ, ਮਾਂ ਬਾਪ ਦੀ ਜ਼ਬਰਦਸਤੀ ਨਹੀਂ ਸੀ। ਉਸ ਬੱਚੀ ਨੇ ਵੀ ਧਨ ਵੇਖਿਆ, ਮਹਿਲ ਵੇਖੇ। ਘਰ ਵਿਚ ਤੀਹ ਪੈਂਤੀ ਕਾਰਾਂ

ਖੜੀਆਂ ਦੇਖੀਆਂ। ਜ਼ਮੀਨ ਔਰ ਜਾਇਦਾਦ ਦੇਖੀ, ਸ਼ਾਨੋ-ਸ਼ੌਕਤ ਦੇਖੀ। ਮਨੁੱਖ ਆਪਣਾ ਜਿਸਮ ਵੇਚ ਸਕਦਾ ਹੈ, ਈਮਾਨ ਵੇਚ ਸਕਦਾ ਹੈ, ਧਰਮ ਵੇਚ ਸਕਦਾ ਹੈ, ਕੌਮ ਵੇਚ ਸਕਦਾ ਹੈ, ਦੇਸ਼ ਵੇਚ ਸਕਦਾ ਹੈ। ਮਨੁੱਖ ਅੰਦਰੋਂ ਨਿਵਾਣਾਂ ਦੀ ਤਰਫ਼ ਜਾ ਰਹਿਆ ਹੈ। ਸਾਵਧਾਨ ਹੋਣਾ ਪਵੇਗਾ।

## 72. ਬਾਹਰੋਂ ਸੰਤ, ਅੰਦਰੋਂ ਅਸੰਤ

ਚੋਟੀ ਦੇ ਸਾਇੰਟਿਸਟ, ਵਕੀਲ, ਦਾਰਸ਼ਨਿਕ, ਫ਼ਿਲਾਸਫ਼ਰ, ਚਿੰਤਕ ਆਦਿ ਸਭ ਧਨ ਤੋਂ ਪ੍ਰਭਾਵਿਤ ਨੇ, ਧਰਮ ਤੋਂ ਨਹੀਂ। ਸੰਤ ਵੀ ਵੱਡਾ ਉਸ ਨੂੰ ਮੰਨਿਆ ਜਾਂਦਾ ਹੈ, ਜਿਸ ਦੀਆਂ ਬਿਲਡਿੰਗਾਂ ਵੱਡੀਆਂ ਨੇ।

ਦੋ ਚਾਰ ਡੇਰਿਆਂ ਵਿਚ ਮੈਨੂੰ ਕਥਾ ਕਰਨ ਲਈ ਬੁਲਾਇਆ ਗਿਆ ਸੀ, ਉਥੇ ਮੈਂ ਐਸਾ ਹੀ ਵੇਖਿਆ। ਹੁਣ ਕੁਝ ਡੇਰੇਦਾਰ ਮੈਨੂੰ ਬੁਲਾਉਣ ਤੋਂ ਸੰਕੋਚ ਕਰਨ ਲੱਗ ਪਏ ਨੇ ਕਿ ਮਸਕੀਨ ਉਸ ਤਰ੍ਹਾਂ ਦੀ ਗੱਲ ਨਹੀਂ ਕਰਦਾ, ਜਿਸ ਤਰ੍ਹਾਂ ਦੀ ਸਾਡੀ ਸ਼ਾਨੋ-ਸੌਕਤ ਹੈ। ਇਕ ਡੇਰੇ ਵਿਚ ਜਦ ਮੈਂ ਪਹਿਲੀ ਦਫ਼ਾ ਕਥਾ ਕਰਨ ਗਿਆ ਅਤੇ ਮੈਨੂੰ ਬੜੇ ਮਾਨ-ਸਨਮਾਨ ਨਾਲ ਲੈ ਗਏ। ਪਹਿਲਾਂ ਉਹ ਮੈਨੂੰ ਕਮਰੇ ਦਿਖਾਉਣ ਲੱਗ ਪਏ, ਇਹ ਸਾਰੇ ਕਮਰੇ ਏਅਰ-ਕੰਡੀਸ਼ਨ ਨੇ। ਫਿਰ ਦੱਸਣ ਲੱਗੇ ਕਿ ਗਿਆਨੀ ਜੀ! ਅਸੀਂ ਆਪਣਾ ਪੈਟਰੋਲ ਪੰਪ ਅੰਦਰ ਬਣਾਇਆ ਹੈ। ਪੰਦਰਾਂ ਬੱਸਾਂ ਨੇ, ਪੈਂਤੀ ਕਾਰਾਂ ਨੇ। ਕੌਣ ਰੋਜ਼ ਰੋਜ਼ ਬਾਹਰੋਂ ਪੈਟਰੋਲ ਲੈਣ ਜਾਏ! ਸਾਰਾ ਸਾਜ਼ੋ-ਸਾਮਾਨ ਮੈਨੂੰ ਦਿਖਾਇਆ, ਫਿਰ ਕਹਿਣ ਲੱਗੇ ਕਿ ਕਿਸ ਤਰ੍ਹਾਂ ਦਾ ਡੇਰਾ ਲੱਗਿਐ! ਮੈਂ ਕਿਹਾ ਕਿ ਇਕ ਧਨਵਾਨ ਦਾ ਘਰ ਹੈ, ਬੜਾ ਚੰਗਾ ਹੈ। ਇਕ ਧਨਾਢ ਮਨੁੱਖ ਦਾ ਅਸਥਾਨ ਹੈ, ਬੜਾ ਚੰਗਾ ਹੈ। ਉਨ੍ਹਾਂ ਸਾਰਿਆਂ ਦੇ ਮੂੰਹ ਸੁੱਜ ਗਏ, ਉਨ੍ਹਾਂ ਨੇ ਨੱਕ ਚੜ੍ਹਾਅ ਲਏ। ਕਹਿੰਦੇ ਕਿ ਅਸੀਂ ਸੁਣਿਆ ਸੀ ਤੁਸੀਂ ਮੂੰਹ-ਫੱਟ ਹੋ, ਵਾਕਿਆ ਹੀ ਮੂੰਹ-ਫੱਟ ਹੋ। ਮੂੰਹ ’ਤੇ ਹੀ ਕਹਿ ਦਿੱਤਾ। ਇਹ ਸੰਤਾਂ ਦਾ ਡੇਰਾ ਹੈ, ਮਹਾਂਪੁਰਸ਼ਾਂ ਦਾ ਡੇਰਾ ਹੈ। ਤੁਸੀਂ ਧਨਾਢ ਦਾ ਘਰ ਕਹਿ ਰਹੇ ਹੋ!

ਮੈਂ ਕਿਹਾ ਕਿ ਸੰਤਾਂ ਦਾ ਘਰ ਹੈ ਤਾਂ ਕਿਸੇ ਸਮਾਧੀ ਲੀਨ ਪੁਰਸ਼ ਦੇ ਦਰਸ਼ਨ ਕਰਾਉਣੇ ਸਨ। ਕੋਈ ਭਜਨ ਦੀ ਗੱਲ ਕਰਨੀ ਸੀ। ਕੋਈ ਸਮਾਧੀ ਦੀ ਗੱਲ ਕਰਨੀ ਸੀ, ਕੋਈ ਰੱਬੀ ਗੁਣ ਮੈਨੂੰ ਦਿਖਾਉਣੇ ਸਨ। ਜਿਥੇ ਬੈਠ ਕੇ ਲੋਕੀਂ ਸਾਧਨਾ ਕਰਦੇ ਹੋਣ, ਉਹ ਥਾਂ ਦਿਖਾਉਣੀ ਸੀ। ਕੋਈ ਉਹ ਗੱਲ ਕਰਨੀ ਸੀ, ਜਿੱਥੋਂ ਪਤਾ ਚੱਲਦਾ ਕਿ ਇਹ ਸੰਤਾਂ ਦਾ ਅਸਥਾਨ ਹੈ। ਤੁਸੀਂ ਮੈਨੂੰ ਕਾਰਾਂ ਦਿਖਾਈਆਂ, ਪਟਰੋਲ ਪੰਪ ਦਿਖਾਇਆ, ਏਅਰ-ਕੰਡੀਸ਼ਨ ਕਮਰੇ ਦਿਖਾਏ ਨੇ। ਇਹ ਸਭ ਕੁਛ ਧਨਾਢਾਂ ਦੀਆਂ ਨਿਸ਼ਾਨੀਆਂ ਨੇ। ਮੈਂ ਐਲਾਨੀਆਂ ਕਹਿੰਦਾ ਹਾਂ ਕਿ ਇਹ ਇਕ

ਧਨਵਾਨ ਦਾ ਡੇਰਾ ਹੈ, ਸੰਤ ਦਾ ਡੇਰਾ ਨਹੀਂ। ਇਕ ਧਨਵਾਨ ਦਾ ਘਰ ਹੈ, ਸੰਤ ਦਾ ਘਰ ਨਹੀਂ। ਸੰਤਾਂ ਦੀ ਪਹਿਚਾਣ ਹੋਰ ਹੁੰਦੀ ਹੈ। ਇਹ ਤਾਂ ਇਕ ਅਡੰਬਰ ਰਚਿਆ ਹੈ, ਬਈ ਅਸੀਂ ਕੋਈ ਮਾੜੇ ਧਾੜੇ ਸੰਤ ਨਹੀਂ ਆਂ।

ਮੈਂ ਅਰਜ਼ ਕਰਾਂ—ਸੰਤਗਿਰੀ ਦੇ ਨਾਮ 'ਤੇ ਬੜਾ ਧੁੰਧੂਕਾਰਾ ਚੁਫੇਰੇ ਛਾਇਆ ਹੈ। ਸਿੱਖ ਜਗਤ ਪੂਰੀ ਤਰ੍ਹਾਂ ਐਸੇ ਪਾਖੰਡੀਆਂ ਦੀ ਗ੍ਰਿਫ਼ਤ ਵਿਚ ਫਸਿਆ ਹੈ। ਗੁਰਬਾਣੀ ਤੋਂ ਸਿੱਖ ਨੂੰ ਖ਼ੁਦ ਸਿਖਸ਼ਾ-ਦੀਖਸ਼ਾ ਲੈਣੀ ਚਾਹੀਦੀ ਹੈ ਤਾਂ ਸਮਝ ਮਿਲੇਗੀ ਕਿ ਸੰਤ ਕਰਨੀ ਦਾ ਨਾਮ ਹੈ, ਅਡੰਬਰ ਦਾ ਨਾਂ ਨਹੀਂ ਐ।

## 73. ਸ਼ਰਾਫ਼ਤ ਤੇ ਚੋਰੀ

ਮੈਨੂੰ ਗੱਲ ਭੁੱਲਦੀ ਨਹੀਂ, ਚੇਤੇ ਆ ਗਈ ਏ ਸੰਨ 1981 ਦੀ ਗੱਲ ਹੈ। ਦਾਸ ਨਿਊਯਾਰਕ ਸਿੰਘ ਸਭਾ ਵਿਖੇ ਕਥਾ ਕਰ ਰਿਹਾ ਸੀ। ਇਹ ਅਸਥਾਨ ਉਦੋਂ ਨਵਾਂ ਨਵਾਂ ਬਣਿਆ ਸੀ। ਦਾਸ ਨੂੰ ਪ੍ਰਬੰਧਕ ਸੱਜਣਾਂ ਨੇ ਬੁਲਾਇਆ, ਬਈ ਪੰਦਰਾਂ ਵੀਹ ਦਿਨ ਕਥਾ ਕਰੋ। ਗੁਰਦੁਆਰਾ ਸਾਹਿਬ ਦੇ ਆਲੇ-ਦੁਆਲੇ ਸਿੱਖਾਂ ਦੇ ਪੰਦਰਾਂ ਵੀਹ ਘਰ ਨੇ। ਇਹ ਵੀ ਗੁਰਦੁਆਰੇ ਨਹੀਂ ਆਉਂਦੇ। ਇਨ੍ਹਾਂ ਨੂੰ ਗੁਰਦੁਆਰੇ ਦੀ ਮਹਾਨਤਾ ਦਾ ਪਤਾ ਚੱਲੇ, ਬਈ ਗੁਰਦੁਆਰਾ ਕਿੰਨਾ ਸੁੰਦਰ ਬਣਿਆ ਹੈ, ਸਤਿਗੁਰੂ ਜੀ ਦੀ ਸੰਗਤ ਕਰਨੀ ਕਿਉਂ ਜ਼ਰੂਰੀ ਹੈ ਇਤਿਆਦਿਕ। ਖ਼ੈਰ! ਮੈਨੂੰ ਤਿੰਨ ਦਿਨ ਕਥਾ ਕਰਦਿਆਂ ਹੋ ਗਏ ਅਤੇ ਚੌਥੇ ਦਿਨ, ਰਾਤ ਨੂੰ ਜਦ ਮੈਂ ਕਥਾ ਕਰਨ ਲੱਗਾ ਤਾਂ ਬਿਜਲੀ ਬੰਦ ਹੋ ਗਈ। ਅਮਰੀਕਾ ਵਿਚ ਦੀਵਾਨ ਰਾਤ ਨੂੰ ਹੀ ਹੁੰਦੇ ਹਨ। ਸਵੇਰੇ ਤਾਂ ਕੋਈ ਮੱਥਾ ਟੇਕਣ ਵੀ ਨਹੀਂ ਆਉਂਦਾ। ਟਾਈਮ ਹੀ ਨਹੀਂ ਕਿਸੇ ਕੋਲ, ਵਿਚਾਰੇ ਕੰਮ-ਕਾਰ 'ਤੇ ਭੱਜਦੇ ਨੇ। ਤੇ ਲਾਈਟ ਚਲੇ ਗਈ। ਸਰਦਾਰ ਕੀਰਤ ਸਿੰਘ, ਸਟੇਜ 'ਤੇ ਹੀ ਮੇਰੇ ਕੋਲ ਬੈਠੇ ਸਨ। ਮੈਂ ਉਨ੍ਹਾਂ ਨੂੰ ਕਿਹਾ ਕਿ ਇਥੇ ਵੀ ਲਾਈਟ ਚਲੀ ਜਾਂਦੀ ਹੈ ? ਮੈਨੂੰ ਕਹਿਣ ਲੱਗੇ ਕਿ ਜਾਂਦੀ ਤਾਂ ਨਹੀਂ। ਅਸੀਂ ਦੂਜੀ ਦਫ਼ਾ ਹੀ ਦੇਖਿਐ ਇਹ ਚਲੀ ਗਈ ਹੈ। ਉਂਜ ਇਥੇ ਲਾਈਟ ਨਹੀਂ ਜਾਂਦੀ। ਹੁਣ ਪਿੱਛੇ ਥੋੜ੍ਹੇ ਹੀ ਦਿਨ ਹੋਏ ਹਨ, ਉਦੋਂ ਵੀ ਹਾਦਸਾ ਹੋਇਆ ਸੀ। ਉਦੋਂ ਤਾਂ ਸਾਰੇ ਅਮਰੀਕਾ ਦੀ ਲਾਈਟ ਚਲੀ ਗਈ ਸੀ।

ਮੈਂ ਸੰਨ 1981 ਦੀ ਗੱਲ ਕਰਦਾ ਹਾਂ। ਸਾਰੇ ਨਿਊਯਾਰਕ ਦੀ ਲਾਈਟ ਚਲੀ ਗਈ ਸੀ। ਬਿਜਲੀ ਫ਼ੇਲ੍ਹ ਹੋ ਗਈ, ਰਾਤ ਦਾ ਵਕਤ ਸੀ! ਜਿਹੜੇ ਲੋਕ ਲਿਫ਼ਟਾਂ ਵਿਚ ਸਨ, ਉਹ ਲਿਫ਼ਟਾਂ ਵਿਚ ਫਸੇ ਰਹਿ ਗਏ, ਜੋ ਇਲੈਕਟ੍ਰਿਕ ਟਰੇਨਾਂ ਵਿਚ ਬੈਠੇ ਸਨ, ਉਹ ਉਨ੍ਹਾਂ ਵਿਚ ਫਸੇ ਰਹਿ ਗਏ। ਸਾਰੇ ਬੈਂਕਾਂ ਦੀ ਸਕਿਉਰਟੀ (ਸੁਰੱਖਿਆ) ਇਲੈਕਟ੍ਰਿਕ ਸਿਸਟਮ ਨਾਲ ਹੈ। ਮੈਨੂੰ ਸਰਦਾਰ ਕੀਰਤ

ਸਿੰਘ ਨੇ ਕਿਹਾ ਕਿ ਇਹ ਸਿਸਟਮ ਵੀ ਫ਼ੇਲ੍ਹ ਹੋ ਗਿਆ ਹੈ। ਇਥੇ ਗ਼ਜ਼ਬ ਦੀ ਗੱਲ ਇਹ ਹੈ ਕਿ ਸਾਰੀ ਰਾਤ ਲਾਈਟ ਨਹੀਂ ਆਈ। ਸਵੇਰੇ ਚਾਲੂ ਹੋਈ। ਉਸ ਦੇ ਨਾਲ ਹਰ ਮਨੁੱਖ ਨੇ ਟੀ.ਵੀ. ਖੋਲ੍ਹਿਆ, ਬਈ ਦੇਖੀਏ ਲਾਈਟ ਦੇ ਜਾਣ ਦਾ ਕੀ ਕਾਰਨ ਹੈ? ਪਤਾ ਚੱਲਿਆ ਕਿ ਅਸਮਾਨੀ ਬਿਜਲੀ ਨਿਊਯਾਰਕ ਦੇ ਸਭ ਤੋਂ ਵੱਡੇ ਟਰਾਂਸਫ਼ਾਰਮਰ 'ਤੇ ਗਿਰ ਗਈ। ਉਸ ਨੇ ਸਾਰਾ ਸਿਸਟਮ ਤੋੜ ਕੇ ਰੱਖ ਦਿੱਤਾ। ਟਰਾਂਸਫ਼ਾਰਮਰ ਜਲਾ ਕੇ ਰੱਖ ਦਿੱਤਾ, ਸਾਰਾ ਸਿਸਟਮ ਭੰਗ ਹੋ ਗਿਆ।

ਉਸ ਇੱਕੋ ਰਾਤ ਨੂੰ ਚੌਤਾਲੀ ਸੌ ਚੋਰ ਪਕੜੇ ਗਏ। ਬੈਂਕ ਲੁੱਟਦੇ, ਦੁਕਾਨਾਂ ਲੁੱਟਦੇ, ਘਰ ਲੁੱਟਦੇ ਫੜੇ ਗਏ, ਕਿਉਂਕਿ ਅੰਧੇਰਾ ਸੀ। ਉਨ੍ਹਾਂ ਚੋਰਾਂ ਨੂੰ ਪਤਾ ਚੱਲ ਗਿਆ ਸੀ ਕਿ ਸਕਿਉਰਟੀ ਸਿਸਟਮ ਤਾਂ ਫ਼ੇਲ੍ਹ ਹੋ ਗਿਆ ਹੈ। ਬੈਂਕ ਲੁੱਟੇ ਗਏ, ਸਟੋਰ ਲੁੱਟੇ ਗਏ, ਦੁਕਾਨਾਂ ਲੁੱਟੀਆਂ ਗਈਆਂ। ਚੁਤਾਲੀ ਸੌ ਚੋਰ ਇਕ ਰਾਤ ਵਿਚ ਪਕੜੇ ਗਏ। ਸਾਰੀ ਪੁਲਿਸ ਹਰਕਤ ਵਿਚ ਆ ਗਈ, ਕਿਉਂਕਿ ਅੰਧੇਰਾ ਹੈ, ਕੋਈ ਗੜਬੜ ਨਾ ਹੋ ਜਾਏ। ਮੈਂ ਇਹ ਦੇਖ ਕੇ ਹੈਰਾਨ ਹੋਇਆ, ਦਿਨੇ ਅਖ਼ਬਾਰਾਂ ਨੂੰ ਪੜ੍ਹ ਕੇ, ਖ਼ਬਰਾਂ ਸੁਣ ਕੇ, ਟੀ.ਵੀ. ਦੇਖ ਕੇ ਦੰਗ ਰਹਿ ਗਿਆ। ਫਿਰ ਮੈਂ ਸਰਦਾਰ ਕੀਰਤ ਸਿੰਘ ਨੂੰ ਕਿਹਾ ਕਿ ਗੱਲ ਇਹ ਹੈ, ਇਥੇ ਨਿਊਯਾਰਕ ਵਿਚ ਇਕ ਰਾਤ ਲਾਈਟ ਗਈ ਹੈ ਤੇ ਚੁਤਾਲੀ ਸੌ ਚੋਰ ਪਕੜੇ ਗਏ ਨੇ, ਜਿਹੜੇ ਨਹੀਂ ਪਕੜੇ ਗਏ ਉਹ ਅਲੱਗ ਹਨ। ਕਿਉਂਕਿ ਪੁਲਿਸ ਕਹਿ ਰਹੀ ਸੀ ਕਿ ਜਿਹੜੇ ਪਕੜੇ ਗਏ ਨੇ ਇਹ ਤਾਂ ਕੁਛ ਵੀ ਨਹੀਂ। ਇਸ ਤੋਂ ਸੱਤ ਅੱਠ ਗੁਣਾਂ ਹੋਰ ਨੇ ਜੋ ਬੈਂਕਾਂ ਦੇ ਬੈਂਕ, ਸਟੋਰਾਂ ਦੇ ਸਟੋਰ ਲੁੱਟ ਕੇ ਲੈ ਗਏ ਨੇ। ਨਹੀਂ ਪਕੜੇ ਗਏ। ਕਿਉਂਕਿ ਜਿਤਨੇ ਚੋਰ ਸਨ, ਇਤਨੀ ਪੁਲਿਸ ਨਹੀਂ ਸੀ। ਜਿਸ ਦਾ ਦਾਅ ਲੱਗਿਆ, ਉਹ ਸਭ ਚੁਰਾਉਣ ਲੱਗ ਪਿਆ। ਮੈਂ ਸਰਦਾਰ ਕੀਰਤ ਸਿੰਘ ਨੂੰ ਕਿਹਾ ਕਿ ਫਿਰ ਅਮਰੀਕਾ ਨਾਲੋਂ ਭਾਰਤ ਚੰਗਾ ਹੈ। ਕਈ ਪ੍ਰਾਂਤਾਂ ਵਿਚ ਰਾਤ ਨੂੰ ਰੋਜ਼ ਲਾਈਟ ਜਾਂਦੀ ਹੈ। ਇਕ ਵੀ ਚੋਰ ਨਹੀਂ ਪਕੜਿਆ ਜਾਂਦਾ। ਚੋਰੀ ਇਤਨੀ ਹੁੰਦੀ ਨਹੀਂ। ਮੈਂ ਕਿਹਾ ਕਿ ਮੈਂ ਸਮਝਦਾ ਸੀ ਹਿੰਦੋਸਤਾਨ ਨਾਲੋਂ ਅਮਰੀਕਾ ਬਹੁਤ ਅੱਗੇ ਹੈ। ਮੈਨੂੰ ਤਾਂ ਇੰਝ ਲੱਗਦਾ ਹੈ ਕਿ ਇਹ ਚੋਰਾਂ ਦਾ ਹੀ ਦੇਸ਼ ਹੈ! ਹੱਦ ਹੋ ਗਈ, ਏਨੇ ਚੋਰ ਇਕ ਰਾਤ ਵਿਚ ਬਾਹਰ ਨਿਕਲ ਆਏ!

ਦਰਅਸਲ ਅਗਰ ਕੋਈ ਸ਼ਰੀਫ਼ ਹੈ ਤੋ ਇਸ ਵਾਸਤੇ ਹੈ, ਅਜੇ ਚੋਰੀ ਦਾ ਮੌਕਾ ਨਹੀਂ ਮਿਲਿਆ। ਸ਼ਰਾਫ਼ਤ ਦਾ ਸਬੂਤ ਤਾਂ ਇਹ ਹੈ ਕਿ ਹਰ ਤਰ੍ਹਾਂ ਦਾ ਮੌਕਾ ਹੋਵੇ, ਫਿਰ ਵੀ ਮਨ ਨੂੰ ਮੈਲਾ ਨਾ ਹੋਣ ਦੇਵੇ। ਐਸਾ ਤਾਂ ਕੋਈ ਸਚਿਆਰ ਮਨੁੱਖ ਹੀ ਹੁੰਦਾ ਹੈ।

# 74. ਦਿੱਬ ਦ੍ਰਿਸ਼ਟੀ

ਸੀਆਟਲ ਅਮਰੀਕਾ ਦਾ ਇਕ ਸ਼ਹਿਰ ਹੈ। ਸਾਰੇ ਜਹਾਜ਼ ਉਥੇ ਹੀ ਬਣਦੇ ਨੇ। ਬੋਇੰਗ ਕੰਪਨੀ ਉਥੇ ਹੀ ਹੈ। ਵੱਡਾ ਸ਼ਹਿਰ ਹੈ, ਮਸ਼ਹੂਰ ਵੀ ਹੈ ਤੇ ਖ਼ੂਬਸੂਰਤ ਵੀ ਹੈ। ਦਾਸ ਦਾ ਹਰ ਸਾਲ ਉਥੇ ਦਸ ਕੁ ਦਿਨਾਂ ਦਾ ਪ੍ਰੋਗਰਾਮ ਹੁੰਦਾ ਹੈ। ਦੋ ਸਾਲ ਪਹਿਲਾਂ ਉਥੇ ਮੇਰੇ ਨਾਲ ਇਕ ਘਟਨਾ ਘਟੀ। ਮੇਰੇ ਨਾਲ ਉਸ ਸਮੇਂ ਅਕਸਰ ਗਿਆਨੀ ਬਲਵਿੰਦਰ ਸਿੰਘ ਜੀ ਹੁੰਦੇ ਨੇ। ਦੋ ਤਿੰਨ ਮਹੀਨੇ ਇਥੇ ਭਾਰਤ ਵਿਚ ਹੁੰਦੇ ਨੇ, ਹੈਨ ਕੈਨੇਡਾ ਨਿਵਾਸੀ। ਗ਼ਾਲਬਨ ਦਸੰਬਰ ਤੋਂ ਫ਼ਰਵਰੀ, ਮਾਰਚ ਤਕ ਇਥੇ ਇੰਡੀਆ ਰਹਿੰਦੇ ਨੇ। ਅਲਵਰ ਸਮਾਗਮ ਤੋਂ ਬਾਅਦ ਵਾਪਸ ਚਲੇ ਜਾਂਦੇ ਨੇ। ਪਰ ਅਮਰੀਕਾ ਤੇ ਕੈਨੇਡਾ ਵਿਚ ਸਾਰੇ ਦਿਨ ਮੇਰੇ ਨਾਲ ਹੀ ਰਹਿੰਦੇ ਨੇ। ਕੈਨੇਡਾ 'ਚ ਉਨ੍ਹਾਂ ਨੂੰ ਇਕ ਸੱਜਣ ਨੇ ਕਿਹਾ ਕਿ ਮਸਕੀਨ ਦੇ ਪਿੱਛੇ ਇਹ ਦੋ ਬੰਦੇ ਕੌਣ ਬੈਠੇ ਨੇ ? ਗਿਆਨੀ ਬਲਵਿੰਦਰ ਸਿੰਘ ਨੇ ਕਿਹਾ ਕਿ ਇਹ ਤਾਂ ਇਕੱਲੇ ਬੈਠੇ ਨੇ, ਸਟੇਜ ਉੱਤੇ ਹੋਰ ਕੋਈ ਨਹੀਂ ਹੈ। ਸਟੇਜ ਇਸ ਢੰਗ ਦੀ ਬਣੀ ਹੋਈ ਹੈ ਸਿਰਫ਼ ਤਿੰਨ ਰਾਗੀ ਸਿੰਘ ਬੈਠ ਸਕਦੇ ਨੇ ਜਾਂ ਇਕ ਕਥਾਵਾਚਕ। ਵਿਚਕਾਰ ਮਹਾਰਾਜ ਦਾ ਪਾਲਕੀ ਵਿਚ ਪ੍ਰਕਾਸ਼ ਹੈ, ਛੋਟੀ ਜਿਹੀ ਸਟੇਜ ਹੈ। ਗਿਆਨੀ ਬਲਵਿੰਦਰ ਸਿੰਘ ਜੀ ਉਸ ਸਿੰਘ ਨੂੰ ਕਹਿਣ ਲੱਗੇ ਕਿ ਤੁਹਾਡੀਆਂ ਅੱਖਾਂ ਵਿਚ ਕੋਈ ਖ਼ਰਾਬੀ ਤਾਂ ਨਹੀਂ ਹੈ! ਮੈਂ ਤਾਂ ਗ਼ੌਰ ਨਾਲ ਦੇਖਦਾ ਪਿਆ ਹਾਂ, ਇਕੱਲੇ ਹੀ ਬੈਠੇ ਨੇ। ਉਹ ਰੋਈ ਜਾਵੇ ਤੇ ਆਖੀ ਵੀ ਜਾਵੇ। ਗਿਆਨੀ ਜੀ ਕੀ ਤੁਹਾਨੂੰ ਨਹੀਂ ਦਿਖਾਈ ਦਿੰਦੇ! ਗਿਆਨੀ ਬਲਵਿੰਦਰ ਸਿੰਘ ਜੀ ਲਿਖਾਰੀ ਚੰਗੇ ਨੇ। ਜੋ ਮੈਂ ਬੋਲਦਾ ਹਾਂ, ਉਹ ਲਿਖਦੇ ਨੇ। ਲਿਖਣ ਦਾ ਕੰਮ ਉਹ ਕਰਦੇ ਨੇ। ਕਿਉਂਕਿ ਲਿਖਦਿਆਂ-ਲਿਖਦਿਆਂ ਮੇਰੇ ਹੱਥ ਵੀ ਥੱਕ ਜਾਂਦੇ ਸਨ, ਚਾਰ-ਚਾਰ ਪੰਜ-ਪੰਜ ਘੰਟੇ ਲਿਖਣਾ। ਹੁਣ ਮੈਂ ਬੋਲੀ ਜਾਂਦਾ ਹਾਂ, ਉਹ ਲਿਖਦੇ ਨੇ। ਬਹੁਤ ਸਾਰੀਆਂ ਕਿਤਾਬਾਂ ਇਸ ਤਰ੍ਹਾਂ ਛਪਦੀਆਂ ਨੇ। ਇਹ ਸੇਵਾ ਉਹ ਕਰਦੇ ਨੇ। ਹੱਥ ਦੀ ਲਿਖਤ ਉਨ੍ਹਾਂ ਦੀ ਬਹੁਤ ਅੱਛੀ ਹੈ। ਬਾਅਦ ਵਿਚ ਮੈਨੂੰ ਕਹਿਣ ਲੱਗੇ ਕਿ ਗਿਆਨੀ ਜੀ! ਇਹ ਸੱਜਣ ਜੋ ਐ, ਗ਼ਲਤ ਬਿਆਨੀ ਨਹੀਂ ਕਰਦਾ, ਝੂਠ ਨਹੀਂ ਬੋਲਦਾ ਪਰ ਸਮਝ ਨਹੀਂ ਆਉਂਦੀ ਅੱਜ ਅਣਹੋਣੀ ਗੱਲ ਕਰਦਾ ਹੈ। ਤੁਹਾਡੇ ਪਿੱਛੇ ਤਾਂ ਕੋਈ ਨਹੀਂ ਸੀ। ਉਹ ਕਹਿੰਦਾ ਦੋ ਬੰਦੇ ਬੈਠੇ ਨੇ। ਫਿਰ ਇੱਥੋਂ ਤਕ ਦਾਅਵੇ ਨਾਲ ਕਹਿੰਦਾ ਹੈ ਕਿ ਇਹ ਰੋਜ਼ ਬੈਠੇ ਹੁੰਦੇ ਹਨ। ਉਸਦੇ ਕਹੇ ਮੁਤਾਬਿਕ ਦੂਜੇ ਦਿਨ ਮੈਂ ਪਿੱਛੇ ਮੁੜ ਮੁੜ ਕੇ ਦੇਖਦਾ ਵੀ ਰਿਹਾਂ, ਮੈਨੂੰ ਨਹੀਂ ਦਿਖਾਈ ਦਿੱਤੇ। ਮੈਂ ਕਦੀ ਸੱਜੇ ਤੇ ਕਦੀ ਖੱਬੇ ਦੇਖਦਾ ਰਿਹਾਂ। ਆਮ ਸੰਗਤਾਂ ਹੈਰਾਨ ਵੀ ਹੋਈਆਂ ਹੋਣਗੀਆਂ ਕਿ ਮਸਕੀਨ ਮੁੜ ਮੁੜ ਕੇ ਪਿੱਛੇ ਕਿਉਂ ਦੇਖਦਾ ਹੈ। ਸੰਗਤਾਂ ਤਾਂ ਅੱਗੇ ਬੈਠੀਆਂ ਨੇ। ਮੈਂ ਗਿਆਨੀ ਬਲਵਿੰਦਰ ਸਿੰਘ ਨੂੰ ਕਿਹਾ—ਨਹੀਂ, ਇਸ ਤਰ੍ਹਾਂ ਦੀ ਕੋਈ ਗੱਲ ਨਹੀਂ।

ਐਤਕੀਂ ਕੋਈ ਐਸੀ ਘਟਨਾ ਘਟੀ। ਉਹ ਗਿਆਨੀ ਬਲਵਿੰਦਰ ਸਿੰਘ ਨੂੰ ਵੀ ਦਿਖਾਈ ਦਿੱਤੇ। ਸੰਗਤ ਵਿਚ ਉਨ੍ਹਾਂ ਦੀ ਚੀਖ ਨਿਕਲ ਗਈ। ਆਪੇ ਤੋਂ ਬਾਹਰ ਹੋ ਗਏ। ਬੜਾ ਅਗਾਧ ਬੋਧ ਵੈਰਾਗ ਉਨ੍ਹਾਂ ਨੂੰ ਛਾ ਗਿਆ। ਮੈਨੂੰ ਉੱਚੀ-ਉੱਚੀ ਆਵਾਜ਼ ਵਿਚ ਕਹਿਣ ਲੱਗੇ ਕਿ ਮਸਕੀਨ ਜੀ! ਉਹ ਠੀਕ ਕਹਿੰਦਾ ਹੈ। ਮੈਂ ਕਿਹਾ ਕਿ ਉਹਦੇ ਕੋਲ ਦਿੱਬ ਦ੍ਰਿਸ਼ਟੀ ਹੋਵੇਗੀ। ਸਾਡੇ ਕੋਲ ਤਾਂ ਕੋਈ ਨਹੀਂ। ਮੈਨੂੰ ਤਾਂ ਨਹੀਂ ਦਿਖਾਈ ਦਿੱਤੇ। ਕਿਸੇ ਦੀ ਕੀ ਅਵਸਥਾ ਹੈ ਰੱਬ ਜਾਣੇ।

## 75. ਸੋਚ ਆਪੋ-ਆਪਣੀ

ਕੋਈ ਵੀਹ ਪੱਚੀ ਸਾਲ ਪੁਰਾਣੀ ਗੱਲ ਹੈ। ਡੇਹਰਾਦੂਨ ਇਕ ਨਾਸਤਿਕ ਸੱਜਣ ਰਹਿੰਦਾ ਸੀ। ਮੇਰੇ ਨਾਲ ਕਈ ਦਫ਼ਾ ਉਹਦਾ ਵਿਚਾਰ-ਵਟਾਂਦਰਾ ਹੋ ਚੁੱਕਿਆ ਸੀ। ਪਰਮਾਤਮਾ ਦੀ ਹਸਤੀ 'ਚ ਉਸ ਦਾ ਕੋਈ ਵਿਸ਼ਵਾਸ ਨਹੀਂ ਰਿਹਾ। ਉਹ ਮੇਰੇ ਕੋਲ ਬੈਠਾ ਸੀ ਤਾਂ ਮੇਰੇ ਨਾਲ ਦੇ ਕਿਸੇ ਸਾਥੀ ਨੇ ਉਸ ਨੂੰ ਕਹਿ ਦਿੱਤਾ ਕਿ ਤੁਸੀਂ ਫਿਰ ਕਥਾ ਸੁਣਨ ਕਿਉਂ ਆਉਂਦੇ ਹੋ? ਕਹਿੰਦਾ ਕਿ ਮੈਂ ਇਸ ਵਾਸਤੇ ਸੁਣਨ ਆਉਨਾਂ ਕਿ ਪਤਾ ਲੱਗ ਸਕੇ ਕਿ ਧਾਰਮਿਕ ਦੁਨੀਆ ਵਿਚ ਕਿਤਨਾ ਕੁ ਝੂਠ ਬੋਲਿਆ ਜਾ ਸਕਦਾ ਹੈ। ਕਿਤਨਾ ਫ਼ਜ਼ੂਲ ਬੋਲਿਆ ਜਾ ਸਕਦਾ ਹੈ, ਇਹ ਸੁਣਨ ਆਉਂਦਾ ਹਾਂ। ਇਹ ਨਹੀਂ ਕਿ ਮੈਨੂੰ ਕੋਈ ਰੱਬ 'ਤੇ ਭਰੋਸਾ ਹੈ। ਕਿਤਨਾ ਫ਼ਜ਼ੂਲ ਬੋਲਿਆ ਜਾ ਸਕਦਾ ਹੈ! ਕਿਤਨਾ ਲੋਕਾਂ ਦਾ ਵਕਤ ਜ਼ਾਇਆ ਕੀਤਾ ਜਾ ਸਕਦਾ ਹੈ। ਕਿਤਨੀਆਂ ਫ਼ਜ਼ੂਲ ਦੀਆਂ ਗੱਲਾਂ ਕੀਤੀਆਂ ਜਾ ਸਕਦੀਆਂ ਨੇ। ਮੈਂ ਤਾਂ ਇਹ ਸੁਣਨ ਆਉਨਾਂ, ਮਨੋਰੰਜਨ ਲਈ ਆਉਨਾਂ। ਕਹਿੰਦਾ—ਇੰਝ ਸੈਰ ਕਰਦਾ ਹੋਇਆ ਮੈਂ ਇਧਰ ਆ ਜਾਨਾਂ।

ਉਹਦੀ ਸਾਫ਼ਗੋਈ ਤੇ ਬੇਬਾਕੀ ਦੀ ਮੈਨੂੰ ਦਾਦ ਦੇਣੀ ਪਈ। ਉਂਜ ਪਿਛੋਕੜ ਤੋਂ ਬਚਪਨ ਦਾ ਕਿਸੇ ਹੱਦ ਤਕ ਮੇਰਾ ਜਾਣਕਾਰ ਸੀ। ਮੈਂ ਕਿਹਾ ਕਿ ਤੇਰੀ ਸਾਫ਼ਗੋਈ ਨੂੰ ਦਾਦ ਦਿੰਦੇ ਹਾਂ। ਇਤਨੀ ਸਾਫ਼ਗੋਈ ਤੇਰੇ ਕੋਲ ਹੈ। ਬਈ ਇਥੇ ਮੈਨੂੰ ਸ਼ਰਧਾ ਨਹੀਂ ਲਿਆਈ।

ਯੂਰਪ ਦੇ ਦੇਸ਼ਾਂ ਵਿਚ ਮੈਂ ਐਸਾ ਦੇਖਿਆ ਹੈ ਕਿ ਗੁਰਦੁਆਰਿਆਂ ਦਾ ਇਕੱਠ ਬਿਲਕੁਲ ਸ਼ੋਸ਼ਲ ਹੈ, ਸਮਾਜਿਕ ਹੈ। ਐਤਵਾਰ ਵਾਲੇ ਦਿਨ ਇਨ੍ਹਾਂ ਆਉਣਾ ਹੈ। ਪੰਜ ਦਸ ਮਿੰਟ ਸਿਰਫ਼ ਕਥਾ ਕੀਰਤਨ ਸੁਣਨਾ ਤੇ ਬਾਕੀ ਘੰਟਾ ਡੇਢ ਘੰਟਾ ਇਹ ਲੰਗਰ ਹਾਲ ਵਿਚ ਗੱਪਾਂ ਮਾਰਦੇ ਰਹਿੰਦੇ ਨੇ। ਉਥੇ ਬੈਠੇ ਰਹਿੰਦੇ ਨੇ। ਹਫ਼ਤੇ ਭਰ ਦੀਆਂ ਦੁਖ ਸੁਖ ਦੀਆਂ ਗੱਲਾਂ ਖੋਲ੍ਹਦੇ ਨੇ। ਉਹ ਫਿਰ ਗੁਰਦੁਆਰੇ ਆਵਣਾ ਇੰਝ ਦੱਸਦਾ ਹੈ, ਜਿਵੇਂ ਸਮਾਜਿਕ ਮਜਬੂਰੀ ਹੈ। ਇਕ ਤਾਂ ਉਹ ਨੇ,

ਜਿਹੜੇ ਸਤਿਸੰਗੀ ਨੇ, ਉਨ੍ਹਾਂ ਨੂੰ ਸ਼ਰਧਾ ਲਿਆਈ ਹੈ, ਭਾਵਨਾ ਲਿਆਈ ਹੈ। ਦੂਜੇ ਉਹ ਨੇ, ਜਿਨ੍ਹਾਂ ਅੰਦਰ ਸ਼ਰਧਾ ਬਣਦੀ ਵੀ ਤੇ ਸ਼ਰਧਾ ਟੁੱਟਦੀ ਵੀ ਏ। ਯਕੀਨ ਬੱਝਦਾ ਵੀ ਏ ਤੇ ਟੁੱਟਦਾ ਵੀ ਹੈ। ਇਹ ਸਭ ਤੋਂ ਜ਼ਿਆਦਾ ਨੇ। ਜੇ ਕਦੇ ਟਿਕ ਕੇ ਬੈਠਣ ਲਈ ਕਹਿ ਦੇਵੋ ਤਾਂ ਅੱਗੋਂ ਕਹਿ ਦਿੰਦੇ ਨੇ—ਸਾਡੀ ਸ਼ਰਧਾ ਹੈ, ਜਿੰਨਾ ਚਿਰ ਮਰਜ਼ੀ ਦੀਵਾਨ ਹਾਲ ਵਿਚ ਬੈਠੀਏ। ਤੁਸੀਂ ਬੈਠਣ ਲਈ ਕਿਉਂ ਕਹਿੰਦੇ ਹੋ। ਸ਼ਰਧਾ ਦਾ ਇੱਥੋਂ ਹੀ ਪਤਾ ਚੱਲਦਾ ਹੈ ਗੁਰੂ ਕੋਲ ਪੰਜ ਜਾਂ ਦਸ ਮਿੰਟ ਬੈਠਣਾ ਤੇ ਲੰਗਰ ਵਾਲੇ ਅਸਥਾਨ 'ਚ ਘੰਟਾ ਡੇਢ ਘੰਟਾ ਗੱਪਾਂ ਮਾਰਨੀਆਂ ਤੇ ਹਾਸਾ ਠੱਠਾ ਕਰਨਾ। ਇਹਨੂੰ ਸ਼ਰਧਾ ਕਹਿੰਦੇ ਨੇ ?

## 76. ਰਿਜ਼ਕ ਦੀ ਖੇਡ

ਦੂਜੇ ਗੁਰੂ ਨਾਨਕ ਜੀ ਦੇ ਬੋਲ ਸੁਣੋ :

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥**
**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥**

*(ਵਾਰ ਸੋਰਠਿ, ਮ: ੨, ਪੰਨਾ 653)*

ਗੁਰੂ ਅੰਗਦ ਦੇਵ ਜੀ ਮਹਾਰਾਜ ਕਹਿੰਦੇ ਨੇ ਕਿ ਇਕ ਸੱਚਾਈ ਮੇਰੇ ਕੋਲੋਂ ਸੁਣ ਲਉ। ਮਨੁੱਖ ਜਿਥੇ ਬੈਠਾ, ਉਥੇ ਉਸ ਦਾ ਰਿਜ਼ਕ ਨਹੀਂ, ਰਿਜ਼ਕ ਲੱਭਣਾ ਪੈਣੈ—ਮਨੁੱਖ ਘਰ ਤੋਂ ਬਾਜ਼ਾਰ ਤਕ ਆਏਗਾ, ਫ਼ੈਕਟਰੀ ਤਕ ਆਏਗਾ, ਇਕ ਸ਼ਹਿਰ ਤੋਂ ਦੂਜੇ ਸ਼ਹਿਰ ਜਾਏਗਾ, ਇਕ ਮੁਲਕ ਤੋਂ ਦੂਜੇ ਮੁਲਕ ਜਾਏਗਾ; ਮਨੁੱਖ ਜਿਥੇ ਹੈ, ਉਥੇ ਰਿਜ਼ਕ ਨਹੀਂ। 'ਜਹਾ ਦਾਣੇ ਤਹਾਂ ਖਾਣੇ' ਜਿਥੇ ਰਿਜ਼ਕ ਪਿਆ, ਇਹ ਰਿਜ਼ਕ ਉਸ ਨੂੰ ਖਿੱਚ ਕੇ ਉਥੇ ਲੈ ਜਾਏਗਾ। ਲੱਭਦਾ ਲੱਭਦਾ ਉਥੇ ਹੀ ਚਲਾ ਜਾਏਗਾ, ਕਿਥੇ ? ਜਿਥੇ ਇਸ ਦਾ ਰਿਜ਼ਕ ਹੈ। ਬਹੁਤ ਪੁਰਾਣੀ ਗੱਲ ਹੈ—ਅੰਦਾਜ਼ਨ ਮੈਂ ਕਹਿ ਸਕਦਾਂ, ਕੋਈ ਚਾਲ੍ਹੀ ਸਾਲ ਪੁਰਾਣੀ ਹੋਵੇਗੀ। ਸੰਨ ਬਾਹਠ ਤ੍ਰੇਹਠ ਦੀ ਗੱਲ ਹੈ। ਗੁਰਦੁਆਰਾ ਸੀਸ ਗੰਜ ਸਾਹਿਬ ਵਿਖੇ ਗਿਆਨੀ ਮਾਨ ਸਿੰਘ ਜੀ ਝੌਰ ਕਥਾ ਕਰ ਰਹੇ ਸਨ।

ਅੱਜ ਤੋਂ ਤੀਹ ਪੈਂਤੀ ਸਾਲ ਪਹਿਲੇ ਕੁਛ ਅੱਠ ਦਸ ਵਿਦਵਾਨ ਬੜੇ ਚੋਟੀ ਦੇ ਹੋਏ ਨੇ। ਬੇਦੀ ਵੱਲਭ ਸਿੰਘ ਜੀ, ਗਿਆਨੀ ਤੀਰਥ ਸਿੰਘ ਜੀ, ਗਿਆਨੀ ਰਣਜੀਤ ਸਿੰਘ ਜੀ ਪਾਰਸ, ਗਿਆਨੀ ਮਾਨ ਸਿੰਘ ਜੀ ਝੌਰ। ਚੰਗੀਆਂ ਚੰਗੀਆਂ ਹਸਤੀਆਂ ਸਨ। ਅਨੁਭਵੀ ਅਰਥ ਕਰਨ ਵਾਲੇ ਸਨ, ਗੁਰਬਾਣੀ ਦੀ ਬੜੀ ਗਹਿਰਾਈ ਵਿਚ ਜਾਣ ਵਾਲੇ ਸਨ। ਉਨ੍ਹਾਂ ਵਿਚ ਪ੍ਰਿੰਸੀਪਲ ਗੰਗਾ ਸਿੰਘ ਜੀ ਵੀ ਸਨ। ਮੈਂ ਸਵੇਰੇ-ਸਵੇਰੇ ਟਰੇਨ ਤੋਂ ਉਤਰਿਆ, ਆਸਨਸੋਲ ਤੋਂ ਆਇਆ ਸਾਂ। ਫਿਰ ਨਹਾ ਧੋ ਕੇ ਜਿਉਂ ਹੀ ਮੱਥਾ ਟੇਕਣ ਗਿਆ ਤਾਂ ਗਿਆਨੀ ਮਾਨ

ਸਿੰਘ ਜੀ ਝੌਰ ਕਥਾ ਕਰ ਰਹੇ ਸਨ। ਭਾਵੇਂ ਮੈਂ ਅਲਵਰ ਲਈ ਚਾਲੇ ਪਾਉਣੇ ਸਨ, ਪਰ ਮੈਂ ਰੁਕ ਗਿਆ ਤੇ ਬੈਠ ਗਿਆ। ਮੈਂ ਕਿਹਾ ਕਿ ਬਜ਼ੁਰਗ ਨੇ, ਵਿਦਵਾਨ ਨੇ! ਉਦੋਂ ਉਹ ਚੌਰਾਸੀ ਕੁ ਸਾਲ ਦੇ ਸਨ, ਮੇਰੀ ਚੜ੍ਹਦੀ ਜੁਆਨੀ ਸੀ। ਮੈਂ ਕਿਹਾ ਕਿ ਬਜ਼ੁਰਗ ਨੇ, ਇਨ੍ਹਾਂ ਦੀ ਕਥਾ ਸੁਣੀਏ।

ਉਹ ਸਨਾਤਨ ਧਰਮ ਦਾ ਇਕ ਮਿਥਿਹਾਸ ਸੁਣਾ ਰਹੇ ਸਨ, ਬਈ ਬ੍ਰਹਮੇ ਨੇ ਸੰਸਾਰ ਬਣਾਇਆ, ਵਿਸ਼ਨੂੰ ਪਾਲਣਾ ਕਰ ਰਿਹੈ, ਸ਼ਿਵ ਜੀ ਪ੍ਰਲੈ ਕਰਦੈ। ਵਿਸ਼ਨੂੰ ਦੀ ਗਾਥਾ ਉਹ ਬੜੇ ਸੋਹਣੇ ਢੰਗ ਨਾਲ ਸੁਣਾ ਰਹੇ ਸਨ। ਇਸ ਮਿਥਿਹਾਸ ਨੂੰ ਪੇਸ਼ ਕਰਨ ਦਾ ਉਨ੍ਹਾਂ ਦਾ ਆਪਣਾ ਇਕ ਢੰਗ ਸੀ। ਬੜਾ ਸੋਹਣਾ ਤਰੀਕਾ ਸੀ। ਕਹਿਣ ਲੱਗੇ—ਜੀਵਾਂ ਦੀ ਬਣਤਰ ਤੋਂ ਬਾਅਦ ਜਦ ਵਿਸ਼ਨੂੰ ਨੇ ਆਪਣਾ ਕੰਮ ਸੰਭਾਲਿਆ, ਬਈ ਸਾਰਿਆਂ ਦੀ ਝੋਲੀ ਵਿਚ ਰਿਜ਼ਕ ਪਾਉਣਾ ਹੈ। ਕਹਿੰਦੇ ਕਿ ਬੜੀਆਂ ਵੱਡੀਆਂ-ਵੱਡੀਆਂ ਲਾਈਨਾਂ ਲੱਗੀਆਂ ਹੋਈਆਂ ਸਨ—ਪਸ਼ੂਆਂ ਦੀਆਂ, ਪੰਖੀਆਂ ਦੀਆਂ, ਮਨੁੱਖਾਂ ਦੀਆਂ—ਮੈਂ ਵੀ ਉਸੇ ਲਾਈਨ ਵਿਚ ਖੜਾ ਹੋ ਗਿਆ। ਵਿਸ਼ਨੂੰ ਹਰ ਇਕ ਦੀ ਝੋਲੀ ਵਿਚ ਮੁੱਠ ਨਾਲ ਦਾਣੇ ਭਰ ਕੇ ਪਾ ਦਿੰਦੈ। ਹਰ ਇਕ ਦੀ ਝੋਲੀ ਵਿਚ ਉਹਦਾ ਰਿਜ਼ਕ ਪਾ ਦਿੰਦੈ ਔਰ ਜੀਵ ਅੱਗੇ ਚਲੇ ਜਾਂਦੇ ਨੇ। ਕਹਿੰਦੇ ਕਿ ਸਹਿਜੇ ਸਹਿਜੇ ਮੇਰੀ ਵਾਰੀ ਆਈ। ਮੈਂ ਆਪਣੀ ਝੋਲੀ ਅੱਗੇ ਕੀਤੀ। ਵਿਸ਼ਨੂੰ ਨੇ ਦਾਣਿਆਂ ਦੀ ਮੁੱਠ ਭਰੀ ਤੇ ਦੂਰ ਤਕ ਖਲਾਰ ਦਿੱਤੀ। ਫਿਰ ਨਾਲ ਹੀ ਆਖਿਆ—ਗਿਆਨੀ ਸਿੰਘ! ਜਿਥੇ ਜਿਥੇ ਹੁਣ ਇਹ ਦਾਣੇ ਖਿਲਰੇ ਪਏ ਨੇ, ਚੁਣ ਲੈ। ਗਿਆਨੀ ਜੀ ਕਹਿਣ ਲੱਗੇ ਕਿ ਜਨਮ ਤੋਂ ਲੈ ਕੇ ਹੁਣ ਤਕ ਚੁਣਦੇ ਹੀ ਪਏ ਆਂ। ਜਿਸ ਦਿਨ ਦਾਣੇ ਮੁੱਕ ਗਏ, ਉਸ ਦਿਨ ਮਾਨ ਸਿੰਘ ਮੁੱਕ ਜਾਏਗਾ। ਇੰਜ ਕਹਿਣ ਲੱਗੇ, ਜਿਸ ਦਿਨ ਦਾਣੇ ਮੁੱਕ ਗਏ, ਉਸ ਦਿਨ ਗਿਆਨੀ ਮਾਨ ਸਿੰਘ ਮੁੱਕ ਜਾਏਗਾ:

> **ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥**
> **ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥**

ਕਿਰਤ ਭਜਾਈ ਫਿਰਦੀ ਹੈ। ਸਾਰੀ ਖੇਡ ਰਿਜ਼ਕ ਦੀ ਹੈ। ਇਸ ਲਈ ਐ ਬੰਦੇ! ਤੇਰਾ ਰਿਜ਼ਕ ਮੁੱਕ ਜਾਵੇ! ਇਸ ਤੋਂ ਪਹਿਲੇ ਪਹਿਲੇ ਰੋਜ਼ੀ ਦਹਿੰਦ ਨਾਲ ਸਾਂਝ ਬਣਾ ਲੈ। ਪਰਮਾਤਮਾ ਨਾਲ ਸਾਂਝ ਬਣਾ ਲੈ। ਤੇਰਾ ਜਨਮ ਸਫਲ ਹੋ ਜਾਵੇ।

## 77. ਰੱਬੀ ਹੁਕਮ ਦੀ ਵਿਆਖਿਆ

ਪਸ਼ੂਆਂ ਵਿਚ ਇੱਕੋ ਹੀ ਰਾਜਨੀਤੀ ਹੈ ਕਿ ਵੱਡਾ ਪਸ਼ੂ ਛੋਟੇ ਨੂੰ ਡਰਾਉਂਦਾ ਹੈ ਜਾਂ ਖਾ ਜਾਂਦਾ ਹੈ। ਬੱਸ ਇਹੋ ਰਾਜਨੀਤੀ ਹੈ। ਵੱਡੀ ਮੱਛੀ, ਛੋਟੀ ਮੱਛੀ

ਨੂੰ ਖਾ ਜਾਂਦੀ ਹੈ। ਜੰਗਲ ਦੇ ਵੱਡੇ ਵੱਡੇ ਜਾਨਵਰ, ਛੋਟੇ ਜਾਨਵਰਾਂ ਨੂੰ ਖਾ ਜਾਂਦੇ ਨੇ ਜਾਂ ਮਾਰ ਦਿੰਦੇ ਨੇ ਜਾਂ ਡਰਾ ਕੇ ਰੱਖਦੇ ਨੇ। ਐਸਾ ਹੈ, ਕਦੀ-ਕਦੀ ਮਨੁੱਖ ਦੇ ਅੰਦਰ ਵੀ ਪਸ਼ੂ-ਬਿਰਤੀਆਂ ਉਜਾਗਰ ਹੋ ਜਾਂਦੀਆਂ ਨੇ, ਕਿਉਂਕਿ ਅਸੀਂ ਸਾਰੇ ਉਥੋਂ ਹੀ ਆਏ ਹਾਂ। ਜਦ ਕੋਈ ਵੱਡਾ ਮਨੁੱਖ, ਛੋਟੇ ਮਨੁੱਖ ਨੂੰ ਡਰਾਵੇ, ਦਬਾਵੇ ਜਾਂ ਖਾ ਹੀ ਜਾਵੇ ਤੇ ਇਹ ਪਸ਼ੂ-ਬਿਰਤੀ ਹੈ। ਕੋਈ ਵੱਡੀ ਕੌਮ, ਛੋਟੀ ਕੌਮ ਨੂੰ ਡਰਾਵੇ, ਦਬਾਵੇ ਜਾਂ ਬਿਲਕੁਲ ਖਾ ਹੀ ਜਾਵੇ, ਇਹ ਪਸ਼ੂ-ਬਿਰਤੀ ਹੈ। ਜਦ ਕੋਈ ਵੱਡਾ ਦੇਸ਼, ਛੋਟੇ ਦੇਸ਼ ਨੂੰ ਡਰਾਵੇ, ਧਮਕਾਏ ਜਾਂ ਬਿਲਕੁਲ ਖਾ ਲਵੇ, ਹੜੱਪ ਕਰ ਜਾਵੇ ਤੇ ਇਹ ਪਸ਼ੂ-ਬਿਰਤੀ ਹੈ। ਇਹ ਪਸ਼ੂ-ਬਿਰਤੀ ਕਦੀ-ਕਦੀ ਇਕ ਦੇਸ਼ ਦੇ ਅੰਦਰ ਕਿਸੇ ਦੂਜੇ ਦੇਸ਼ ਦੇ ਵਾਸਤੇ ਵੀ ਪੈਦਾ ਹੋ ਜਾਂਦੀ ਏ। ਇਕ ਕੌਮ ਦੇ ਅੰਦਰ ਕਿਸੇ ਦੂਜੀ ਕੌਮ ਦੇ ਵਾਸਤੇ ਪੈਦਾ ਹੋ ਜਾਂਦੀ ਏ। ਇਕ ਮਨੁੱਖ ਦੇ ਅੰਦਰ ਦੂਸਰੇ ਮਨੁੱਖ ਲਈ ਪੈਦਾ ਹੋ ਜਾਂਦੀ ਏ। ਐਸਾ ਅਸੀਂ ਰੋਜ਼ ਦੇਖਦੇ ਹਾਂ:

**ਕਰਤੂਤਿ ਪਸੂ ਕੀ ਮਾਨਸ ਜਾਤਿ ॥**
**ਲੋਕ ਪਚਾਰਾ ਕਰੈ ਦਿਨੁ ਰਾਤਿ ॥** *(ਗਉੜੀ ਸੁਖਮਨੀ ਮ: ੫, ਪੰਨਾ 267)*

ਤੇ ਖ਼ੈਰ! ਸੰਖੇਪ ਵਿਚ ਮੈਂ ਅਰਜ਼ ਕਰਾਂ—ਇਕ ਹੁਕਮ ਜੋ ਨਾਲ ਲਿਖਿਆ ਹੈ ਤਾਂ ਸਾਹਿਬ ਕਹਿੰਦੇ ਨੇ, ਕੋਈ ਉਸ ਹੁਕਮ ਨੂੰ ਸਮਝੇ:

**ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥**
**ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥** *(ਰਾਮਕਲੀ ਮਹਲਾ ੫, ਪੰਨਾ 885)*

ਹੁਣ ਖੁੱਲ੍ਹੇ ਰੂਪ ਵਿਚ ਪੁੱਛ ਲਈਏ—ਪਾਤਿਸ਼ਾਹ! ਇਸ ਹੁਕਮ ਨੂੰ ਅਸੀਂ ਨਹੀਂ ਪੜ੍ਹ ਸਕਦੇ। ਕਿਉਂਕਿ ਇਹ ਕਿਸੇ ਤਰ੍ਹਾਂ ਦੀ ਲਿੱਪੀ ਵਿਚ ਤਾਂ ਹੈ ਨਹੀਂ, ਅਰਬੀ ਲਿੱਪੀ ਹੋਵੇ, ਫ਼ਾਰਸੀ ਹੋਵੇ, ਉਰਦੂ ਹੋਵੇ, ਸੰਸਕ੍ਰਿਤ ਹੋਵੇ, ਪੜ੍ਹ ਲਈਏ, ਇੰਗਲਿਸ਼ ਹੋਵੇ, ਪੜ੍ਹ ਲਈਏ। ਇਸ ਤਰ੍ਹਾਂ ਤਾਂ ਹੈ ਨਹੀਂ। ਤੁਸੀਂ ਦੱਸੋ ਕਿ ਉਸ ਦਾ ਹੁਕਮ ਕੀ ਏ? ਤੇ ਗੁਰੂ ਅਰਜਨ ਦੇਵ ਜੀ ਦੱਸਦੇ ਨੇ:

**ਜੋ ਹੋਆ ਹੋਵਤ ਸੋ ਜਾਨੈ ॥**
**ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥** *(ਗਉੜੀ ਸੁਖਮਨੀ ਮ: ੫, ਪੰਨਾ 286)*

ਜੋ ਹੋ ਗਿਆ, ਇਹ ਹੋਣਾ ਹੀ ਸੀ। ਬੱਸ ਇਹ ਹੁਕਮ ਹੈ। ਇਹਨੂੰ ਸਮਝ! ਇਹਨੂੰ ਜਾਣ। ਦਿਨ ਹੋਇਆ, ਇਹ ਹੋਣਾ ਹੀ ਸੀ—ਹੁਕਮ। ਰਾਤ ਹੋਈ ਐ, ਇਹ ਹੋਣੀ ਸੀ—ਹੁਕਮ। ਜਨਮ ਹੋਇਆ, ਇਹ ਹੋਣਾ ਹੀ ਸੀ—ਹੁਕਮ। ਔਰ ਮਰਨ ਹੋਇਆ ਹੈ, ਇਹ ਹੋਣਾ ਹੀ ਸੀ—ਹੁਕਮ। ਨਫ਼ਾ ਹੋਇਆ ਐ, ਹੋਣਾ ਈ ਸੀ—ਇਕ ਹੁਕਮ। ਨੁਕਸਾਨ ਹੋਇਆ ਐ, ਹੋਣਾ ਹੀ ਸੀ—ਇਕ ਹੁਕਮ। ਇਕ ਮਰਯਾਦਾ ਹੈ, ਪ੍ਰਭੂ ਦੀ ਇਕ ਨਿਯਮਾਵਲੀ ਹੈ।

ਦਿੱਲੀ ਵਿਚ ਗੁਰਦੁਆਰਾ ਬੰਗਲਾ ਸਾਹਿਬ, ਸੀਸ ਗੰਜ ਸਾਹਿਬ ਵਿਖੇ ਲੜੀਵਾਰ ਕਥਾ ਚੱਲਦੀ ਹੈ—ਜਪੁਜੀ ਸਾਹਿਬ ਤੋਂ ਲੈ ਕੇ ਰਾਗਮਾਲਾ ਤਕ। ਪੰਝੀ ਸਾਲਾਂ ਤੋਂ ਬਾਅਦ ਉਥੇ ਸਮਾਪਤ ਹੋਈ ਏ। ਦਾਸ ਨੇ ਗੁਰੂ ਕਿਰਪਾ ਨਾਲ ਪੰਝੀ ਕੁ ਸਾਲ ਪਹਿਲੇ ਆਰੰਭ ਕੀਤੀ ਸੀ। ਤਿੰਨ ਚਾਰ ਮਹੀਨੇ ਪਹਿਲੇ ਸੀਸ ਗੰਜ ਸਾਹਿਬ ਵਿਖੇ ਰਾਗਮਾਲਾ 'ਤੇ ਸਮਾਪਤ ਹੋਈ। ਬੰਗਲਾ ਸਾਹਿਬ ਵਿਖੇ ਵੀ ਇਕ ਮਹੀਨਾ ਪਹਿਲੇ ਸਮਾਪਤ ਹੋਈ ਏ। ਉਥੇ ਵੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਸਾਰੀ ਕਥਾ ਨੂੰ ਸੰਪੂਰਨ ਕਰਨ ਲੱਗਿਆਂ ਗ਼ਾਲਬਨ ਪੰਝੀ ਛੱਬੀ ਸਾਲ ਲੱਗੇ ਨੇ। ਅਨੇਕਾਂ ਗਿਆਨੀ ਆਉਂਦੇ ਰਹੇ, ਵਾਰੀ ਵਾਰੀ ਪੰਦਰਾਂ ਵੀਹ ਦਿਨ, ਮਹੀਨਾ, ਇਸ ਤਰ੍ਹਾਂ ਰੋਜ਼ ਲੜੀਵਾਰ ਕਥਾ ਚੱਲਦੀ ਰਹੀ। ਪੰਝੀ ਸਾਲਾਂ ਤੋਂ ਬਾਅਦ ਸਮਾਪਤ ਹੋਈ। ਲੜੀਵਾਰ ਕਥਾ, ਜਦ ਬੰਗਲਾ ਸਾਹਿਬ ਵਿਖੇ ਚੱਲ ਰਹੀ ਸੀ ਤਾਂ ਸੁਖਮਨੀ ਸਾਹਿਬ ਦੀਆਂ ਪੰਕਤੀਆਂ ਆ ਗਈਆਂ:

**ਜੋ ਹੋਆ ਹੋਵਤ ਸੋ ਜਾਨੈ ॥**
**ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥**

ਇਨ੍ਹਾਂ ਦੋ ਪੰਕਤੀਆਂ ਨੇ ਮੈਨੂੰ ਕੁਝ ਐਸੇ ਖ਼ਿਆਲ ਦੇ ਦਿੱਤੇ ਕਿ ਪੰਦਰਾਂ ਦਿਨ ਦਾਸ ਦਾ ਕਥਾ ਦਾ ਸਮਾਂ ਸੀ। ਪੰਦਰਾਂ ਦਿਨ ਮੈਂ ਇਨ੍ਹਾਂ ਹੀ ਪੰਕਤੀਆਂ ਦੀ ਵਿਚਾਰ 'ਚ ਰੁਕਿਆ ਰਿਹਾ। ਭਾਵੇਂ ਕੁਝ ਸੰਗਤਾਂ ਕਹਿੰਦੀਆਂ ਰਹੀਆਂ ਕਿ ਜੇ ਇਸੇ ਚਾਲ ਨਾਲ ਕਥਾ ਚੱਲੀ, ਇਹ ਤਾਂ ਸੌ ਸਾਲਾਂ ਵਿਚ ਵੀ ਭੋਗ ਨਹੀਂ ਪੈਣ ਲੱਗਾ। ਮੈਂ ਆਖਿਆ ਕਿ ਹੁਣ ਕੀ ਕਰੀਏ, ਪੰਕਤੀ ਅੱਗੇ ਜਾਣ ਦਏ ਤਾਂ ਅੱਗੇ ਚੱਲੀਏ। ਮੈਂ ਚੱਲਣ ਦੀ ਕੋਸ਼ਿਸ਼ ਕਰਦਾਂ ਤਾਂ ਇਹ ਪੰਕਤੀ ਖਿੱਚ ਲੈਂਦੀ ਹੈ।

ਸੰਨ 1986 ਵਿਚ ਕੁਝ ਆਲਮਾਂ ਨੇ, ਕੁਝ ਵਿਦਵਾਨਾਂ ਨੇ ਮੈਨੂੰ ਗੁਰਦੁਆਰਾ ਬੰਗਲਾ ਸਾਹਿਬ ਦੀਆਂ ਪੌੜੀਆਂ 'ਤੇ ਹੀ ਘੇਰ ਲਿਆ। ਕਹਿਣ ਲੱਗੇ ਕਿ ਗਿਆਨੀ ਜੀ! ਇਕ ਗੱਲ ਸਪੱਸ਼ਟ ਹੋ ਗਈ, ਜ਼ਰੂਰੀ ਨਹੀਂ ਕਿ ਮਨੁੱਖ ਦੀ ਜਿਹੜੀ ਕਥਨੀ ਹੋਵੇ, ਉਹ ਉਹਦੀ ਕਰਨੀ ਵੀ ਹੋਵੇ। ਮੈਂ ਕਿਹਾ—ਠੀਕ ਹੈ, ਮੈਂ ਇਸ ਨੂੰ ਮੰਨਦਾ ਹਾਂ। ਅਰ ਮੈਂ ਖੁੱਲ੍ਹੇ ਲਫ਼ਜ਼ਾਂ ਵਿਚ ਤਸਲੀਮ ਕਰਦਾਂ ਕਿ ਜਿਤਨੀ ਵੀ ਕਥਨੀ ਹੈ, ਉਸ ਨਾਲ ਮੈਂ ਆਪਣੀ ਕਰਨੀ ਨਹੀਂ ਜੋੜ ਸਕਿਆ। ਇਸ ਵਿਚ ਤੁਹਾਨੂੰ ਗਿਲਾ ਕਰਨ ਦੀ ਲੋੜ ਹੀ ਨਹੀਂ। ਮੈਂ ਇਸ ਨੂੰ ਖਿੜੇ ਮੱਥੇ ਕਬੂਲ ਕਰਦਾਂ। ਅਗਰ ਕਥਨੀ ਨਾਲ ਮਨੁੱਖ ਦੀ ਕਰਨੀ ਹੋ ਜਾਏ ਤੇ ਮਨੁੱਖ ਜ਼ਮੀਨ ਦਾ ਫ਼ਰਿਸ਼ਤਾ ਹੋ ਗਿਆ, ਫਿਰ ਤਾਂ ਗੁਰੂ ਦਾ ਰੂਪ ਹੋ ਗਿਆ, ਫਿਰ ਤਾਂ ਰੱਬ ਦਾ ਰੂਪ ਹੋ ਗਿਆ। ਕੋਸ਼ਿਸ਼ ਹੈ, ਤੁਹਾਡੀ ਕੋਸ਼ਿਸ਼ ਹੈ, ਮੇਰੀ ਕੋਸ਼ਿਸ਼ ਹੈ। ਕਹਿਣ ਲੱਗੇ ਕਿ ਇਸ ਤਰੀਕੇ ਨਾਲ ਤੁਸੀਂ ਸਾਥੋਂ ਨਿਕਲ ਨਹੀਂ ਸਕਦੇ। ਅਸੀਂ ਕੁਛ ਗੱਲ ਕਰਨੀ ਹੈ। ਮੈਂ ਕਿਹਾ ਕਿ ਗੱਲ ਕਰੋ। ਕਹਿਣ ਲੱਗੇ ਕਿ ਤੁਸੀਂ

ਸਾਰੇ ਹਿੰਦੋਸਤਾਨ ਵਿਚ ਸੰਨ ਚੌਰਾਸੀ ਵਿਚ ਇਹ ਆਖਿਆ ਕਿ ਜੋ ਸਿੱਖ ਕੌਮ ਨਾਲ ਹੋਇਆ ਹੈ, ਨਹੀਂ ਹੋਣਾ ਚਾਹੀਦਾ ਸੀ। ਹੁਣ ਪੰਦਰਾਂ ਦਿਨਾਂ ਤੋਂ ਕਥਾ ਕਰਦੇ ਰਹੇ :

**ਜੋ ਹੋਆ ਹੋਵਤ ਸੋ ਜਾਨੈ ॥**
**ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥**

ਜੋ ਹੋ ਗਿਆ ਹੈ, ਹੋਣਾ ਹੀ ਸੀ—ਹੁਕਮ। ਤੋ ਫਿਰ ਇਹ ਵੀ ਮੰਨੋ ਕਿ ਦਰਬਾਰ ਸਾਹਿਬ 'ਤੇ ਫ਼ੌਜੀ ਹਮਲਾ ਹੁਕਮ ਹੈ। ਇਹਦੇ ਬਾਰੇ ਫਿਰ ਰੋਣਾ ਪਿੱਟਣਾ ਕਿਉਂ ਕੀਤਾ ? ਤੁਸੀਂ ਫਿਰ ਕਿਉਂ ਚੀਖੇ ਚਿਲਾਏ ? ਇਸ ਦਾ ਜ਼ਿਕਰ ਥਾਂ-ਥਾਂ 'ਤੇ ਕਿਉਂ ਕੀਤਾ ? ਕਿ ਜੋ ਹੋਇਆ ਹੈ, ਅਨਰਥ ਹੋਇਆ ਹੈ। ਜੋ ਹੋਇਆ ਹੈ, ਜ਼ੁਲਮ ਹੋਇਆ ਹੈ। ਜੋ ਕੁਛ ਹੋਇਐ, ਤਸ਼ੱਦਦ ਹੋਇਐ।

ਉਨ੍ਹਾਂ ਦੀ ਇਹ ਦਲੀਲ ਸੁਣ ਕੇ ਮੈਂ ਆਪਣੀ ਤਰਫ਼ੋਂ ਦੇਖ ਲਿਆ ਕਿ ਵਾਕਈ ਬਿਲਕੁਲ ਵਿਪਰੀਤ ਗੱਲ ਹੈ। ਮੈਨੂੰ ਘੇਰ ਲਿਆ ਤੇ ਮਾਮੂਲੀ ਪੱਧਰ ਦੇ ਇਹ ਬੰਦੇ ਨਹੀਂ ਹਨ। ਲਿਖਾਰੀ ਨੇ, ਸਿਆਣੇ ਨੇ, ਸੂਝਵਾਨ ਨੇ। ਮੈਂ ਉਸ ਸਮੇਂ ਅੰਦਰੋਂ ਹੀ ਅਰਦਾਸ ਕੀਤੀ, ਮੈਂ ਆਖਿਆ—ਹੇ ਦਾਤਾ! ਗੱਲ ਇਹ ਹੈ ਕਿ ਜੁਆਬ ਤਾਂ ਇਸ ਸਮੇਂ ਕੋਈ ਫੁਰਦਾ ਨਹੀਂ। ਇਹ ਲੋਕ ਜੇ ਇਸੇ ਤਰ੍ਹਾਂ ਚਲੇ ਗਏ ਤਾਂ ਹੋ ਸਕਦਾ ਹੈ ਮੇਰੇ ਖ਼ਿਲਾਫ਼ ਕੁਝ ਲੇਖ ਵੀ ਛਾਪਣ। ਸੁਤੰਤਰਤਾ ਹੈ, ਖੁੱਲ੍ਹ ਹੈ। ਅੰਦਰੋਂ ਅਰਦਾਸ ਮਨ ਨੇ ਕੀਤੀ। ਮੈਂ ਕਿਹਾ—ਹੇ ਮਹਾਰਾਜ! ਤੇਰਾ ਇਹ ਅਸਥਾਨ ਹੈ। ਤੂੰ ਇਕ ਗੂੰਗੇ ਛੱਜੂ ਝੀਵਰ ਦੇ ਸਿਰ 'ਤੇ ਛੜੀ ਰੱਖੀ ਸੀ ਤਾਂ ਉਹਨੇ ਗੀਤਾ ਦੇ ਅਰਥ ਕੀਤੇ ਸਨ। ਕੁਝ ਐਸੀ ਮਿਹਰ ਕਰ! ਇਨ੍ਹਾਂ ਦੇ ਸਾਹਮਣੇ ਮੈਂ ਸ਼ਰਮਸਾਰ ਨਾ ਹੋਵਾਂ। ਦੋਵੇਂ ਗੱਲਾਂ ਮੈਂ ਕਹੀਆਂ ਨੇ, ਵਾਕਈ ਦੋਵੇਂ ਹੀ ਵਿਰੋਧੀ ਨੇ। ਮੈਂ ਇਹ ਆਖਦਾ ਰਿਹਾਂ :

**ਜੋ ਹੋਆ ਹੋਵਤ ਸੋ ਜਾਨੈ ॥**
**ਪ੍ਰਭ ਅਪਨੇ ਕਾ ਹੁਕਮੁ ਪਛਾਨੈ ॥**

ਜੋ ਹੋ ਗਿਆ ਹੋਣਾ ਹੀ ਸੀ ਔਰ ਫਿਰ ਮੈਂ ਇਹ ਵੀ ਆਖਦਾ ਰਿਹਾਂ ਕਿ ਜੋ ਫ਼ੌਜੀ ਅਟੈਕ ਹੋਇਆ, ਇਹ ਨਹੀਂ ਹੋਣਾ ਚਾਹੀਦਾ ਸੀ। ਇਹ ਅਨਰਥ ਹੋਇਆ ਹੈ। ਇਹ ਜ਼ੁਲਮ ਹੋਇਆ ਹੈ। ਇਹ ਦੋਵੇਂ ਗੱਲਾਂ ਹੀ ਬਿਪਰੀਤ ਨੇ!

ਦਿਲੋਂ ਅਰਦਾਸ ਕੀਤੀ। ਮੈਂ ਕਿਹਾ—ਦਾਤਾ! ਕੋਈ ਰਸਤਾ ਦੱਸੀਂ ਔਰ ਇਸ ਵਿਚ ਇੱਜ਼ਤ, ਲੱਜ-ਪੱਤ ਰਹੇ। ਕਿਉਂਕਿ ਬੰਦੇ ਬਹੁਤ ਸੂਝਵਾਨ ਨੇ। ਉਸੇ ਵਕਤ ਗੁਰੂ ਨੇ ਕਿਰਪਾ ਕਰ ਦਿੱਤੀ। ਅਚਾਨਕ ਹੀ ਫੁਰਨਾ ਪੈਦਾ ਹੋ ਗਿਆ। ਮੈਂ ਉਨ੍ਹਾਂ ਨੂੰ ਹੱਥ ਜੋੜ ਕੇ ਆਖਿਆ ਕਿ ਮਿੱਤਰੋ! ਗੱਲ ਇਹ ਹੈ, ਮੈਂ ਉਸੇ ਹੀ ਥਾਂ 'ਤੇ ਕਾਇਮ ਹਾਂ :

**ਜੋ ਹੋਆ ਹੋਵਤ ਸੋ ਜਾਨੈ ॥**

ਜੋ ਹੋ ਗਿਆ, ਹੋਣਾ ਹੀ ਸੀ। ਤਾਂ ਮੈਨੂੰ ਕਹਿਣ ਲੱਗੇ ਕਿ ਫਿਰ ਤੁਸੀਂ ਚੀਖਦੇ, ਚਿਲਾਂਦੇ ਕਿਉਂ ਰਹੇ ਹੋ? ਇਤਨਾ ਇਹ ਸ਼ੋਰ-ਸ਼ਰਾਬਾ ਕਿਉਂ ਕੀਤਾ? ਮੈਂ ਕਿਹਾ—ਗੱਲ ਇਹ ਹੈ ਕਿ ਕਿਸੇ ਨੇ ਮੇਰੇ ਹੱਥ 'ਤੇ ਇਕ ਭੱਖਦਾ ਹੋਇਆ ਅੰਗਿਆਰ ਰੱਖ ਦਿੱਤਾ। ਮੈਂ ਸਮਝਦਾਂ, ਚਲੋ ਠੀਕ ਹੈ, ਰੱਖਣਾ ਹੀ ਸੀ। ਐਸਾ ਹੋਣਾ ਹੀ ਸੀ। ਪਰ ਮੇਰੇ ਮੂੰਹੋਂ ਚੀਖ ਨਿਕਲ ਗਈ, ਨਿਕਲਣੀ ਹੀ ਸੀ। ਇਹ ਵੀ ਇਕ ਹੁਕਮ ਹੈ। ਕਿਸੇ ਨੇ ਮੇਰੇ ਪੈਰਾਂ ਥੱਲੇ ਅੰਗਿਆਰ ਰੱਖੇ, ਰੱਖਣੇ ਹੀ ਸਨ। ਕਿਸੇ ਨੇ ਕੌਮ ਦੇ ਪੈਰਾਂ ਥੱਲੇ ਅੰਗਿਆਰ ਰੱਖੇ, ਮੈਂ ਸਮਝਦਾਂ, ਰੱਖਣੇ ਹੀ ਸਨ। ਪਰ ਕੌਮ ਦੇ ਮੂੰਹੋਂ ਚੀਖ ਨਿਕਲ ਗਈ, ਨਿਕਲਣੀ ਹੀ ਸੀ। ਕੌਮ ਰੋਹ ਵਿਚ ਆ ਗਈ, ਆਉਣੀ ਸੀ—ਇਹ ਵੀ ਇਕ ਹੁਕਮ ਸੀ।

ਉਹ ਫਿਰ ਕਹਿਣ ਲੱਗੇ ਕਿ ਗਿਆਨੀ ਜੀ! ਅਸੀਂ ਤਾਂ ਦਲੀਲਾਂ ਦੇ ਸੰਗਲ ਲੈ ਕੇ ਆਏ ਸੀ, ਤੁਸੀਂ ਫਿਰ ਤੁੜਾ ਗਏ। ਫਿਰ ਨਿਕਲ ਗਏ। ਮੈਂ ਕਿਹਾ—ਇਹ ਵੀ ਇਕ ਹੁਕਮ ਹੈ। ਇਸ ਨੂੰ ਵੀ ਇਕ ਹੁਕਮ ਸਮਝੋ। ਮੈਂ ਮੰਨਦਾਂ, ਅਗਰ ਰਸਤਾ ਸਾਰਾ ਹੀ ਅੰਗਿਆਰਿਆਂ ਦਾ ਹੋਵੇ, ਐਸਾ ਹੋਣਾ ਸੀ। ਪਰ ਇਨ੍ਹਾਂ ਉੱਤੇ ਚੱਲਦਿਆਂ ਕਿਸੇ ਦੀ ਚੀਖ ਨਿਕਲ ਗਈ ਏ, ਚੱਲਦਿਆਂ ਕਿਸੇ ਦਾ ਰੋਣਾ ਨਿਕਲ ਗਿਆ, ਚੱਲਦਿਆਂ ਕਿਸੇ ਦੇ ਹੌਕੇ ਨਿਕਲ ਆਏ, ਆਹਾਂ ਨਿਕਲ ਆਈਆਂ ਨੇ, ਤੇ ਇਹ ਵੀ ਤਾਂ ਹੋਣਾ ਹੀ ਸੀ। ਫਿਰ ਕਹਿਣ ਲੱਗੇ ਕਿ ਗਿਆਨੀ ਜੀ! ਬੱਸ, ਹੁਣ ਹੋਰ ਨਹੀਂ ਕੁਝ ਕਹਿਣਾ।

ਗੁਰੂ ਹੁਕਮ ਸਮਝਣ ਦੀ ਜਾਚ ਸਿਖਾ ਦੇਵੇ, ਹੁੰਦਾ ਸਭ ਕੁਝ ਹੁਕਮ ਵਿਚ ਹੀ ਹੈ।

## 78. ਮਨੁੱਖ ਦੀ ਨਾ-ਸਮਝੀ

ਜਿਤਨੇ ਚਿਰ ਤਕ ਮਨੁੱਖ ਨੇ ਜਗਤ ਨਾਲ ਸੁਖ ਦੀ ਆਸ਼ਾ ਜੋੜੀ ਹੋਈ ਹੈ, ਇਹ ਮਨੁੱਖ ਪਰਮਾਤਮਾ ਦੇ ਮਾਰਗ 'ਤੇ ਨਹੀਂ ਚੱਲ ਸਕਦਾ। ਕੌਣ ਦੱਸੇ ਲੋਕੀਂ ਮੰਦਰ ਮਸਜਿਦ ਵਿਚ ਜਾਂਦੇ ਹੀ ਸੰਸਾਰ ਦੀ ਖ਼ਾਤਰ ਨੇ। ਕੌਣ ਨਿਰੰਕਾਰ ਦੀ ਖ਼ਾਤਰ ਜਾਂਦਾ ਹੈ।

ਐਤਕੀਂ ਮੈਨੂੰ ਇਕ ਅਨੁਭਵ ਹੋਇਆ—ਅਮਰੀਕਾ ਵਿਚ ਇਕ ਅਰਬਾਂ ਪਤੀ ਸੱਜਣ ਹੈ, ਪਤਾ ਨਹੀਂ ਉਸ ਦੀਆਂ ਉਥੇ ਕਾਰਾਂ ਦੀਆਂ ਕਿਤਨੀਆਂ ਏਜੰਸੀਆਂ ਨੇ। ਮੈਨੂੰ ਆਪਣੇ ਆਫ਼ਿਸ ਵਿਚ ਲੈ ਗਿਆ। ਕਹਿਣ ਲੱਗਾ ਕਿ ਗਿਆਨੀ ਜੀ! ਅਰਦਾਸ ਕਰੋ, ਕੰਮ ਧੰਦਾ ਜ਼ਰਾ ਚੰਗਾ ਚੱਲੇ। ਮੈਂ ਕਿਹਾ—ਹਰ ਸ਼ਹਿਰ ਵਿਚ ਤਾਂ ਤੇਰੀ ਏਜੰਸੀ ਹੈ। ਪਤਾ ਨਹੀਂ ਕੀ ਗੱਲ ਹੈ, ਮੇਰਾ ਹਿਰਦਾ

ਇਨਕਾਰ ਪਿਆ ਕਰਦਾ ਹੈ। ਪਰਮਾਤਮਾ ਤੈਨੂੰ ਸਮਝ ਦੇਵੇ, ਮੈਂ ਇਹੀ ਅਰਦਾਸ ਕਰਦਾ ਹਾਂ, ਤੈਨੂੰ ਸੂਝ ਦੇਵੇ। ਧਨ ਦੀ ਤੂੰ ਗਿਣਤੀ ਨਹੀਂ ਕਰ ਸਕਦਾ, ਮਹਿਲ ਮਾੜੀਆਂ ਦੀ ਗਿਣਤੀ ਨਹੀਂ ਕਰ ਸਕਦਾ। ਕਾਰੋਬਾਰ ਦੀ ਗਿਣਤੀ ਨਹੀਂ ਤੂੰ ਕਰ ਸਕਦਾ, ਏਨਾ ਪਸਾਰਾ! ਅਜੇ ਵੀ ਕਹਿਨੈ ਏਂ ਕੰਮ ਧੰਦਾ ਠੀਕ ਚੱਲਦਾ ਰਹੇ, ਅਰਦਾਸ ਕਰੋ।

ਮੈਂ ਸੋਚਿਆ ਕਿ ਇਸ ਨੇ ਵੀ ਸੁਖ ਦੀ ਆਸ਼ਾ ਸੰਸਾਰ ਨਾਲ ਹੀ ਜੋੜੀ ਹੋਈ ਹੈ। ਫਿਰ ਮੇਰਾ ਇਹ ਅਨੁਭਵ ਹੋਇਆ ਕਿ ਹਰ ਧਨਾਢ ਦੀ ਇਹੀ ਆਸ਼ਾ ਹੁੰਦੀ ਹੈ। ਸ਼ਾਇਦ ਈਸਾ ਜੀ ਨੇ ਇਹ ਗੱਲ ਠੀਕ ਆਖੀ ਹੈ। ਪਹਿਲੇ ਹਜ਼ਰਤ ਈਸਾ ਦਾ ਇਕ ਬੋਲ ਪੜ੍ਹ ਕੇ ਯਕੀਨ ਜਾਣੋ, ਮੈਨੂੰ ਗੱਲ ਚੁੱਭੀ ਸੀ ਕਿ ਇਤਨੇ ਵੱਡੇ ਅਵਤਾਰੀ, ਜਿਨ੍ਹਾਂ ਨੂੰ ਇਤਨੀ ਜ਼ਿਆਦਾ ਉੱਮਤ ਮੰਨਦੀ ਹੈ, ਉਹ ਕੀ ਆਖਦਾ ਹੈ ? ਚੂੰਕਿ ਈਸਾ ਜੀ ਮਿਡਲ ਈਸਟ ਵਿਚ ਪੈਦਾ ਹੋਏ ਸਨ, ਉਥੇ ਮਾਰੂਥਲ ਸੀ। ਕਹਿੰਦੈ—ਅਗਰ ਮੈਨੂੰ ਕੋਈ ਇਹ ਆਖੇ ਕਿ ਇਕ ਊਂਠ ਸੂਈ ਦੇ ਨੱਕੇ ਵਿੱਚੋਂ ਲੰਘ ਗਿਆ, ਮੈਂ ਮੰਨ ਲਵਾਂਗਾ, ਜ਼ਰੂਰ ਮੰਨ ਲਵਾਂਗਾ। ਅਗਰ ਮੈਨੂੰ ਕੋਈ ਇਹ ਆਖੇ ਕਿ ਕੋਈ ਧਨਾਢ ਮਨੁੱਖ ਸਮਾਧੀ ਲੀਨ ਹੋ ਗਿਆ, ਖ਼ੁਦਾ ਤਕ ਪਹੁੰਚ ਗਿਆ, ਹਲੂਲ ਕਰ ਗਿਆ, ਕਹਿੰਦੈ—ਮੈਂ ਨਹੀਂ ਮੰਨਦਾ। ਫਿਰ ਮੈਂ ਇਸ ਦੀ ਖੋਜ ਕੀਤੀ, ਬਹੁਤ ਜ਼ਿਆਦਾ ਧਨਾਢ ਮਨੁੱਖ ਦਾ ਮਨ ਬਾਹਰ ਬਹੁਤ ਪਸਰਿਆ ਹੁੰਦਾ ਹੈ। ਉਹ ਬਾਹਰਮੁਖੀ ਹੁੰਦਾ ਹੈ। ਤੇ ਬਾਹਰ ਜਿਤਨਾ ਲੱਭੇਗਾ, ਪੱਲੇ ਦੁਖ ਹੀ ਪਵੇਗਾ। ਧਨ ਨਾਲ ਸੰਤੋਖ ਨਹੀਂ ਮਿਲੇਗਾ, ਦਇਆ ਨਹੀਂ ਮਿਲੇਗੀ। ਪ੍ਰੇਮ ਨਹੀਂ ਮਿਲੇਗਾ। ਰੱਬੀ ਗੁਣਾਂ ਦੀ ਪ੍ਰਾਪਤੀ ਵਾਸਤੇ, ਪਰਮ ਅਨੰਦ ਵਾਸਤੇ ਤਾਂ ਸ਼ਬਦ ਵਿਚ ਲੀਨ ਹੋਣਾ ਹੀ ਪਏਗਾ। ਧਿਆਨ ਅੰਤਰਮੁਖੀ ਕੀਤਿਆਂ ਅੰਦਰ ਦੀ ਦੌਲਤ ਮਿਲਦੀ ਹੈ।

## 79. ਚੋਰੀ ਤੇ ਯਾਰੀ ਦੀ ਸਮੱਸਿਆ

ਸਾਰੀ ਦੁਨੀਆ ਦੀ ਸਮੱਸਿਆ ਹੈ—ਚੋਰੀ ਤੇ ਯਾਰੀ। ਠੀਕ ਹੈ ਧਨ ਨੂੰ ਬੜੇ ਬੜੇ ਮੋਟੇ ਤਾਲਿਆਂ ਵਿਚ ਰੱਖਣਾ ਹੈ। ਇਸਲਾਮੀ ਦੁਨੀਆ 'ਚ ਖ਼ਾਸ ਕਰਕੇ ਅਰਬ ਦੇਸ਼ਾਂ ਵਿਚ ਇਸਤਰੀ ਨੂੰ ਬੁਰਕਾ ਪਹਿਨਾਇਆ ਗਿਆ ਕਿ ਇਹਦਾ ਰੂਪ ਸਾਹਮਣੇ ਨਾ ਆਵੇ। ਹੈਰਾਨਗੀ ਹੈ! ਇਸਤਰੀ ਨੂੰ ਇਨ੍ਹਾਂ ਨੇ ਵਸਤੂ ਸਮਝਿਆ ਹੈ, ਕਿਉਂਕਿ ਇਹ ਵੀ ਖ਼ਤਰੇ ਵਿਚ ਹੈ। ਪੁਰਸ਼ ਦੀ ਵਾਸ਼ਨਾ ਜਦ ਵੇਖਦੀ ਹੈ ਤਾਂ ਉਸ ਨੂੰ ਅਗਲੀ ਭੈਣ ਨਹੀਂ ਦਿਖਾਈ ਦਿੰਦੀ, ਮਾਂ ਨਹੀਂ ਦਿਖਾਈ ਦਿੰਦੀ। ਧੀ ਨਹੀਂ ਦਿਖਾਈ ਦਿੰਦੀ, ਕਿਉਂਕਿ ਵਾਸ਼ਨਾ ਦਿਖਾਈ ਦਿੰਦੀ ਹੈ। ਪਰਾਇਆ ਧਨ ਮਿੱਟੀ ਨਹੀਂ ਦਿਖਾਈ ਦਿੰਦਾ। ਲੋਭ ਕਰਕੇ ਦੇਖਦਾ ਹੈ।

ਮੈਨੂੰ ਗੱਲ ਭੁੱਲਦੀ ਨਹੀਂ, ਭਾਵੇਂ ਵੀਹ ਬਾਈ ਸਾਲ ਪੁਰਾਣੀ ਹੈ। ਕੁਵੈਤ ਵਿਚ ਇਕ ਅਖ਼ਬਾਰ ਨਿਕਲਦਾ ਹੈ—*ਅਰਬ ਟਾਇਮਜ਼*। ਉਸ ਦੇ ਵਿਚ ਚਾਰ ਸਫ਼ੇ ਉਰਦੂ ਦੇ ਵੀ ਹਨ। ਉਥੇ ਇਕ ਸੱਜਣ ਨੇ ਸੇਠੀ ਜੀ, ਉਸ ਨੇ ਅਖ਼ਬਾਰ ਦੇ ਐਡੀਟਰ ਨਾਲ ਮੇਰਾ ਤੁਆਰਫ਼ ਕਰਵਾ ਦਿੱਤਾ ਸੀ। ਐਡੀਟਰ ਨੂੰ ਕਹਿਣ ਲੱਗੇ ਕਿ ਮਸਕੀਨ ਜੀ ਵੀ ਉਰਦੂ ਦੀ ਸ਼ਾਇਰੀ ਲਿਖਦੇ ਹੁੰਦੇ ਨੇ, ਕਦੇ-ਕਦੇ ਸੁਣਾਉਂਦੇ ਨੇ। ਉਸ ਐਡੀਟਰ ਨੇ ਮੇਰੇ ਕੋਲੋਂ ਕੁਝ ਰੁਬਾਈਆਂ ਮੰਗ ਲਈਆਂ ਸਨ। ਦੋ ਚਾਰ ਦਿਨ ਇਕ ਇਕ ਰੁਬਾਈ, ਇਕ ਇਕ ਨਜ਼ਮ ਰੋਜ਼ ਛਾਪਦੇ ਰਹੇ। ਤਿੰਨ ਚਾਰ ਦਿਨ ਮੇਰੀਆਂ ਤਿੰਨ ਚਾਰ ਰੁਬਾਈਆਂ ਛਪਦੀਆਂ ਰਹੀਆਂ। ਸੁਤੇ-ਸਿੱਧ ਇਕ ਦਿਨ ਸਮੁੰਦਰ ਦੇ ਤੱਟ 'ਤੇ ਉਸ ਐਡੀਟਰ ਨਾਲ ਮੁਲਾਕਾਤ ਹੋ ਗਈ।

ਗੁਰਦੁਆਰਾ ਬਿਲਕੁਲ ਸਮੁੰਦਰ ਦੇ ਕੋਲ ਹੈ। ਮੈਂ ਸ਼ਾਮ ਦੇ ਵਕਤ ਟਹਿਲਣ ਨੂੰ ਨਿਕਲ ਜਾਂਦਾ ਸਾਂ। ਉਥੇ ਐਡੀਟਰ ਨਾਲ ਮੁਲਾਕਾਤ ਹੋ ਗਈ। ਗੱਲਬਾਤ ਕਰਦਿਆਂ-ਕਰਦਿਆਂ ਇਕ ਦਿਨ ਉਸ ਨੇ ਇਕ ਆਪਣੇ ਨਾਲ ਵਾਪਰੀ ਘਟਨਾ ਸੁਣਾਈ। ਹਿੰਦੋਸਤਾਨ ਵਿਚ ਘੁੰਮਣ ਫਿਰਨ ਲਈ ਉਹ ਕਦੇ ਗਿਆ ਸੀ। ਵੈਸੇ ਉਹ ਮੂਲ ਰੂਪ 'ਚ ਪਿੱਛੋਂ ਕਰਾਚੀ ਪਾਕਿਸਤਾਨ ਦਾ ਸੀ। ਉਰਦੂ ਦੇ ਜਿਹੜੇ ਚਾਰ ਸਫ਼ੇ ਸਨ, ਉਸ ਦਾ ਐਡੀਟਰ ਉਹ ਸੀ। ਅੱਧੇ ਚਾਰ ਸਫ਼ੇ ਅਰਬੀ ਦੇ ਹੁੰਦੇ ਸਨ। ਅਖ਼ਬਾਰ ਦਾ ਨਾਂ ਤਾਂ *ਅਰਬ ਟਾਇਮਜ਼* ਹੈ ਪਰ ਅੱਧਾ ਅਰਬੀ ਵਿਚ ਤੇ ਅੱਧਾ ਉਰਦੂ ਵਿਚ ਹੈ। ਮੈਨੂੰ ਕਹਿਣ ਲੱਗਾ ਕਿ ਹਿੰਦੋਸਤਾਨ ਚੋਰਾਂ ਦਾ ਦੇਸ਼ ਹੈ। ਗੱਡੀ 'ਚ ਸੁੱਤਿਆਂ ਹੋਇਆਂ ਮੇਰੀ ਅਟੈਚੀ ਚੋਰਾਂ ਨੇ ਚੁੱਕ ਲਈ। ਰੇਲਵੇ ਸਟੇਸ਼ਨ 'ਤੇ ਮੇਰੀ ਜੇਬ ਕੱਟੀ ਗਈ। ਟਿਕਟ ਵੀ ਜਾਂਦੀ ਰਹੀ। ਸ਼ਾਇਦ ਦੋ ਤਿੰਨ ਦਫ਼ਾ ਹਿੰਦੋਸਤਾਨ ਗਿਆ ਹੋਣੈ ਤੇ ਦੋ ਤਿੰਨ ਦਫ਼ਾ ਆਪਣਾ ਨੁਕਸਾਨ ਕਰਵਾ ਬੈਠਾ ਹੋਣੈ। ਕਹਿਣ ਲੱਗਾ ਕਿ ਉਹ ਚੋਰਾਂ ਦਾ ਦੇਸ਼ ਹੈ। ਮੈਂ ਆਖਿਆ—ਮਿੱਤਰਾ! ਬੁਰਾ ਨਾ ਮਨਾਈਂ, ਸਾਰਾ ਅਰਬ ਯਾਰਾਂ ਦਾ ਦੇਸ਼ ਹੈ। ਦੁਰਾਚਾਰੀਆਂ ਦਾ ਦੇਸ਼ ਹੈ। ਉਥੇ ਹਿੰਦੋਸਤਾਨ 'ਚ ਜ਼ਰਾ ਧਨ ਨੂੰ ਸੰਭਾਲ ਕੇ ਰੱਖਣਾ ਪਏਗਾ। ਇਥੇ ਮਾਵਾਂ, ਧੀਆਂ, ਭੈਣਾਂ ਆਪਣਾ ਰੂਪ ਸੰਭਾਲ ਕੇ ਰੱਖਦੀਆਂ ਹਨ। ਇਤਨੀ ਜ਼ਿਆਦਾ ਮਰਦ ਦੀ ਪ੍ਰਬਲ ਵਾਸ਼ਨਾ ਹੈ, ਬੁਰਕੇ ਛੁਪਣ ਲਈ ਨੇ, ਹੋਰ ਕੀ ਹੈ। ਉਹਨੇ ਅੱਗੋਂ ਮੈਨੂੰ ਕਿਹਾ ਕਿ ਗਿਆਨੀ ਜੀ! ਮੈਂ ਤੁਹਾਡੇ ਨਾਲ ਹਮਦਰਦੀ ਕਰਦਾਂ। ਮੇਰੇ ਨਾਲ ਤੁਸੀਂ ਇਹ ਲਫ਼ਜ਼ ਕਹੇ ਨੇ, ਇਥੇ ਫਿਰ ਨਾ ਐਸਾ ਕਹਿਣਾ। ਇਸਲਾਮੀ ਦੇਸ਼ ਹੈ, ਸ਼ਰ੍ਹਾ ਦਾ ਕਾਨੂੰਨ ਹੈ। ਤੁਸੀਂ ਪਕੜ ਵਿਚ ਆ ਸਕਦੇ ਹੋ। ਮੈਂ ਆਖਿਆ—ਮਿੱਤਰਾ! ਤੈਨੂੰ ਆਖੇ ਨੇ। ਕਿਉਂਕਿ ਤੂੰ ਲਿਖਾਰੀ ਏਂ। ਦਾਰਸ਼ਨਿਕ ਏਂ, ਫ਼ਿਲਾਸਫ਼ਰ ਏਂ, ਕਵੀ ਏਂ। ਮੈਂ ਤੈਨੂੰ ਕਿਹਾ ਹੈ, ਮੈਂ ਜਣੇ ਖਣੇ ਨੂੰ ਨਹੀਂ ਕਹਿੰਦਾ ਔਰ ਤੇਰੇ ਸੁਆਲ ਦਾ ਜੁਆਬ ਦਿੱਤਾ ਹੈ। ਇਥੇ ਰੂਪ ਖ਼ਤਰੇ ਵਿਚ

ਹੈ। ਉਥੇ ਧਨ ਖ਼ਤਰੇ 'ਚ ਹੈ। ਉਥੇ ਚੋਰ ਬਥੇਰੇ ਨੇ, ਇਥੇ ਦੁਰਾਚਾਰੀ ਬਥੇਰੇ ਨੇ। ਮੈਂ ਆਖਿਆ—ਇਹ ਜੋ ਮੈਂ ਕਹਿ ਬੈਠਾਂ ਕਿਸੇ ਨੂੰ ਹੋਰ ਨਹੀਂ, ਤੈਨੂੰ ਆਖਿਆ ਹੈ। ਪਹਿਲੇ ਇਹ ਦੱਸ ਮੈਂ ਠੀਕ ਕਿਹਾ ਕਿ ਗ਼ਲਤ ਕਿਹਾ। ਪਤਾ ਕੀ ਕਹਿਣ ਲੱਗਾ ? ਬੱਸ ਮੇਰੀ ਖ਼ਾਮੋਸ਼ੀ ਤੋਂ ਅੰਦਾਜ਼ਾ ਲਗਾ ਲਵੋ, ਮੈਂ ਚੁੱਪ ਹਾਂ। ਨਹੀਂ ਕੁਛ ਕਹਿਣਾ। ਕਿਉਂ ? ਅਗਰ ਉਹ ਕਹਿ ਦੇਂਦਾ ਕਿ ਮਸਕੀਨ ਜੀ ਨੇ ਠੀਕ ਆਖਿਆ ਹੈ, ਤੋ ਇਹ ਗੱਲ ਸ਼ਰ੍ਹਾ ਦੇ ਖ਼ਿਲਾਫ਼ ਜਾਂਦੀ ਹੈ, ਨਹੀਂ ਕਹਿ ਸਕਦਾ ਸੀ ਕਿਉਂਕਿ ਸ਼ਰ੍ਹਾ ਵਿਚ ਬੁਰਕਾ ਹੈ।

ਸਾਰੇ ਸੰਸਾਰ ਅੰਦਰ ਧਨ ਨੂੰ ਖ਼ਤਰਾ ਹੈ, ਇੱਜ਼ਤ-ਆਬਰੂ ਨੂੰ ਖ਼ਤਰਾ ਹੈ। ਮਨੁੱਖ ਵਾਸ਼ਨਾ ਤੇ ਲੋਭ ਤੋਂ ਅੱਗੇ ਨਹੀਂ ਜਾ ਸਕਿਆ। ਇਹ ਤਾਂ ਕੋਈ ਰੱਬੀ ਭੈ ਵਿਚ ਵਿਚਰਨ ਵਾਲਾ ਹੀ ਆਪਣੇ ਮਨ ਨੂੰ ਜਿੱਤਦਾ ਹੈ, ਵਰਨਾ ਮਨੁੱਖ ਤੋਂ ਹਮੇਸ਼ਾ ਖ਼ਤਰੇ ਹੀ ਖ਼ਤਰੇ ਨੇ।

## 80. ਬਾਬਰ ਤੇ ਬਰਾਤੀ

ਗੁਰੂ ਨਾਨਕ ਦੇਵ ਜੀ ਬਾਬਰ ਨਾਲ ਟੱਕਰ ਲੈਂਦੇ ਹਨ ਅਤੇ ਕਹਿੰਦੇ ਹਨ :

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**

*(ਤਿਲੰਗ ਮਹਲਾ ੧, ਪੰਨਾ 722)*

ਐ ਪਿਆਰੇ ਲਾਲੋ! ਬਾਬਰ ਪਾਪੀਆਂ ਦੀ ਜੰਞ ਬਣਾ ਕੇ ਲੈ ਆਇਆ, ਨਿਰਦਈਆਂ ਦੀ ਬਰਾਤ ਬਣਾ ਕੇ ਆ ਗਿਆ। ਜਿਹੜੇ ਇਹਦੇ ਨਾਲ ਸਿਪਾਹੀ ਨੇ ਉਹ ਤਾਂ ਬਰਾਤੀਆਂ ਵਾਂਗ ਨੇ, ਬਾਬਰ ਆਪ ਲਾੜਾ ਬਣ ਗਿਆ! ਹਿੰਦੋਸਤਾਨ ਨੂੰ ਇਨ੍ਹਾਂ ਧੇਤਾ ਘਰ, ਸਹੁਰਾ ਘਰ ਸਮਝ ਲਿਆ! ਭਾਵ ਲੁੱਟਣਾ ਹੀ ਲੁੱਟਣਾ।

ਆਪ ਦੇ ਗਿਆਤ ਲਈ ਅਰਜ਼ ਕਰਾਂ—ਬੜੇ ਧਿਆਨ ਨਾਲ ਸੁਣਨਾ। ਇਹਨੂੰ ਰੂਪਕ ਅਲੰਕਾਰ ਕਹਿੰਦੇ ਨੇ। ਹਿੰਦੋਸਤਾਨ ਦੀ ਕਾਵਿਯ ਸ਼ੈਲੀ ਵਿਚ ਕਿਸੇ ਚੀਜ਼ ਦਾ ਰੂਪ ਬਣਾ ਕੇ ਕਵਿਤਾ ਵਿਚ ਪੇਸ਼ ਕਰਨਾ, ਉਹਨੂੰ ਕਹਿੰਦੇ ਨੇ—ਰੂਪਕ ਅਲੰਕਾਰ। ਬਰਾਤ ਦਾ ਰੂਪ ਬਣਾਇਆ ਹੈ ਗੁਰੂ ਨਾਨਕ ਦੇਵ ਜੀ ਨੇ। ਬਾਬਰ ਲਾੜਾ ਹੈ, ਸਿਪਾਹੀ ਬਰਾਤੀ ਨੇ, ਹਿੰਦੋਸਤਾਨ ਧੇਤਾ ਘਰ ਹੈ। ਫੁੱਲ ਦੀ ਤਸ਼ਬੀਹ ਫੁੱਲਾਂ ਨਾਲ ਹੀ ਦਿੱਤੀ ਜਾ ਸਕਦੀ ਹੈ। ਪਵਿੱਤਰਤਾ ਦੀ ਤਸ਼ਬੀਹ ਪਵਿੱਤਰਤਾ ਨਾਲ ਹੀ ਦਿੱਤੀ ਜਾ ਸਕਦੀ ਹੈ। ਕਿਸੇ ਅਪਵਿੱਤਰ ਵਸਤੂ ਨਾਲ ਨਹੀਂ ਦਿੱਤੀ ਜਾ ਸਕਦੀ। ਬਾਬਰ ਦੇ ਸਿਪਾਹੀਆਂ ਦੀ ਤਸ਼ਬੀਹ ਲਈ ਬਰਾਤ ਦਾ ਅਲੰਕਾਰ! ਬਾਬਰ ਦੀ ਤਸ਼ਬੀਹ ਲਈ ਲਾੜੇ ਦਾ ਅਲੰਕਾਰ ਗੁਰੂ ਜੀ ਨੇ ਵਰਤਿਐ! ਕਿਆ ਲਾੜਾ ਬਾਬਰ ਜੈਸਾ ਹੁੰਦਾ ਹੈ! ਰੂਪਕ ਅਲੰਕਾਰ ਦਾ ਮਤਲਬ

ਇਤਨਾ ਹੁੰਦਾ ਹੈ ਕਿ ਕਿਸੇ ਚੀਜ਼ ਦਾ ਰੂਪ ਬੰਨ੍ਹ ਕੇ ਪੇਸ਼ ਕਰਨਾ। ਜਿਸ ਦੇ ਪ੍ਰਤੀ ਤਸ਼ਬੀਹ ਦਿੱਤੀ ਜਾ ਰਹੀ ਹੈ, ਇੰਜ ਅਸੀਂ ਥੋੜ੍ਹੀ ਕਹਿੰਨੇ ਆਂ ਕਿ ਇਹ ਫੁੱਲ ਗੰਦਗੀ ਦੇ ਢੇਰ ਵਰਗਾ ਹੈ! ਨਹੀਂ। ਉਹਦੀ ਤਸ਼ਬੀਹ ਉਸ ਵਰਗੀ ਕੋਈ ਲੱਭਣੀ ਪਏਗੀ। ਲੱਗਦਾ ਹੈ ਹਿੰਦੋਸਤਾਨ ਦਾ ਬਰਾਤੀ ਢਾਂਚਾ, ਵਿਆਹ ਸ਼ਾਦੀਆਂ ਇਤਨੀਆਂ ਗਲਾਜ਼ਤ ਵਿਚ ਚਲੀਆਂ ਗਈਆਂ, ਇਤਨੀਆਂ ਪੱਛੜ ਗਈਆਂ ਕਿ ਬਰਾਤਾਂ ਤੇ ਬਾਬਰ ਦੇ ਸਿਪਾਹੀਆਂ ਨੂੰ ਗੁਰੂ ਨਾਨਕ ਦੇਵ ਜੀ ਨੇ ਇੱਕੋ ਹੀ ਥਾਂ 'ਤੇ ਰੱਖ ਦਿੱਤਾ ਹੈ:

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**

ਜੈਸੇ ਬਾਬਰ ਦੇ ਸਿਪਾਹੀ ਬੇਕਾਬੂ ਸਨ, ਕਰੀਬਨ ਕਰੀਬਨ ਬਰਾਤੀ ਵੀ ਬੇਕਾਬੂ ਹੁੰਦੇ ਹਨ, ਔਖੇ ਨਾ ਹੋਣਾ। ਮੈਨੂੰ ਤੁਹਾਡੀ ਇਥੇ ਥਾਈਲੈਂਡ ਦੀ ਸੰਸਕ੍ਰਿਤੀ ਦਾ ਬਹੁਤਾ ਨਹੀਂ ਪਤਾ, ਗੁਸਤਾਖ਼ੀ ਮੁਆਫ਼। ਪਰ ਹਿੰਦੋਸਤਾਨ ਦੀਆਂ ਬਰਾਤਾਂ ਨੂੰ ਮੈਂ ਜਾਣਦਾਂ। ਮੈਂ ਬਰਾਤਾਂ ਵਿਚ ਜਾਣਾ ਛੱਡ ਦਿੱਤਾ, ਨਹੀਂ ਜਾਂਦਾ। ਬਿਲਕੁਲ ਬੇਕਾਬੂ ਹੁੰਦੇ ਨੇ। ਚੰਗੇ ਚੰਗੇ ਸ਼ਰੀਫ਼ ਬੰਦੇ, ਝੂਮ ਝੂਮ ਕੇ ਕਥਾ ਕੀਰਤਨ ਸੁਣਨ ਵਾਲੇ ਜਦ ਬਰਾਤੀ ਬਣ ਜਾਣ ਤਾਂ ਭ੍ਰਸ਼ਟ ਹੋ ਜਾਂਦੇ ਹਨ। ਫਿਰ ਕਾਬੂ ਵਿਚ ਨਹੀਂ ਹੁੰਦੇ, ਬਿਲਕੁਲ ਕਾਬੂ ਵਿਚ ਨਹੀਂ ਹੁੰਦੇ। ਬੜੀਆਂ ਤਬਾਹੀਆਂ ਜਨਮ ਲੈਂਦੀਆਂ ਨੇ। ਐਹ ਪਿੱਛੇ ਜਿਹੇ ਪਟਨਾ ਸਾਹਿਬ ਵਿਚ ਬਰਾਤ ਨੇ ਜੋ ਤਬਾਹੀਆਂ ਮਚਾਈਆਂ, ਹਿੰਦੋਸਤਾਨ ਦੇ ਸਾਰੇ ਅਖ਼ਬਾਰਾਂ ਵਿਚ ਖ਼ਬਰਾਂ ਛਪੀਆਂ। ਬਰਾਤੀ ਬੇਕਾਬੂ ਹੋ ਜਾਂਦਾ ਹੈ। ਕਹਿੰਦੇ ਨੇ ਸੌ ਭੂਤਾਂ ਦਾ ਇਕ ਪ੍ਰੇਤ ਹੁੰਦਾ ਹੈ ਤੇ ਸੌ ਪ੍ਰੇਤਾਂ ਦਾ ਇਕ ਜਾਂਞੀ।

ਬਰਾਤੀ ਇਤਨਾ ਮੈਲਾ ਹੋ ਗਿਆ, ਇਤਨਾ ਭ੍ਰਸ਼ਟ ਹੋ ਗਿਆ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਬਰ ਦੇ ਸਿਪਾਹੀਆਂ ਨੂੰ ਬਰਾਤ ਨਾਲ ਤਸ਼ਬੀਹ ਦਿੰਦੇ ਪਏ ਨੇ, ਬਈ ਬਾਬਰ ਦੇ ਸਿਪਾਹੀ ਕਿਸ ਦੇ ਤਰ੍ਹਾਂ ਸਨ ? ਬਰਾਤੀਆਂ ਦੀ ਤਰ੍ਹਾਂ। ਬਰਾਤੀ ਕੈਸੇ ਹੁੰਦੇ ਹਨ ? ਬਾਬਰ ਦੇ ਸਿਪਾਹੀਆਂ ਦੀ ਤਰ੍ਹਾਂ। ਲਾੜਾ ਕਿਹੋ ਜਿਹਾ ਹੁੰਦਾ ਹੈ ? ਬਾਬਰ ਜੈਸਾ। ਬਾਬਰ ਨੇ ਕੀ ਕੀਤਾ ? ਲੁੱਟ ਮਾਰ ਕੀਤੀ, ਜਿਸ ਨੇ ਵੀ ਸਾਹਮਣੇ ਰੋਕਣ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਦੀਆਂ ਗਰਦਨਾਂ ਉਡਾਉਂਦਾ ਗਿਆ। ਲੁੱਟਣਾ ਉਸ ਦਾ ਕੰਮ ਹੈ। ਵਿਆਹਾਂ 'ਚ ਵੀ ਇਹੋ ਕੁਝ ਨਜ਼ਰ ਆਉਂਦਾ ਹੈ। ਹੈਰਾਨੀ ਹੁੰਦੀ ਹੈ, ਇਤਨਾ ਦਹੇਜ ਲੈਣ ਦੀ ਚਾਹਨਾਂ! ਇਸ ਇਸਤਰੀ ਨਾਲ ਕਿਤਨੀ ਧਨ ਸੰਪਦਾ ਮੈਨੂੰ ਮਿਲੇਗੀ! ਐਸੀ ਸੋਚਣੀ ਹੈ। ਇਹਨੂੰ ਵਿਆਹ ਕਿਵੇਂ ਆਖੋਗੇ! ਇਹਨੂੰ ਅਨੰਦ ਕਾਰਜ ਕਿਵੇਂ ਆਖੋਗੇ! ਇਹ ਵਿਆਹ ਥੋੜ੍ਹਾ ਹੁੰਦੈ! ਲੋਕ ਸੋਚਦੇ ਨੇ ਕਿ ਇੱਥੋਂ ਕਿਤਨਾ ਧਨ ਮਿਲੇਗਾ, ਕਿਤਨਾ ਦਹੇਜ ਮਿਲੇਗਾ! ਇਹ ਤਾਂ ਬਾਬਰ ਆਇਆ, ਲੁਟੇਰਾ ਆਇਆ। ਇਹ ਲਾੜਾ

ਥੋੜ੍ਹੀ ਹੈ? ਔਖੇ ਨਾ ਹੋਣਾ। ਇਸ ਨੂੰ ਕਬੀਰ ਜੀ ਨੇ ਇਕ ਸਲੋਕ ਦੇ ਵਿਚ ਜੋ ਬਿਆਨ ਕੀਤਾ ਏ, ਮੈਂ ਇਸ ਦੇ ਸਮਾਜਿਕ ਅਰਥ ਕਰਾਂ:

**ਕੋ ਹੈ ਲਰਿਕਾ ਬੇਚਈ ਲਰਿਕਾ ਬੇਚੈ ਕੋਇ॥**
**ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ॥**

*(ਸਲੋਕ ਕਬੀਰ ਜੀ, ਪੰਨਾ 1366)*

ਭਗਤ ਕਬੀਰ ਜੀ ਕਹਿੰਦੇ ਨੇ ਕੋਈ ਲੜਕਾ ਵੇਚਦਾ ਏ, ਕੋਈ ਲੜਕੀ ਵੇਚਦਾ ਏ, ਹੈਰਾਨਗੀ! ਕੋਈ ਆਪਣੇ ਲੜਕੇ ਦਾ ਮੁੱਲ ਪਵਾਉਂਦਾ ਹੈ, ਕੋਈ ਆਪਣੀ ਲੜਕੀ ਦਾ ਮੁੱਲ ਪਵਾਉਂਦਾ ਹੈ। ਵਿਆਹ ਤਾਂ ਕਦੇ ਕਦੇ ਹੁੰਦਾ ਹੈ। ਅਨੰਦ ਕਾਰਜ ਤਾਂ ਕਦੀਂ-ਕਦਾਈਂ ਹੁੰਦਾ ਹੈ। ਅਕਸਰ ਵਿਆਹ ਸਮੇਂ ਬਰਾਤੀ ਬਾਬਰ ਦੇ ਸਿਪਾਹੀ ਹੁੰਦੇ ਨੇ, ਲਾੜੇ ਬਾਬਰ ਹੁੰਦੇ ਨੇ। ਅਰ ਧੇਤਾ ਘਰ, ਲੜਕੀ ਵਾਲਿਆਂ ਦਾ ਘਰ ਕਿਸੇ ਹੱਦ ਤਕ ਮਾਸੂਮ ਹੁੰਦਾ ਹੈ, ਮਜਬੂਰ ਹੋ ਜਾਂਦਾ ਹੈ, ਭਾਵੇਂ ਕੋਈ ਕਿੰਨਾ ਵੀ ਸੰਪੰਨ ਹੋਵੇ, ਕਿੰਨਾ ਸਮਰਾਟ ਹੋਵੇ, ਵਿਚਾਰੇ ਨੂੰ ਝੁਕਣਾ ਪੈਂਦਾ ਹੈ। ਗੱਲ ਗੱਲ 'ਤੇ ਝੁਕਣਾ ਪੈਂਦਾ ਹੈ। ਮੈਂ ਕਈ ਧੇਤੇ ਘਰ ਵੇਖੇ ਨੇ, ਜਿਨ੍ਹਾਂ ਦੇ ਸਾਹਮਣੇ ਕੋਈ ਸਿਰ ਨਹੀਂ ਸੀ ਚੁੱਕਦਾ, ਉਹ ਸਿਰ ਵੀ ਝੁਕੇ ਹੋਏ ਦੇਖੇ। ਨਜਾਇਜ਼ ਕੰਮ ਦੇ ਅੱਗੇ ਵੀ ਸਿਰ ਝੁਕੇ ਹੋਏ ਦੇਖੇ, ਹੱਥ ਜੋੜਦੇ ਹੋਏ ਦੇਖੇ। ਇਹ ਤੇ:

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**

ਜੀਵਨ ਅੰਦਰ ਬਹੁਤ ਵਿਗਾੜ ਆ ਗਿਆ ਹੈ। ਗੁਰਮਤੀਆਂ ਨੂੰ ਕੁਝ ਤਾਂ ਸੁਧਾਰ ਲਈ ਉਪਰਾਲੇ ਕਰਨੇ ਹੋਣਗੇ। ਆਖ਼ਰ ਗੁਰੂ ਬਾਬੇ ਅੱਗੇ ਜੁਆਬ-ਦੇਹ ਹੋਣਾ ਹੈ।

## 81. ਦੁਖ ਬਾਰੇ

ਬਹੁਤ ਪੁਰਾਣੀ ਗੱਲ ਹੈ, ਦਾਸ ਰਿਸ਼ੀਕੇਸ਼ ਨਿਰਮਲਿਆਂ ਦੇ ਆਸ਼ਰਮ ਵਿਚ ਕਥਾ ਕਰ ਰਿਹਾ ਸੀ। ਉਥੇ ਲੜੀਵਾਰ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਕਥਾ ਚੱਲਦੀ ਹੈ। ਸ਼ਬਦ ਚੱਲ ਰਿਹਾ ਸੀ:

**ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥**

*(ਸਲੋਕ ਮਹਲਾ ੧, ਪੰਨਾ 954)*

ਉਸ ਦਿਨ ਇਹ ਪੂਰਾ ਸ਼ਬਦ ਆਇਆ ਤਾਂ ਮੈਨੂੰ ਇਸ ਦੀ ਤਸ਼ਰੀਹ ਕਰਨੀ ਪਈ। ਸੰਗਤ ਵਿਚ ਤਕਰੀਬਨ ਤਕਰੀਬਨ ਉਦਾਸੀ, ਨਿਰਮਲੇ ਤੇ ਇਸ ਤਰ੍ਹਾਂ ਦੇ ਸਰੋਤੇ ਬੈਠੇ ਸੀ ਜੋ ਸਾਧੂ ਲੋਕ ਸਨ। ਇਨ੍ਹਾਂ ਵਿਚ ਇਕ ਬਹੁਤ ਉੱਘਾ ਸਿੰਧ

ਦੇ ਇਲਾਕੇ ਦਾ ਸਾਧੂ ਬੈਠਾ ਹੋਇਆ ਸੀ, ਜਿਹਨੇ ਗ਼ਾਲਬਨ ਚਾਲੀ ਕੁ ਕਿਤਾਬਾਂ ਵੀ ਲਿਖੀਆਂ ਹੋਈਆਂ ਸਨ। ਅੱਜ-ਕੱਲ੍ਹ ਉਸ ਦਾ ਡੇਰਾ ਕਰਨਾਲ ਵਿਚ ਹੈ। ਉਹ ਖੜਾ ਹੋ ਗਿਆ ਤੇ ਮੈਨੂੰ ਕਹਿਣ ਲੱਗਾ ਕਿ ਕਵਿਤਾ ਦੀ ਦੁਨੀਆ ਵਿਚ ਇਕ ਅਤਿ ਉਪਮਾ ਅਲੰਕਾਰ ਵਰਤਿਆ ਜਾਂਦਾ ਹੈ, ਭਾਵ ਗੱਲ ਨੂੰ ਵਧਾ ਕੇ ਬਿਆਨ ਕਰਨਾ। ਕਵਿਤਾ ਦਾ ਇਕ ਆਪਣਾ ਸ਼ਿੰਗਾਰ ਹੈ, ਕਾਵਿਯ ਸ਼ੈਲੀ ਦਾ ਆਪਣਾ ਇਕ ਭੂਸ਼ਣ ਹੈ। ਇਹ ਆਪਣੀ ਤਰ੍ਹਾਂ ਦਾ ਇਕ ਗਹਿਣਾ ਹੈ ਕਿ ਗੱਲ ਨੂੰ ਵਧਾ ਕੇ ਬਿਆਨ ਕੀਤਾ ਜਾਂਦਾ ਹੈ। ਕਿਸੇ ਦੇ ਦੰਦਾਂ ਨੂੰ ਖ਼ੂਬਸੂਰਤ ਵੇਖ ਕੇ ਕਹਿ ਦੇਣਾ ਇਹ ਤਾਂ ਮੋਤੀਆਂ ਵਰਗੇ ਨੇ, ਇਹ ਅੱਖਾਂ ਤਾਂ ਮ੍ਰਿਗ ਨੈਣ ਨੇ। ਇਹ ਮੁੱਖੜਾ ਤਾਂ ਚੰਦ੍ਰਮਾ ਦੀ ਤਰ੍ਹਾਂ ਹੈ। ਇਹ ਅਤੀ ਉਪਮਾ ਅਲੰਕਾਰ ਕਵਿਤਾ ਦੀ ਦੁਨੀਆ ਵਿਚ ਵਰਤਿਆ ਜਾਂਦਾ ਹੈ। ਮੈਨੂੰ ਕਹਿਣ ਲੱਗਾ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਹ ਅਤੀ ਉਪਮਾ ਅਲੰਕਾਰ ਵਰਤਿਆ ਹੈ:

**ਨਾਨਕ ਦੁਖੀਆ ਸਭੁ ਸੰਸਾਰੁ॥**

ਸਾਰਾ ਸੰਸਾਰ ਦੁਖੀ ਨਹੀਂ ਹੈ। ਜਗਤ ਵਿਚ ਖੇੜਾ ਹੈ, ਖ਼ੁਸ਼ੀਆਂ ਨੇ, ਪ੍ਰਸੰਨਤਾ ਹੈ, ਅਨੰਦ ਹੈ। ਕਿਸ ਤਰ੍ਹਾ ਕਹਿ ਦਈਏ ਸਾਰਾ ਜਗਤ ਦੁਖੀ ਹੈ? ਉਸ ਨੇ ਸੰਗਤ ਵਿਚ ਸਪੱਸ਼ਟ ਕਹਿ ਦਿੱਤਾ ਕਿ ਗੁਰੂ ਨਾਨਕ ਇਕ ਸੰਤ ਹੈ, ਇਕ ਅਵਤਾਰ ਹੈ, ਗੁਰੂ ਹੈ, ਪੈਗ਼ੰਬਰ ਹੈ ਪਰ ਕਵੀ ਵੀ ਹੈ, ਸ਼ਾਇਰ ਵੀ ਹੈ। ਗੁਰੂ ਜੀ ਆਪਣੇ ਆਪ ਨੂੰ ਖ਼ੁਦ ਵੀ ਸ਼ਾਇਰ ਕਹਿੰਦੇ ਨੇ:

**ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥**

*(ਧਨਾਸਰੀ ਮਹਲਾ ੧, ਪੰਨਾ 660)*

ਤੇ ਕਵਿਤਾ ਦੀ ਇਕ ਆਪਣੀ ਦੁਨੀਆ ਹੁੰਦੀ ਹੈ। ਉਸ ਦੇ ਵਿਚ ਇਕ ਅਲੰਕਾਰ ਇਕ ਗਹਿਣਾ ਵਰਤਿਆ ਜਾਂਦਾ ਹੈ, ਜਿਹਨੂੰ ਕਹਿੰਦੇ ਨੇ ਅਤੀ ਉਪਮਾ ਅਲੰਕਾਰ। ਬਹੁਤ ਸਾਰੇ ਅਲੰਕਾਰ ਨੇ ਜਿਵੇਂ ਚਿਤਰਾ ਅਲੰਕਾਰ। ਇਕ ਪ੍ਰਸ਼ਨ ਹੋਵੇ ਤੇ ਉਹਦੇ ਜਵਾਬ ਕਈ ਹੋਵਣ:

ਪ੍ਰਸ਼ਨ ਅਨੇਕ ਏਕ ਜਿਹ ਉੱਤਰ।
ਅਲੰਕਾਰ ਮਾਨੋ ਤਿਹ ਚਿੱਤਰ।

ਜਾਂ ਪ੍ਰਸ਼ਨ ਅਨੇਕ ਹੋਵਣ ਪਰ ਉੱਤਰ ਇਕ ਹੀ ਹੋਵੇ, ਇਹਨੂੰ ਚਿੱਤਰਾ ਅਲੰਕਾਰ ਕਹਿੰਦੇ ਨੇ। ਅਨਉਕਤੀ ਅਲੰਕਾਰ ਭਾਵ ਕਹਿਣਾ ਕਿਸੇ ਹੋਰ ਨੂੰ ਤੇ ਅੰਦਰੋਂ ਸਮਝਾਉਣਾ ਕਿਸੇ ਹੋਰ ਨੂੰ। ਇਸ ਤਰ੍ਹਾਂ ਦੇ ਬਹੁਤ ਸਾਰੇ ਅਲੰਕਾਰ ਨੇ। ਕਵੀ ਸੰਤੋਖ ਸਿੰਘ ਜੀ ਨੇ ਬਕਾਇਦਾ ਲਿਖੇ ਨੇ, ਖ਼ਾਸ ਕਰਕੇ 'ਗਰਬ ਗੰਜਨੀ' ਵਿਚ ਦਿੱਤੇ ਨੇ। ਲੋਕਾਂ ਨੂੰ ਖ਼ਾਸ ਕਰਕੇ ਗਿਆਨੀ-ਜਨਾਂ ਨੂੰ ਅਲੰਕਾਰਾਂ ਤੋਂ

ਵਾਕਫ਼ੀਅਤ ਹੋ ਸਕੇ ਕਿ ਕਿਹੜਾ ਕਿਹੜਾ ਅਲੰਕਾਰ ਹੈ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਇਸ ਪੱਖੋਂ ਬਹੁਤ ਵੱਡੀ ਮਿਹਨਤ ਕੀਤੀ ਹੈ।

ਉਹ ਮੈਨੂੰ ਕਹਿਣ ਲੱਗਾ ਕਿ ਇਹ ਇਕ ਅਤੀ ਉਪਮਾ ਅਲੰਕਾਰ ਹੈ, ਭਾਵ ਗੱਲ ਨੂੰ ਵਧਾ ਕੇ ਬਿਆਨ ਕਰਨਾ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਅਤੀ ਉਪਮਾ ਅਲੰਕਾਰ ਵਰਤਿਆ ਹੈ। ਮੈਂ ਉਸ ਨੂੰ ਆਖਿਆ—ਗੱਲ ਨੂੰ ਘਟਾ ਕੇ ਬਿਆਨ ਕਰਨਾ ਨਿੰਦਾ ਹੈ ਤੇ ਗੱਲ ਨੂੰ ਵਧਾ ਕੇ ਬਿਆਨ ਕਰਨਾ ਝੂਠ ਹੈ। ਗੁਰੂ ਨਾਨਕ ਜੀ ਦੀ ਬਾਣੀ 'ਚ ਇਹ ਨਹੀਂ ਹੈ। ਇਹ ਤਾਂ ਸੱਚ ਬਚਨ ਨੇ, ਬ੍ਰਹਮ ਵਾਕ ਨੇ। ਖ਼ਸਮ ਤੋਂ ਆਏ ਬੋਲ ਨੇ। ਇਥੇ ਅਤੀ ਉਪਮਾ ਅਲੰਕਾਰ ਨਹੀਂ ਏ। ਥੋੜ੍ਹਾ ਜਿਹਾ ਉਹ ਮੁਸਕਰਾਇਆ ਤੇ ਉਸ ਦੀ ਮੁਸਕਰਾਹਟ ਵਿਚ ਵੀ ਤਨਜ਼ ਸੀ। ਮੈਨੂੰ ਕਹਿਣ ਲੱਗਾ ਕਿ ਤੁਹਾਨੂੰ ਕੱਲ੍ਹ ਮੈਂ ਅਗਰ ਸੁਖ ਦਾ ਰੂਪ ਵਿਖਾਵਾਂ, ਖੇੜੇ ਤੇ ਪ੍ਰਸੰਨਤਾ ਦਾ ਰੂਪ ਵਿਖਾ ਦਿਆਂ। ਫਿਰ ਤੁਸੀਂ ਤਸਲੀਮ ਕਰੋਗੇ ਕਿ ਗੁਰੂ ਨਾਨਕ ਜੀ ਦਾ ਇਹ ਬਚਨ ਅਤੀ ਉਪਮਾ ਅਲੰਕਾਰ ਹੈ। ਸੰਸਾਰ ਵਿਚ ਨਿਰਾ ਰੋਣਾ ਪਿੱਟਣਾ ਨਹੀਂ ਹੈ, ਖ਼ੁਸ਼ੀਆਂ ਤੇ ਅਨੰਦ ਵੀ ਹੈ। "ਨਾਨਕ ਦੁਖੀਆ ਸਭੁ ਸੰਸਾਰੁ," ਬੇਸ਼ੱਕ ਇਹ ਪੰਕਤੀ ਜਗਤ ਪ੍ਰਸਿੱਧ ਹੋ ਗਈ ਹੈ ਤੇ ਹਰੇਕ ਨੂੰ ਕੰਠ ਵੀ ਹੈ।

ਭਾਵੇਂ ਇਹ ਪੁਰਾਣੀ ਗੱਲ ਹੈ, ਮੈਨੂੰ ਚੇਤੇ ਆ ਗਈ ਤੇ ਇਹ ਇਕ ਮੇਰੇ ਲਈ ਹਾਦਸਾ ਹੀ ਸੀ ਤਾਂ ਉਸ ਰਾਤ ਮੈਂ ਸੌਂ ਨਹੀਂ ਸਕਿਆ ਕਿਉਂਕਿ ਉਹ ਬੰਦਾ ਬੜਾ ਦਾਰਸ਼ਨਿਕ ਸੀ ਔਰ ਕਾਫ਼ੀ ਕਿਤਾਬਾਂ ਦਾ ਲਿਖਾਰੀ ਵੀ ਸੀ। ਮੈਂ ਕਿਹਾ—ਪਤਾ ਨਹੀਂ ਕੱਲ੍ਹ ਸੰਗਤ ਵਿਚ ਕੀ ਪੇਸ਼ ਕਰੇ ਤੇ ਫਿਰ ਮਜਬੂਰ ਕਰੇ ਔਰ ਸਪੱਸ਼ਟ ਕਰੇ ਕਿ ਇਹ ਪੰਕਤੀ ਅਤੀ ਉਪਮਾ ਅਲੰਕਾਰ ਹੈ ਤੇ ਫਿਰ ਮੈਂ ਕਿਹੜੇ ਪਾਸੇ ਜਾਵਾਂਗਾ। ਮੈਨੂੰ ਮਹਿਸੂਸ ਹੋਇਆ ਕਿ ਜਦ ਕਿਸੇ ਸਵਾਲ ਦਾ ਕੋਈ ਜਵਾਬ ਨਾ ਬਣੇ ਤਾਂ ਮਨੁੱਖ ਦਾ ਮਨ ਕਿਤਨਾ ਬੇਚੈਨ ਹੁੰਦਾ ਹੈ। ਮਨੁੱਖ ਦੇ ਮਨ ਉੱਤੇ ਕਿਤਨਾ ਕੁ ਬੋਝ ਹੁੰਦਾ ਹੈ। ਮੈਂ ਪ੍ਰਾਰਥਨਾ ਕਰ ਕੇ ਰਾਤ ਨੂੰ ਆਰਾਮ ਕਰਨ ਦੀ ਕੋਸ਼ਿਸ਼ ਕੀਤੀ ਕਿ ਹੇ ਦਾਤਾ! ਤੇਰੀ ਬਾਣੀ ਹੈ, ਤੂੰ ਆਪਣਾ ਅਨੁਭਵ ਆਪ ਹੀ ਮੇਰੇ ਕੋਲੋਂ ਪ੍ਰਗਟਾਵੀਂ।

ਸਵੇਰੇ ਉਹ ਬਕਾਇਦਾ ਆਸ਼ਰਮ ਦੇ ਗੁਰਦੁਆਰੇ ਆਇਆ। ਉਹਦੇ ਹੱਥ ਵਿਚ ਗੁਲਾਬ ਦੇ ਫੁੱਲਾਂ ਦਾ ਖਿੜਿਆ ਹੋਇਆ ਗੁਲਦਸਤਾ ਸੀ ਔਰ ਜਿਸ ਤਰ੍ਹਾਂ ਫੁੱਲ ਖਿੜੇ ਹੋਏ ਸਨ, ਉਸੇ ਤਰ੍ਹਾਂ ਉਸ ਦਾ ਚਿਹਰਾ ਵੀ ਖਿੜਿਆ ਹੋਇਆ ਸੀ। ਦਾਸ ਕਥਾ ਕਰ ਰਿਹਾ ਸੀ। ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਉਹ ਇਕ ਪਾਸੇ ਕੋਨੇ ਵਿਚ ਬੈਠ ਗਿਆ ਤੇ ਜਿਹੜਾ ਉਹਦੇ ਹੱਥ ਵਿਚ ਗੁਲਦਸਤਾ ਸੀ, ਮੇਰੇ ਮਨ ਵਿਚ ਖ਼ਿਆਲ ਪੈਦਾ ਹੋਇਆ ਕਿ ਇਹ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਭੇਟ ਕਰੇਗਾ, ਪਰ ਉਸ ਨੇ ਭੇਟ ਨਹੀਂ ਕੀਤਾ। ਆਪਣੇ ਹੱਥ ਵਿਚ ਹੀ

ਰੱਖਿਆ। ਕਥਾ ਦੀ ਸਮਾਪਤੀ ਤੋਂ ਬਾਅਦ ਮੈਨੂੰ ਕਹਿਣ ਲੱਗਾ ਕਿ ਮਸਕੀਨ ਜੀ! ਤੁਹਾਨੂੰ ਇਹ ਫੁੱਲ ਦਿਖਾਈ ਦਿੰਦੇ ਨੇ! ਜੋ ਮੇਰੇ ਹੱਥ ਦੇ ਵਿਚ ਨੇ। ਮੈਂ ਕਿਹਾ—ਈਸ਼ਵਰ ਦੀ ਬਖ਼ਸ਼ਿਸ਼ ਹੈ, ਅੱਖਾਂ ਦੇ ਵਿਚ ਜੋਤ ਹੈ, ਮੈਨੂੰ ਦਿਖਾਈ ਦਿੰਨੇ ਨੇ ਤਾਂ ਮੈਨੂੰ ਕਹਿਣ ਲੱਗਾ ਕਿ ਜੇ ਤੁਹਾਨੂੰ ਫੁੱਲ ਦਿਖਾਈ ਦਿੰਦੇ ਨੇ ਤਾਂ ਫਿਰ ਫੁੱਲਾਂ ਦੀ ਮੁਸਕਰਾਹਟ ਵੀ ਦਿਖਾਈ ਦਿੰਦੀ ਹੋਵੇਗੀ! ਪੱਤੀ-ਪੱਤੀ ਵਿਚ ਮਹਿਕ ਹੈ, ਪੱਤੀ-ਪੱਤੀ ਵਿਚ ਖੇੜਾ ਹੈ, ਪੱਤੀ-ਪੱਤੀ ਵਿਚ ਮੁਸਕਰਾਹਟ ਹੈ। ਤੁਹਾਨੂੰ ਇਹ ਵੀ ਦਿਖਾਈ ਦਿੰਦਾ ਹੋਵੇਗਾ! ਮੈਂ ਕਿਹਾ ਕਿ ਇਹ ਵੀ ਦਿਖਾਈ ਦੇ ਰਿਹਾ ਹੈ। ਫਿਰ ਆਖਣ ਲੱਗਾ ਕਿ ਏਨਾ ਖੇੜਾ, ਇਤਨੀ ਮੁਸਕਰਾਹਟ, ਇਤਨਾ ਸੁਹੱਪਣ ਤੇ ਇਤਨੀ ਸੁਗੰਧ ਦੇ ਹੁੰਦਿਆਂ ਹੋਇਆਂ ਕੀ ਇਹ ਆਖਣਾ ਚੰਗਾ ਲੱਗਦਾ ਹੈ ਕਿ "ਨਾਨਕ ਦੁਖੀਆ ਸਭੁ ਸੰਸਾਰੁ"। ਇਹ ਸੋਭਾ ਦਿੰਦਾ ਹੈ! ਕੀ ਇਹ ਪੰਕਤੀ ਵਿਆਪਕ ਤੌਰ 'ਤੇ ਸਪੱਸ਼ਟ ਹੁੰਦੀ ਹੈ! ਦੇਖੋ ਇਨ੍ਹਾਂ ਫੁੱਲਾਂ ਅੰਦਰ ਐਨਾ ਖੇੜਾ! ਇਤਨੀ ਮਸਤੀ! ਇਤਨੀ ਸੁੰਦਰਤਾ! ਔਰ ਐਨੀ ਗਹਿਰੀ ਮੁਸਕਰਾਹਟ ਐ!

ਖ਼ੈਰ! ਮੇਰੇ ਮਨ ਦਾ ਬੋਝ ਹਲਕਾ ਹੋ ਗਿਆ। ਮੈਂ ਕਿਹਾ—ਸੰਤ ਜੀ! ਤੁਸੀਂ ਕੱਲ੍ਹ ਵਾਇਦਾ ਕੀਤਾ ਸੀ ਕਿ ਸੁਖ ਦਾ ਸਰੂਪ ਦਿਖਾਵਾਂਗਾ ਤੇ ਅੱਜ ਦਿਖਾਇਆ ਹੈ। ਤੁਸੀਂ ਆਪਣੇ ਵਾਇਦੇ 'ਤੇ ਪੂਰੇ ਉਤਰੇ। ਗ਼ਾਲਬਨ ਚੌਵੀ ਕੁ ਘੰਟਿਆਂ ਬਾਅਦ ਤੁਸੀਂ ਇਹ ਪ੍ਰਮਾਣ ਲੈ ਕੇ ਆਏ ਹੋ। ਮੈਂ ਮੰਨਦਾਂ, ਇਹ ਸੁਖ ਦਾ ਸਰੂਪ ਹੈ, ਖੇੜੇ ਦਾ ਰੂਪ ਹੈ, ਮੁਸਕਰਾਹਟ ਦਾ ਸਰੂਪ ਹੈ, ਸੁਹੱਪਣ ਦਾ ਰੂਪ ਹੈ, ਸੁਗੰਧੀ ਦਾ ਮੁਜੱਸਮਾ ਹੈ। ਚੌਵੀ ਘੰਟਿਆਂ ਬਾਅਦ ਤੁਸੀਂ ਆ ਕੇ ਇਹ ਮੈਨੂੰ ਦਿਖਾਇਆ ਹੈ ਤੇ ਹੁਣ ਇਨ੍ਹਾਂ ਫੁੱਲਾਂ ਨੂੰ ਘੱਟੋ-ਘੱਟ ਬਾਰ੍ਹਾਂ ਘੰਟਿਆਂ ਵਾਸਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਰੱਖ ਦਿਓ, ਬਾਕੀ ਚਰਚਾ ਸ਼ਾਮੀਂ ਕਰਾਂਗੇ। ਮੈਨੂੰ ਚੰਗੀ ਤਰ੍ਹਾਂ ਯਾਦ ਹੈ, ਉਸ ਦੀਆਂ ਅੱਖਾਂ ਭਰ ਆਈਆਂ ਤੇ ਮੈਨੂੰ ਕਹਿਣ ਲੱਗਾ ਕਿ ਮਸਕੀਨ ਜੀ! ਸ਼ਾਮ ਤਕ ਇਹ ਮੁਰਝਾਅ ਜਾਣਗੇ। ਮੈਂ ਆਖਿਆ—ਮੁਰਝਾਉਣਾ ਕੋਈ ਅਸਮਾਨ ਤੋਂ ਟਪਕੇਗਾ! ਮੁਰਝਾਉਣਾ ਇਸੇ ਹੀ ਖੇੜੇ ਵਿੱਚੋਂ ਨਿਕਲੇਗਾ। ਇਹ ਰੋਣਾ ਇਸੇ ਹੀ ਮੁਸਕਰਾਹਟ ਵਿੱਚੋਂ ਨਿਕਲੇਗਾ। ਇਸੇ ਹੀ ਸੁਹੱਪਣ 'ਚੋਂ ਕਰੂਪਤਾ ਨਿਕਲੇਗੀ। ਹਰ ਸੁਹੱਪਣ ਦੇ ਥੱਲੇ ਕਰੂਪਤਾ ਛੁਪੀ ਪਈ ਏ, ਬੱਸ ਪ੍ਰਗਟ ਹੋਣ ਵਾਲੀ ਹੈ। ਹਰ ਮੁਸਕਰਾਹਟ ਵਿਚ ਰੋਣੇ ਛੁਪੇ ਪਏ ਨੇ, ਬੱਸ ਸਮੇਂ ਨਾਲ ਪ੍ਰਗਟ ਹੋ ਜਾਂਦੇ ਨੇ। ਹਰ ਜਨਮ ਵਿਚ ਮੌਤ ਛੁਪੀ ਪਈ ਏ, ਸਮੇਂ ਨਾਲ ਉਹ ਪ੍ਰਗਟ ਹੋ ਜਾਂਦੀ ਏ। ਗੁਰੂ ਜੀ ਨੇ ਇਹ ਵਿਆਪਕ ਸਚਾਈ ਬਿਆਨ ਕੀਤੀ ਔਰ ਪੂਰੀ ਬਿਆਨ ਕੀਤੀ ਹੈ।

ਖੇੜਾ ਤਾਂ ਸਿਰਫ਼ ਗੁਰੂ ਪਰਮਾਤਮਾ ਕੋਲ ਹੈ। ਜਿਹੜਾ ਮਨੁੱਖ ਗੁਰੂ

ਪਰਮਾਤਮਾ ਨਾਲ ਆਪਣਾ ਮਨ ਜੋੜ ਲੈਂਦਾ ਹੈ, ਉਸ ਨੂੰ ਆਤਮਿਕ ਸੁਖ ਤੇ ਖੇੜਾ ਪ੍ਰਾਪਤ ਹੁੰਦਾ ਹੈ, ਵਰਨਾ ਬਾਕੀ ਤਾਂ ਦੁਖ ਹੀ ਦੁਖ ਹੁੰਦਾ ਹੈ।

## 82. ਦੌਲਤ ਦੇ ਚੌਂਕੀਦਾਰ

ਸੰਸਾਰ ਅੰਦਰ ਕੁਝ ਮਨੁੱਖ ਸਿਰਫ਼ ਦੌਲਤ ਜੋੜਨ ਲਈ ਜੀਉਂਦੇ ਹਨ। ਉਸ ਜੋੜੀ ਹੋਈ ਦੌਲਤ ਤੋਂ ਨਾ ਉਹ ਆਪ ਕੋਈ ਲਾਭ ਲੈਂਦੇ ਹਨ ਤੇ ਨਾ ਹੀ ਉਹਦਾ ਪਰਿਵਾਰ ਕੋਈ ਲਾਭ ਲੈ ਸਕਦਾ ਹੈ। ਜਦ ਕਦੇ ਇਸ ਤਰ੍ਹਾਂ ਦੀ ਕਥਾ ਚੱਲੇ ਤਾਂ ਮੈਨੂੰ ਇਕ ਮਿੱਤਰ ਨਹੀਂ ਭੁੱਲਦਾ। ਮੇਰਾ ਕਲਾਸ ਫੈਲੋ ਰਿਹੈ। ਪਿੱਛੇ ਪਠਾਨਸਤਾਨ ਵਿਚ ਇਕੱਠੇ ਪੜ੍ਹਦੇ ਰਹੇ ਆਂ। ਰੱਬ ਦੀ ਨੇਤ! ਕਿਧਰੇ ਪੰਝੀ ਸਾਲਾਂ ਬਾਅਦ ਬੰਬੇ ਵਿਚ ਮਿਲਣਾ ਹੋਇਆ। ਜਦ ਮਿਲੇ, ਤੋ ਪੰਝੀ ਸਾਲ ਦਾ ਵਿਛੋੜਾ ਸੀ। ਦੋ ਤਿੰਨ ਸਾਲ ਇਕੱਠੇ ਪੜ੍ਹਦੇ ਰਹੇ ਆਂ। ਬਚਪਨ ਦੀ ਦੋਸਤੀ ਸੀ। ਮਿਲਾਪ ਹੋਇਆ ਪੰਝੀ ਸਾਲ ਬਾਅਦ ਤਾਂ ਪੁਰਾਣੀਆਂ ਯਾਦਾਂ ਤਾਜ਼ੀਆਂ ਹੋਈਆਂ। ਪੁਰਾਣੀਆਂ ਗੱਲਾਂ ਫਿਰ ਦੁਹਰਾਈਆਂ ਤੇ ਪੁਰਾਣਾਪਨ ਫਿਰ ਪੈਦਾ ਹੋਇਆ। ਆਪਸ ਵਿਚ ਅਸੀਂ ਖੁੱਲ੍ਹ ਗਏ। ਦੋ ਚਾਰ ਦਫ਼ਾ ਮੈਨੂੰ ਘਰ ਲੈ ਗਿਆ। ਮੇਰੇ ਕੋਲ ਆ ਕੇ ਬੈਠਦਾ ਰਿਹਾ। ਇਕ ਦਿਨ ਉਸ ਦੇ ਘਰ ਹੀ ਬੈਠੇ ਸੀ ਤਾਂ ਉਸ ਦੀ ਪਤਨੀ ਮੈਨੂੰ ਕਹਿਣ ਲੱਗੀ ਕਿ ਮਸਕੀਨ ਜੀ! ਇਨ੍ਹਾਂ ਦਾ ਸੁਭਾਅ ਬਹੁਤ ਅੱਛਾ ਹੈ। ਸਾਰਿਆਂ ਨਾਲ ਠੀਕ ਨੇ। ਨੌਕਰ-ਚਾਕਰ ਖ਼ੁਸ਼ ਨੇ, ਫ਼ੈਕਟਰੀ ਦੇ ਮੁਲਾਜ਼ਮ ਖ਼ੁਸ਼ ਨੇ, ਆਲੇ-ਦੁਆਲੇ ਦੇ ਪੜੋਸੀ ਵੀ ਖ਼ੁਸ਼ ਨੇ। ਇਨ੍ਹਾਂ ਦਾ ਵਿਵਹਾਰ ਸਾਰਿਆਂ ਨਾਲ ਬਹੁਤ ਅੱਛਾ ਹੈ, ਪਰ ਬੜੇ ਦੁਖ ਦੀ ਗੱਲ ਹੈ, ਇਨ੍ਹਾਂ ਦਾ ਵਿਵਹਾਰ ਸਾਡੇ ਨਾਲ ਠੀਕ ਨਹੀਂ। ਬੱਚਿਆਂ ਨਾਲ ਠੀਕ ਨਹੀਂ। ਮੈਨੂੰ ਕਹਿਣ ਲੱਗੀ ਕਿ ਅੱਜ ਮੈਂ ਪਹਿਲੀ ਦਫ਼ਾ ਤੁਹਾਨੂੰ ਕਹਿ ਰਹੀ ਹਾਂ, ਤੁਸੀਂ ਕਥਾਵਾਚਕ ਹੋ, ਫਿਰ ਇਨ੍ਹਾਂ ਦੇ ਮਿੱਤਰ ਹੋ। ਬਚਪਨ ਦੇ ਦੋਸਤ ਵੀ ਹੋ। ਮੈਨੂੰ ਕਹਿਣ ਲੱਗੀ ਕਿ ਤੁਹਾਡੀਆਂ ਕੁਝ ਦਿਨ ਦੀਆਂ ਖੁੱਲ੍ਹੀਆਂ ਗੱਲਾਂ ਸੁਣ ਕੇ ਤੁਹਾਨੂੰ ਕੁਝ ਕਹਿਣ ਦੀ ਇਤਨੀ ਹਿੰਮਤ ਕੀਤੀ ਹੈ। ਗੱਲ ਸੁਣ ਕੇ ਮੈਂ ਵੀ ਆਈ ਗਈ ਕਰ ਦਿੱਤੀ ਕਿ ਇਨ੍ਹਾਂ ਦਾ ਘਰੇਲੂ ਮਸਲਾ ਹੈ। ਫਿਰ ਘਰ ਦਾ ਮਸਲਾ ਅਕਸਰ ਬਹੁਤ ਪੇਚੀਦਾ ਹੁੰਦਾ ਹੈ। ਸੁਤੇ-ਸਿੱਧ ਇਕ ਦਿਨ ਉਹ ਮੇਰੇ ਕਮਰੇ ਵਿਚ ਹੀ ਬੈਠਾ ਸੀ ਤੇ ਮੈਂ ਵੀ ਵੇਖਿਆ ਕਿ ਅੱਜ ਕੁਝ ਮੌਕਾ ਹੈ। ਕਹਿੰਦੇ ਨੇ—ਠੰਡੇ ਲੋਹੇ 'ਤੇ ਸੱਟ ਮਾਰੀਏ, ਆਪਣਾ ਹਥੌੜਾ ਤੇ ਆਪਣੇ ਹੱਥ ਹੀ ਤੁੜਾਣੇ ਹੁੰਦੇ ਨੇ। ਲੋਹਾ ਗਰਮ ਹੋਵੇ ਤਾਂ ਜਾ ਕੇ ਗੱਲ ਬਣਦੀ ਹੈ। ਉਸ ਦਾ ਦਿਲ ਦਿਮਾਗ਼ ਬਹੁਤ ਖੁੱਲ੍ਹਿਆ ਹੋਇਆ ਸੀ ਤਾਂ ਮੈਂ ਸੁਭਾਵਿਕ ਕਹਿ ਦਿੱਤਾ। ਮੈਂ ਆਖਿਆ

ਕਿ ਮਿੱਤਰਾ! ਬਹੁਤ ਅੱਛਾ ਤੁਹਾਡਾ ਸੁਭਾਅ ਹੈ। ਜਿਸ ਢੰਗ ਦਾ ਸੁਭਾਅ ਤੁਹਾਡਾ ਬਚਪਨ ਵਿਚ ਸੀ, ਹੁਣ ਵੀ ਤੁਸੀਂ ਉਸੇ ਤਰ੍ਹਾਂ ਦੇ ਹੋ, ਠੀਕ ਹੈ। ਸਾਰੇ ਈ ਖ਼ੁਸ਼ ਨੇ। ਪਰ ਤੁਹਾਡਾ ਵਿਵਹਾਰ ਆਪਣੇ ਪਰਿਵਾਰ ਨਾਲ ਠੀਕ ਕਿਉਂ ਨਹੀਂ! ਬੱਚਿਆਂ ਨਾਲ ਠੀਕ ਕਿਉਂ ਨਹੀਂ? ਉਨ੍ਹਾਂ ਨੂੰ ਗਿਲਾ ਕਿਉਂ ਹੈ? ਤੁਹਾਡੀ ਪਤਨੀ, ਉਸ ਨਾਲ ਤੁਹਾਡਾ ਵਿਵਹਾਰ ਠੀਕ ਨਹੀਂ। ਬੱਚੇ, ਉਨ੍ਹਾਂ ਨਾਲ ਤੁਹਾਡਾ ਵਿਵਹਾਰ ਠੀਕ ਨਹੀਂ। ਅੱਗੋਂ ਹੱਸ ਪਿਆ ਤੇ ਕਹਿਣ ਲੱਗਾ ਕਿ ਗਿਆਨੀ ਜੀ! ਹੁਣ ਤੁਸੀਂ ਪੁੱਛ ਲਿਆ ਹੈ ਤਾਂ ਮੈਂ ਦੱਸਦਾਂ। ਮੇਰਾ ਵਿਵਹਾਰ ਅੰਦਰੋਂ ਬਿਲਕੁਲ ਠੀਕ ਹੈ। ਬਿਲਕੁਲ ਠੀਕ ਹੈ, ਕੋਈ ਗੱਲ ਨਹੀਂ। ਇਹ ਮੈਂ ਸਿਰਫ਼ ਬਾਹਰੋਂ ਬਨਾਵਟ ਕੀਤੀ ਹੋਈ ਏ। ਮੈਂ ਕਿਹਾ—ਬਾਹਰੋਂ ਇਸ ਤਰ੍ਹਾਂ ਬਨਾਵਟ ਕਿਉਂ ਕੀਤੀ ਹੋਈ ਏ?

ਕਹਿੰਦਾ—ਜ਼ਰਾ ਖਿੜ ਕੇ ਬੋਲੋ, ਮਿਜਾਜ਼ ਠੰਡਾ ਰੱਖੋ। ਫ਼ਰਾਖ਼ਦਿਲੀ ਦਿਖਾਉ, ਪਿਆਰ ਨਾਲ ਬੋਲੋ ਤਾਂ ਬੱਚੇ ਲੰਬੀਆਂ ਚੌੜੀਆਂ ਲਿਸਟਾਂ ਮੇਰੇ ਅੱਗੇ ਰੱਖ ਦਿੰਦੇ ਨੇ। ਆਹ ਲੈਣੈ, ਔਹ ਲੈਣੈ। ਔਹ ਲੈਣੈ, ਔਹ ਲੈਣੈ। ਫਿਰ ਪਤਨੀ ਵੀ ਲੰਬੀ ਚੌੜੀ ਲਿਸਟ ਰੱਖ ਦਿੰਦੀ ਏ। ਆਹ ਖ਼ਰੀਦਣਾ ਜੀ, ਔਹ ਬਣਾਨੈ ਜੀ, ਔਹ ਕਰਨੈ ਜੀ। ਕਹਿੰਦਾ ਕਿ ਖ਼ੂਨ ਪਸੀਨਾ ਇਕ ਕਰ ਕੇ ਮੈਂ ਧਨ ਕਮਾਇਐ। ਸੋਲ੍ਹਾਂ-ਸੋਲ੍ਹਾਂ, ਅਠਾਰਾਂ-ਅਠਾਰਾਂ ਘੰਟੇ, ਬਲਕਿ ਵੀਹ-ਵੀਹ ਘੰਟੇ ਕੰਮ ਕਰ ਕੇ ਮੈਂ ਪੈਸਾ ਇਕੱਠਾ ਕੀਤੈ ਤੇ ਇਨ੍ਹਾਂ ਦੀਆਂ ਲੰਬੀਆਂ ਚੌੜੀਆਂ ਲਿਸਟਾਂ ਦੇਖ ਕੇ ਐਵੇਂ ਮੈਂ ਗੁਆ ਛੱਡਾਂ! ਕਹਿੰਦਾ—ਮੈਂ ਮੂੰਹ 'ਤੇ ਵੱਟ ਪਾਈ ਰੱਖਦਾਂ, ਮੇਰੇ ਨੇੜੇ ਕੋਈ ਨਹੀਂ ਆਉਂਦਾ। ਕਿਸੇ ਦੀ ਹਿੰਮਤ ਹੀ ਨਹੀਂ ਪੈਂਦੀ, ਮੇਰੇ ਨਾਲ ਗੱਲ ਕਰਨ ਦੀ। ਕਹਿੰਦਾ—ਇਹ ਸਾਰਾ ਕੁਝ ਮੈਂ ਬਨਾਵਟੀ ਹੀ ਕਰਦਾ ਹਾਂ। ਮੈਂ ਕਿਹਾ—ਮਿੱਤਰਾ! ਮੇਰੇ ਕੋਲੋਂ ਫਿਰ ਕਬੀਰ ਜੀ ਦੀ ਪੰਕਤੀ ਸੁਣ ਲੈ, ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਦਰਜ ਹੈ:

**ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥**

*(ਆਸਾ ਕਬੀਰ ਜੀ, ਪੰਨਾ 480)*

ਤੂੰ ਧਨ ਦਾ ਰਖਵਾਲਾ ਜ਼ਰੂਰ ਹੈਂ, ਚੌਂਕੀਦਾਰ ਜ਼ਰੂਰ ਹੈਂ, ਮਾਲਕ ਨਹੀਂ ਹੈਂ। ਤੂੰ ਰਖਵਾਲਾ ਹੈਂ, ਚੌਂਕੀਦਾਰ ਹੈਂ, ਸਿਰਫ਼ ਰਖਵਾਲਾ ਹੈਂ। ਦੁਖ ਨਾਲ ਕਮਾਏ ਹੋਏ ਧਨ ਤੋਂ ਨਾ ਖ਼ੁਦ ਸੁਖ ਲੈਨੈਂ, ਨਾ ਬੱਚਿਆਂ ਨੂੰ ਸੁਖ ਲੈਣ ਦੇਨੈਂ, ਨਾ ਪਰਿਵਾਰ ਨੂੰ ਸੁਖ ਲੈਣ ਦੇਨੈਂ।

ਇਸ ਜਗਤ ਵਿਚ ਕੁਝ ਮਨੁੱਖ ਇਸ ਤਰ੍ਹਾਂ ਦੇ ਵੀ ਹੁੰਦੇ ਹਨ ਜੋ ਦੌਲਤ ਨੂੰ ਗੁਜ਼ਰਾਨ ਦਾ ਸਾਧਨ ਨਹੀਂ ਸਮਝਦੇ, ਬਲਕਿ ਉਸ ਦੇ ਚੌਂਕੀਦਾਰ ਬਣ ਕੇ

ਆਪਣੇ ਜੀਵਨ ਨੂੰ ਦੁਖਮਈ ਬਣਾ ਲੈਂਦੇ ਹਨ। ਅਜਿਹੀ ਸੋਚਣੀ ਤੋਂ ਮਨੁੱਖ ਨੂੰ ਬਚ ਕੇ ਮਾਇਆ ਨੂੰ ਪਰਿਵਾਰ, ਪਰਉਪਕਾਰ ਤੇ ਧਰਮ ਪ੍ਰਚਾਰ ਅਰਥ ਲਗਾ ਕੇ ਇਸ ਨੂੰ ਸਫਲ ਕਰਨਾ ਚਾਹੀਦਾ ਹੈ। ਬੱਸ ਇਹੋ ਬਿਬੇਕ ਵਿਚਾਰ ਹੈ।

## 83. ਸੁਖ ਰੋਗ ਦੁਖੁ ਦਾਰੂ

ਇਕ ਸੱਜਣ ਮੇਰੇ ਨਾਲ ਗੁਫ਼ਤਗੂ ਕਰਦਿਆਂ ਅਕਸਰ ਮਜ਼ਾਕ ਉਡਾਉਂਦਾ ਹੁੰਦਾ ਸੀ। ਮੈਨੂੰ ਕਹਿਣ ਲੱਗਾ ਕਿ ਵੀਹਵੀਂ ਸਦੀ ਵਿਚ ਹਜ਼ਾਰਾਂ ਸਾਲ ਪੁਰਾਣੀਆਂ ਗੱਲਾਂ ਤੁਸੀਂ ਕਹਿ ਰਹੇ ਹੋ। ਇਨ੍ਹਾਂ ਕਥਾ-ਕਹਾਣੀਆਂ ਦੀ ਅੱਜ ਲੋੜ ਨਹੀਂ ਹੈ। ਅੱਜ ਦੇ ਮਨੁੱਖ ਦਾ ਸਮਾਂ ਨਾ ਜ਼ਾਇਆ ਕਰੋ। ਅੱਜ ਮਨੁੱਖ ਨੂੰ ਤਾਮੀਰੀ ਕੰਮਾਂ ਵਿਚ ਲਾਉ। ਮੈਨੂੰ ਕਹਿਣ ਲੱਗਾ ਕਿ ਤਮਾਮ ਧਾਰਮਿਕ ਅਸਥਾਨ ਕਾਰਖ਼ਾਨਿਆਂ ਵਿਚ ਬਦਲ ਦੇਣੇ ਚਾਹੀਦੇ ਹਨ। ਕਲੱਬਾਂ ਥੀਏਟਰਾਂ ਵਿਚ ਬਦਲ ਦੇਣੇ ਚਾਹੀਦੇ ਨੇ। ਇਸ ਸਮੇਂ ਵਿਚ ਹੁਣ ਇਨ੍ਹਾਂ ਦੀ ਕੋਈ ਲੋੜ ਨਹੀਂ। ਮੈਨੂੰ ਕਹਿਣ ਲੱਗਾ ਕਿ ਹਫ਼ਤੇ ਤੋਂ ਮੈਂ ਤੁਹਾਨੂੰ ਸੁਣ ਰਿਹਾਂ। ਮੈਨੂੰ ਇਕ ਵੀ ਬੋਲ ਐਸਾ ਨਹੀਂ ਲੱਗਦਾ ਕਿ ਅਜੋਕੀ ਜ਼ਿੰਦਗੀ ਵਿਚ ਇਸ ਦੀ ਲੋੜ ਹੈ। ਜਦ ਲੋੜ ਹੀ ਕੋਈ ਨਹੀਂ ਤਾਂ ਮੈਂ ਕਿਉਂ ਸੁਣਨ ਆਵਾਂ। ਇਤਨੀ ਦੁਨੀਆ ਸੁਣਨ ਆਉਂਦੀ ਹੈ। ਕਿਤਨਿਆਂ ਦਾ ਸਮਾਂ ਬਰਬਾਦ ਹੁੰਦਾ ਹੈ। ਬਦਕਿਸਮਤੀ ਇਹ ਸੀ ਕਿ ਬਚਪਨ ਵਿਚ ਉਹ ਮੇਰਾ ਕਲਾਸ ਫੈਲੋ ਰਹਿ ਚੁੱਕਿਆ ਸੀ, ਪਿੱਛੋਂ ਪਠਾਨਸਤਾਨ ਦਾ ਸੀ। ਮੇਰੀ ਹੀ ਉਮਰ ਦਾ ਮੇਰਾ ਦੋਸਤ ਸੀ। ਮੈਨੂੰ ਕਹਿਣ ਲੱਗਾ ਕਿ ਮੈਨੂੰ ਅਫ਼ਸੋਸ ਨਾਲ ਕਹਿਣਾ ਪਏਗਾ ਕਿ ਇਸ ਨਵੀਨ ਜ਼ਿੰਦਗੀ ਨਾਲ ਇਨ੍ਹਾਂ ਗੱਲਾਂ ਦੇ ਨਾਲ ਤਾਲ-ਮੇਲ ਨਹੀਂ ਬੈਠਦਾ। ਇਨ੍ਹਾਂ ਦੀ ਕੋਈ ਲੋੜ ਨਹੀਂ।

ਮੈਂ ਫਿਰ ਉਸ ਨੂੰ ਇੱਕੋ ਹੀ ਗੱਲ ਆਖੀ। ਮੈਂ ਆਖਿਆ—ਮਿੱਤਰਾ! ਤੂੰ ਇਤਨਾ ਅਚੇਤ ਹੋ ਚੁੱਕਿਆ ਏਂ, ਨਾ ਤੈਨੂੰ ਕੀਰਤਨ ਜਗਾ ਸਕਦਾ ਹੈ, ਨਾ ਤੈਨੂੰ ਕਥਾ ਜਗਾ ਸਕਦੀ ਹੈ। ਨਾ ਤੈਨੂੰ ਦੁਨੀਆ ਦਾ ਕੋਈ ਮਹਾਂਪੁਰਸ਼ ਜਗਾ ਸਕਦਾ ਹੈ, ਨਾ ਕੋਈ ਧਰਮ ਗ੍ਰੰਥ ਜਗਾ ਸਕਦਾ ਹੈ। ਤੈਨੂੰ ਕੋਈ ਦੁਖ ਜਗਾਏਗਾ ਜਾਂ ਕੋਈ ਦੁਖ ਦੀ ਚੋਟ ਜਗਾਏਗੀ। ਉਸ ਤੋਂ ਬਿਨਾਂ ਤੂੰ ਸੁਚੇਤ ਨਹੀਂ ਹੋ ਸਕਦਾ। ਔਖਾ ਵੀ ਹੋ ਗਿਆ, ਕਹਿਣ ਲੱਗਾ ਕਿ ਮੈਂ ਤੁਹਾਡਾ ਕਲਾਸ ਫੈਲੋ ਰਿਹਾਂ, ਬਚਪਨ ਦਾ ਦੋਸਤ ਵੀ ਹਾਂ ਤੇ ਮੇਰੇ ਲਈ ਇਸ ਤਰ੍ਹਾਂ ਦੀ ਮੰਗ ਕਿ ਦੁਖ ਜਗਾਵੇਗਾ! ਮੈਂ ਕਿਹਾ—ਨਹੀਂ ਮੈਂ ਤਾਂ ਹਮਦਰਦੀ ਦੇ ਤੌਰ 'ਤੇ ਕਹਿ ਰਿਹਾਂ। ਮਿੱਤਰਤਾ ਦੇ ਨਾਤੇ ਕਹਿ ਰਿਹਾਂ। ਤੂੰ ਇਤਨਾ ਅਚੇਤ ਹੋ ਚੁੱਕਿਆ ਹੈਂ ਔਰ

ਤੇਰਾ ਮਨ ਇਤਨਾ ਦੂਰ ਜਾ ਚੁੱਕਿਆ ਹੈ ਕਿ ਇਹ ਅਵਾਜ਼ਾਂ ਤੇਰੇ ਕੰਨ ਤਕ ਨਹੀਂ ਪਹੁੰਚਣਗੀਆਂ। ਕੋਈ ਦੁਖ ਦੀ ਚੋਟ ਤੈਨੂੰ ਜਗਾ ਸਕਦੀ ਹੈ।

ਸਮਾਂ ਚਾਰ ਪੰਜ ਸਾਲ ਦਾ ਲੰਘ ਗਿਆ। ਮੇਰੇ ਜ਼ਿਹਨ ਵਿੱਚੋਂ ਵੀ ਗੱਲ ਨਿਕਲ ਗਈ। ਉਹਦਾ ਵੀ ਮਿਲਣ ਨਾ ਹੋਇਆ। ਸੁਭਾਵਿਕ ਮੇਰਾ ਫਿਰ ਉਧਰ ਹਲਦਵਾਨੀ ਜਾਣਾ ਹੋਇਆ ਤੇ ਗ਼ਜ਼ਬ ਦੀ ਗੱਲ ਉਸ ਨੇ ਹੀ ਗੁਰਦੁਆਰੇ ਦੇ ਸੇਵਾਦਾਰ ਨੂੰ ਮੇਰੇ ਵੱਲ ਭੇਜਿਆ ਕਿ ਸਾਡੇ ਘਰ ਅਖੰਡ ਪਾਠ ਚੱਲ ਰਿਹਾ ਹੈ। ਅੱਜ ਰਖਾਇਆ ਹੈ, ਪਰਸੋਂ ਭੋਗ ਪਏਗਾ। ਉਸ ਦਿਨ ਤੁਸੀਂ ਆ ਕੇ ਕਥਾ ਕਰਨੀ ਹੈ। ਮੈਂ ਹੈਰਾਨ ਹੋ ਗਿਆ। ਇਹਦੇ ਘਰ ਵਿਚ ਅਖੰਡ ਪਾਠ ਦਾ ਕੀ ਮਤਲਬ ਐ! ਇਸ ਦੇ ਘਰ ਵਿਚ ਸੰਗਤ ਹੋਵੇਗੀ! ਔਰ ਇਹ ਕਥਾ ਕਰਾਉਣਾ ਚਾਹੁੰਦੈ! ਇਹ ਕੀਰਤਨ ਕਰਾਉਣਾ ਚਾਹੁੰਦੈ! ਜੋ ਕਹਿੰਦਾ ਸੀ ਕਿ ਅੱਜ ਵੀਹਵੀਂ ਸਦੀ ਵਿਚ ਹਜ਼ਾਰਾਂ ਸਾਲ ਪੁਰਾਣੀਆਂ ਇਨ੍ਹਾਂ ਗੱਲਾਂ ਦੀ ਕੀ ਲੋੜ ਐ ? ਮਨੁੱਖ ਦਾ ਵਕਤ ਜ਼ਾਇਆ ਕਰਦੇ ਹੋ ਔਰ ਮੈਨੂੰ ਕਹਿੰਦਾ ਸੀ ਕਿ ਦੁਨੀਆ ਦੇ ਸਾਰੇ ਧਾਰਮਿਕ ਮੰਦਰਾਂ ਨੂੰ ਕਾਰਖ਼ਾਨਿਆਂ ਵਿਚ ਤੇ ਕਾਰਆਮਦ ਥਾਵਾਂ ਵਿਚ ਬਦਲ ਦੇਣਾ ਚਾਹੀਦਾ ਹੈ। ਇਨ੍ਹਾਂ ਦੀ ਕੋਈ ਲੋੜ ਨਹੀਂ ਹੈ। ਹਜ਼ਾਰਾਂ ਸਾਲ ਪੁਰਾਣੀਆਂ ਗੱਲਾਂ ਸੁਣਨ ਦੀ ਕੋਈ ਲੋੜ ਨਹੀਂ। ਸੰਸਾਰ ਬਹੁਤ ਵਿਕਾਸ ਕਰ ਗਿਐ।

ਮੈਂ ਉਸ ਸੇਵਾਦਾਰ ਨੂੰ ਆਖਿਆ ਕਿ ਵਾਕਿਆ ਹੀ ਉਸ ਨੇ ਤੈਨੂੰ ਭੇਜਿਆ ਹੈ! ਉਸ ਦੇ ਹੀ ਘਰ ਅਖੰਡ ਪਾਠ ਹੈ! ਮੇਰਾ ਮਨ ਨਹੀਂ ਮੰਨਦਾ। ਸੇਵਾਦਾਰ ਨੇ ਵੀ ਅਫ਼ਸੋਸ ਨਾਲ ਆਖਿਆ ਕਿ ਗਿਆਨੀ ਜੀ! ਬਹੁਤ ਵੱਡੀ ਦੁਰਘਟਨਾ ਉਸ ਨਾਲ ਘੱਟ ਗਈ ਹੈ। ਬਹੁਤ ਵੱਡਾ ਹਾਦਸਾ ਹੋ ਗਿਆ ਹੈ। ਪਰ ਜਿਸ ਢੰਗ ਦੇ ਹਾਦਸਿਆਂ ਦੀ ਉਸ ਨੇ ਮੇਰੇ ਸਾਹਮਣੇ ਤਫ਼ਸੀਲ ਦੱਸੀ, ਵਾਕਿਆ ਈ ਉਹ ਹਿਰਦੇ ਵੇਧਕ ਹਾਦਸੇ ਸਨ। ਪਹਿਲਾਂ ਅੰਦਰੋਂ ਮੈਂ ਸੋਚਿਆ ਸੀ ਕਿ ਉਸ ਨਾਲ ਗੋਸ਼ਟੀ ਕਰਾਂਗੇ। ਫਿਰ ਸੋਚਿਆ ਨਹੀਂ, ਗੋਸ਼ਟੀ ਵਾਲੀ ਗੱਲ ਨਹੀਂ ਰਹੀ। ਉਹਦੇ ਘਰ ਇਤਨਾ ਜ਼ਿਆਦਾ ਮਾਤਮ ਐ! ਇਤਨਾ ਜ਼ਿਆਦਾ ਦੁਖ ਐ! ਇਤਨੀ ਜ਼ਿਆਦਾ ਪੀੜਾ ਹੈ! ਮੈਂ ਉਹਦੇ ਘਰ ਗਿਆ ਔਰ ਇਹ ਵੇਖ ਕੇ ਹੈਰਾਨ ਹੋਇਆ। ਉਹ ਮੈਨੂੰ ਅਸ਼ਕਬਾਰ ਅੱਖਾਂ ਨਾਲ ਮਿਲਿਆ। ਕਹਿੰਦਾ ਕਿ ਮਸਕੀਨ ਜੀ! ਗੱਲ ਸਮਝ ਵਿਚ ਆ ਗਈ। ਅੱਜ ਤੋਂ ਕੁਝ ਸਾਲ ਪਹਿਲੇ ਜਿਹੜੀ ਗੱਲ ਤੁਸੀਂ ਆਖੀ ਸੀ, ਯਾਦ ਆ ਗਈ ਐ। ਮੇਰਾ ਇਲਾਜ ਦੁਖ ਹੀ ਸੀ। ਉਂਜ ਮੈਂ ਸੁਚੇਤ ਨਹੀਂ ਹੋ ਸਕਦਾ ਸੀ। ਉਂਜ ਮੈਂ ਸਾਵਧਾਨ ਨਹੀਂ ਹੋ ਸਕਦਾ ਸੀ। ਦੁਖ ਨੇ ਮੈਨੂੰ ਸੁਚੇਤ ਕੀਤਾ ਹੈ। ਕਹਿੰਦਾ ਕਿ ਦੁਖ ਕਰਕੇ ਮੈਂ ਪੀੜਤ ਜ਼ਰੂਰ ਹਾਂ ਲੇਕਿਨ ਅੰਦਰ ਇਕ ਨਿੱਕੀ ਜਿਹੀ ਕਿਰਨ ਵੀ ਹੈ ਤੇ ਨਵੇਂ ਅਨੁਭਵ ਵੀ ਬਣੇ ਨੇ। ਮੈਂ ਕੁਝ ਜਾਗਿਆ ਹਾਂ। ਹੁਣ ਮੈਂ ਸੰਗਤ ਵਿਚ ਆਇਆ ਕਰਾਂਗਾ,

ਹੁਣ ਮੈਨੂੰ ਪਤਾ ਚੱਲਿਆ ਹੈ ਕਿ ਈਸ਼ਵਰ ਹੀ ਪਰਮ ਅਨੰਦ ਤੇ ਪਰਮ ਸੁਖ ਹੈ ਔਰ ਉਹ ਹੀ ਬੇਆਸਰਿਆਂ ਦਾ ਆਸਰਾ ਹੈ। ਅੱਜ ਮੇਰਾ ਕੋਈ ਵੀ ਆਸਰਾ ਨਹੀਂ ਰਿਹਾ। ਫਿਰ ਮੈਂ ਉਸ ਨੂੰ ਉਹੀ ਪੰਕਤੀ ਸੁਣਾਈ :

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥**

*(ਸਲੋਕੁ ਮ: ੧, ਪੰਨਾ 469)*

ਜਦ ਸੁਖ ਰੋਗ ਬਣ ਜਾਣ, ਸੁਖ ਹੰਕਾਰੀ ਬਣਾ ਦੇਵੇ, ਸੁਖ ਨਾਸਤਿਕ ਬਣਾ ਦੇਵੇ, ਸੁਖ ਅਯਾਸ਼ ਬਣਾ ਦੇਵੇ, ਸੁਖ ਬਦਮਾਸ਼ ਬਣਾ ਦੇਵੇ, ਫਿਰ ਇਲਾਜ ਸਿਰਫ਼ ਦੁਖ ਹੈ, ਕਥਾ ਕੀਰਤਨ ਨਹੀਂ। ਐਸਾ ਮਨੁੱਖ ਦੁਖ ਕਰਕੇ ਜਾਗੇਗਾ। ਦੁਖ ਕਰਕੇ ਸੁਚੇਤ ਹੋਵੇਗਾ, ਇਸ ਤੋਂ ਬਿਨਾਂ ਸੁਚੇਤ ਨਹੀਂ ਹੋ ਸਕਦਾ। ਇਸ ਲਈ ਅਰਦਾਸ ਹੈ ਪਰਮਾਤਮਾ ਸਾਨੂੰ ਸੁਖ ਵਿਚ ਵੀ ਨਾ ਵਿਸਰੇ।

## 84. ਜਿੱਤ ਹਾਰ ਦੇ ਮਾਇਨੇ

ਦੋ ਸ਼ਬਦ ਮੈਂ ਕਹਿ ਲਵਾਂ, ਛੋਟੀ ਜ਼ਬਾਨ ਨਾਲ ਵੱਡੀ ਗੱਲ ਕਰ ਦਿਆਂ। ਜੇਕਰ ਰਾਵਣ ਜਿੱਤ ਜਾਂਦਾ ਤਾਂ ਇਤਿਹਾਸਕਾਰਾਂ ਨੇ ਰਾਮ ਭਗਤ ਭਬੀਸ਼ਣ ਨੂੰ ਗ਼ਦਾਰ ਕਹਿਣਾ ਸੀ ਕਿ ਇਹ ਗ਼ਦਾਰ ਨਿਕਲਿਆ। ਇਸ ਨੇ ਸਾਰੇ ਰਾਜ਼ ਬਾਹਰ ਦੱਸੇ ਸੀ। ਜੇਕਰ ਰਾਵਣ ਜਿੱਤ ਜਾਂਦਾ। ਹਾਲਾਂਕਿ ਰਾਵਣ ਵੀ ਸ਼ਿਵਜੀ ਦਾ ਉਪਾਸ਼ਕ ਸੀ, ਚਾਰੇ ਵੇਦਾਂ ਦਾ ਪਾਠੀ ਸੀ ਅਤੇ ਚਾਰੇ ਵੇਦ ਉਸ ਨੂੰ ਜ਼ਬਾਨੀ ਕੰਠ ਸਨ। ਉਹਨੇ ਕੋਈ ਬਹੁਤ ਵੱਡਾ ਗੁਨਾਹ ਨਹੀਂ ਕੀਤਾ। ਜੇਕਰ ਗੁਨਾਹ ਕੀਤਾ ਤਾਂ ਲਛਮਣ ਨੇ ਕੀਤਾ। ਰਾਵਣ ਦੀ ਭੈਣ ਦੀ ਨੱਕ ਕੱਟ ਦਿੱਤੀ। ਤਾਂ ਰਾਵਣ ਨੇ ਬਦਲੇ ਦੀ ਭਾਵਨਾ ਬਣਾ ਲਈ। ਏਸ਼ੀਆ ਦਾ ਮਾਨਸਿਕ ਮੰਡਲ ਐਸਾ ਹੈ। ਕਹਿੰਦੇ ਨੇ—ਹਰ ਤਰ੍ਹਾਂ ਦੀ ਗੱਲ ਬੰਦਾ ਬਰਦਾਸ਼ਤ ਕਰ ਸਕਦਾ ਹੈ, ਪਰ ਕਮਜ਼ੋਰ ਤੋਂ ਕਮਜ਼ੋਰ ਬੰਦਾ ਵੀ ਭੈਣ ਦੀ ਗਾਲ੍ਹ ਬਰਦਾਸ਼ਤ ਨਹੀਂ ਕਰਦਾ। ਇਹ ਸਮੁੱਚੇ ਏਸ਼ੀਆ ਦਾ ਮਾਨਸਿਕ ਮੰਡਲ ਹੈ।

ਮਨੋਵਿਗਿਆਨੀ ਇਸ ਤੱਤ 'ਤੇ ਪਹੁੰਚੇ ਹਨ। ਏਸ਼ੀਆ ਵਿਚ ਰਹਿਣ ਵਾਲੇ ਬੰਦੇ, ਇਹਦੇ ਵਿਚ ਅਰਬ ਵੀ ਆ ਜਾਂਦਾ ਹੈ, ਇਹਦੇ ਵਿਚ ਹਿੰਦੋਸਤਾਨ ਵੀ ਆ ਜਾਂਦਾ ਹੈ, ਇਹਦੇ ਵਿਚ ਚੀਨ ਵੀ ਆ ਜਾਂਦਾ ਹੈ। ਏਸ਼ੀਆ ਦੇ ਬਾਕੀ ਮੁਲਕ ਵੀ ਆ ਜਾਂਦੇ ਹਨ। ਕਮਜ਼ੋਰ ਤੋਂ ਕਮਜ਼ੋਰ ਬੰਦਾ ਵੀ ਭੈਣ ਦਾ ਅਪਮਾਨ ਸਹਿਣ ਨਹੀਂ ਕਰ ਸਕਦਾ। ਆਪੇ ਤੋਂ ਬਾਹਰ ਹੋ ਜਾਂਦਾ ਹੈ। ਖ਼ੂਨ-ਖ਼ਰਾਬੇ 'ਤੇ ਉਤਰ ਆਏਗਾ। ਰਾਵਣ ਹੁਣ ਸਮਰੱਥ ਰਾਜਾ ਸੀ, ਲੰਕਾ ਨਰੇਸ਼ ਸੀ। ਕਿਸ ਤਰ੍ਹਾਂ ਭੈਣ ਦੀ ਤੌਹੀਨ ਬਰਦਾਸ਼ਤ ਕਰਦਾ! ਬਦਲੇ ਦੀ ਭਾਵਨਾ ਪੈਦਾ ਹੋਈ।

ਗ਼ਜ਼ਬ ਦੀ ਗੱਲ ਹੈ, ਲਛਮਣ ਨੇ ਤਾਂ ਸਰੂਪ ਨਖਾਂ ਦੀ ਨੱਕ ਕੱਟੀ ਹੈ; ਪਰ ਰਾਵਣ ਨੇ ਨੱਕ ਨਹੀਂ ਕੱਟੀ, ਨਾ ਬੇਇੱਜ਼ਤੀ ਕੀਤੀ ਹੈ। ਸੀਤਾ ਨੂੰ ਅਸ਼ੋਕ ਵਾਟਿਕਾ ਦੀ ਕੈਦ ਵਿਚ ਰੱਖਿਆ ਹੈ। ਸਿਰਫ਼ ਇਹ ਦੱਸਣ ਵਾਸਤੇ ਕਿ ਨਿਰਾ ਤੂੰ ਹੀ ਨਹੀਂ, ਸਾਡੀ ਵੀ ਕੋਈ ਤਾਕਤ ਹੈ। ਕੋਈ ਸਾਡੀ ਭੈਣ ਦਾ ਅਪਮਾਨ ਕਰੇ ਤਾਂ ਅਸੀਂ ਇਸ ਤਰ੍ਹਾਂ ਬਦਲਾ ਲੈਂਦੇ ਹਾਂ। ਗੱਲ ਤਾਂ ਇਤਨੀ ਸੀ ਅਤੇ ਰਾਵਣ ਨੇ ਜਿੱਤਣਾ ਸੀ। ਪਰ ਸ਼ਰੀਕ ਗ਼ਦਾਰ ਹੋਇਆ ਅਤੇ ਰਾਮ ਜਿੱਤ ਗਏ। ਭਬੀਸ਼ਣ ਭਗਤ ਬਣ ਗਿਆ। ਰਾਵਣ ਜਿੱਤਦਾ ਤਾਂ ਫੇਰ ਭਬੀਸ਼ਣ ਗ਼ਦਾਰ ਬਣਨਾ ਸੀ।

ਲੋਕ ਚੜ੍ਹਦੇ ਸੂਰਜ ਨੂੰ ਸਲਾਮਾਂ ਕਰਨ ਦੇ ਆਦੀ ਹੁੰਦੇ ਹਨ। ਡੁੱਬਦੇ ਨੂੰ ਕੌਣ ਪੁੱਛਦੈ। ਖ਼ੈਰ! ਅੱਜ ਹਿੰਦੋਸਤਾਨ ਦੇ ਹਰ ਕੋਨੇ ਵਿਚ ਸਤਵੰਤੀਆਂ ਦੇ ਸਤ ਲੁੱਟੇ ਜਾ ਰਹੇ ਹਨ।

## 85. ਆਭਾ ਮੰਡਲ

ਇਕ ਸਰਬ ਧਰਮ ਸੰਮੇਲਨ ਵਿਚ ਇਕ ਸੱਜਣ ਨੇ ਮੇਰੇ 'ਤੇ ਪ੍ਰਸ਼ਨ ਕਰ ਦਿੱਤਾ ਸੀ, ਮੇਰੀ ਲੇਖਣੀ ਪੜ੍ਹ ਕੇ ਔਰ ਕੁਛ ਕੈਸਿਟ ਸੁਣ ਕੇ। ਕਹਿੰਦਾ—ਅੱਜ ਦੇ ਹਾਲਾਤ ਐਸੇ ਜੋ ਦਿਖਾਈ ਦਿੰਦੇ ਨੇ, ਇਸ ਤੋਂ ਪੁਰਾਣੇ ਹਾਲਾਤ ਹੋਰ ਵੀ ਬਦਤਰ ਸਨ। ਮਨੁੱਖਤਾ ਇਤਨੀ ਸੱਭਿਅਕ ਨਹੀਂ ਸੀ। ਇਸ 'ਮੀਰਾਂ ਭਗਤਣੀ' ਨੇ ਜੰਗਲਾਂ ਵਿਚ ਆਪਣੀ ਇੱਜ਼ਤ ਨੂੰ ਕਿਵੇਂ ਬਚਾਇਆ? ਮੰਨ ਲੈਂਦੇ ਆਂ ਉਸ ਨੇ ਪੇਟ ਭਰਨ ਲਈ ਕੰਦ ਮੂਲ ਖਾ ਲਏ। ਪੱਤੇ ਖਾ ਲਏ, ਜੰਗਲਾਂ ਦੇ ਫਲ ਤੋੜ ਕੇ ਖਾ ਲਏ। ਇਕ ਤਾਰਾ ਵਜਾ ਕੇ ਗਾਉਂਦੀ ਰਹੀ, ਨੱਚਦੀ ਰਹੀ। ਪਰ ਇਸ ਨੇ ਆਪਣੇ ਆਪ ਨੂੰ ਬਚਾਇਆ ਕਿਵੇਂ? ਇਹ ਮੇਰੇ 'ਤੇ ਸੁਆਲ ਕੀਤਾ।

ਆਪ ਦੇ ਗਿਆਤ ਲਈ ਅਰਜ਼ ਕਰਾਂ—ਜਿਸ ਦਾ ਮਨ ਠਹਿਰ (ਟਿਕ) ਜਾਂਦਾ ਹੈ, ਚੰਚਲਤਾ ਚਲੀ ਜਾਂਦੀ ਹੈ, ਉਹਦਾ ਇਕ ਆਭਾ ਮੰਡਲ ਬਣਦਾ ਹੈ। ਜਿਹਨੂੰ ਅੱਜ ਦੀ ਭਾਸ਼ਾ 'ਚ ਕਹਿੰਦੇ ਨੇ ਕਿ ਭਗਤ ਦਾ ਇਕ ਓਰਾ ਹੁੰਦਾ ਹੈ, ਸੰਤ ਦਾ ਇਕ ਆਭਾ ਮੰਡਲ ਹੁੰਦਾ ਹੈ। ਜਿਤਨਾ ਕੋਈ ਨਾਮ-ਰਸਿਕ ਗਹਿਰਾ ਹੋਵੇਗਾ, ਉਤਨਾ ਹੀ ਲੰਬਾ ਉਹਦੇ ਦੁਆਲੇ ਆਭਾ ਮੰਡਲ ਦਾ ਦਾਇਰਾ ਬਣਦਾ ਹੈ। ਮਹਾਂਪੁਰਸ਼ਾਂ ਦੀਆਂ ਤਸਵੀਰਾਂ ਦੇ ਪਿੱਛੇ, ਜਿਹੜਾ ਤੁਸੀਂ ਚੱਕਰ ਦੇਖਦੇ ਹੋ, ਸੰਸਕ੍ਰਿਤ ਵਿਚ ਇਸ ਨੂੰ ਆਭਾ ਮੰਡਲ ਆਖਦੇ ਹਨ। ਇਕ ਮੰਡਲ ਹੁੰਦਾ ਹੈ। ਕਹਿੰਦੇ ਨੇ ਨਾ ਲਕਸ਼ਮਣ-ਰੇਖਾ। ਇਹ ਵੀ ਇਕ ਆਭਾ ਮੰਡਲ ਹੈ। ਸੀਤਾ ਦਾ ਆਪਣਾ ਇਕ ਆਭਾ ਮੰਡਲ ਸੀ, ਉਹਦਾ ਦਾਇਰਾ ਸੀ। ਇਹਨੂੰ ਭਾਵੇਂ

ਹੋਰ ਢੰਗ ਨਾਲ ਬਿਆਨ ਕੀਤਾ ਜਾਏ, ਉਹ ਗੱਲ ਵੱਖਰੀ ਹੈ। ਮੀਰਾਂ ਜੈਸੀ ਇਸਤਰੀ ਦਾ ਆਭਾ ਮੰਡਲ ਬਹੁਤ ਵੱਡਾ ਹੋ ਸਕਦਾ ਹੈ। ਅੱਠੇ ਪਹਿਰ ਜੁ ਪ੍ਰਭੂ ਵਿਚ ਲੀਨ ਸੀ। ਹਰ ਵੇਲੇ ਜੁ ਮਸਤੀ ਤੇ ਸਰੂਰ ਵਿਚ ਅਨੰਦਿਤ ਸੀ। ਮੀਰਾਂ ਦਾ ਬੜਾ ਵੱਡਾ ਆਭਾ ਮੰਡਲ ਹੋਵੇਗਾ। ਉਸ ਆਭਾ ਮੰਡਲ ਦੇ ਦਾਇਰੇ ਵਿਚ ਜੋ ਵੀ ਆਉਂਦਾ ਹੋਵੇਗਾ, ਯਕੀਨ ਜਾਣੋ, ਉਹਨੂੰ ਇਹ ਮੀਰਾਂ ਆਪਣੀ ਮਾਂ ਜਾਂ ਦਾਦੀ ਦਿਖਾਈ ਦਿੰਦੀ ਹੋਵੇਗੀ। ਉਹਦਾ ਸਿਰ ਝੁਕ ਜਾਂਦਾ ਹੋਵੇਗਾ। 'ਆਭਾ ਮੰਡਲ' ਪ੍ਰਭਾਵਤ ਕਰਦਾ ਹੈ। ਇਹਨੂੰ ਕਿਧਰੇ ਅਤਿਕਥਨੀ ਨਾ ਸਮਝ ਲੈਣਾ। 'ਆਭਾ ਮੰਡਲ' ਬਾਰੇ ਬਾਬੇ ਬਲਵੰਤ ਸਿੰਘ ਕੋਲੋਂ ਵਿਚਾਰ ਸੁਣ ਕੇ ਭਗਤ ਪੂਰਨ ਸਿੰਘ ਜੀ ਨੇ ਫਿਰ ਆਪਣੀ ਲੇਖਣੀ ਵਿਚ ਲਿਖਿਆ। ਮੈਂ ਵੀ ਨਾਲ ਵਿਚਾਰ ਸੁਣਾਏ। ਉਨ੍ਹਾਂ ਨੇ ਆਪਣੀ ਲੇਖਣੀ ਰਾਹੀਂ ਆਪਣੀ ਕਿਤਾਬ ਵਿਚ ਛਾਪਿਆ।

ਇਕ ਵਾਰ ਅਸੀਂ ਬਾਈ ਰੋਡ (by road) ਕਾਰ ਰਾਹੀਂ ਭੁਬਨੇਸ਼ਵਰ ਕਟਕ ਜਾ ਰਹੇ ਸੀ। ਪੁਰਾਣਾ ਜ਼ਮਾਨਾ ਅੰਬੈਸਡਰ ਗੱਡੀ ਸੀ, ਉਹਦੇ ਵਿਚ ਅਸੀਂ ਜਾ ਰਹੇ ਸਾਂ ਔਰ ਬਹੁਤ ਪੁਰਾਣੀ ਗੱਲ ਹੈ, ਮੈਂ ਚਲਾ ਰਿਹਾ ਸਾਂ। ਨਾਲ ਬਾਬਾ ਬਲਵੰਤ ਸਿੰਘ ਜੀ ਬੈਠੇ ਸਨ, ਇਕ ਨਿਹੰਗ ਸਿੰਘ ਭਾਈ ਸਵਰਨ ਸਿੰਘ ਸਾਡੇ ਨਾਲ ਸੀ। ਅਸੀਂ ਕੁਲ ਤਿੰਨ ਆਦਮੀ ਸਾਂ। ਰਸਤੇ ਵਿਚ ਦੋ ਆਦਮੀਆਂ ਨੇ ਹੱਥ ਕੀਤਾ, ਉੜੀਸਾ ਦੀ ਗੱਲ ਏ। ਤੇ ਬੜੇ ਤਰਲੇ ਲੈਣ, ਸਾਨੂੰ ਬਿਠਾ ਲਵੋ। ਬਰਗੜ ਅੱਗੇ ਇਕ ਸ਼ਹਿਰ ਪੈਂਦਾ ਹੈ, ਉਥੇ ਸਾਡਾ ਇਕ ਬੰਦਾ ਆਖ਼ਰੀ ਦਮਾਂ 'ਤੇ ਹੈ। ਉਹਦੀ ਖ਼ਬਰ ਆਈ ਹੈ, ਉਹਨੂੰ ਹਸਪਤਾਲ ਲੈ ਕੇ ਜਾਣਾ ਹੈ। ਤੁਸੀਂ ਸਾਨੂੰ ਬਰਗੜ ਤਕ ਲੈ ਜਾਵੋ। ਬਰਗੜ ਸ਼ਹਿਰ ਉਥੋਂ ਚਾਲ੍ਹੀ ਕਿਲੋਮੀਟਰ ਦੂਰ ਸੀ। ਮੈਂ ਬਾਬਾ ਬਲਵੰਤ ਸਿੰਘ ਜੀ ਤਰਫ਼ ਦੇਖਿਆ, ਕਿਉਂਕਿ ਉਨ੍ਹਾਂ ਦੇ ਹੱਥ ਕਰਨ ਨਾਲ ਗੱਡੀ ਮੈਂ ਰੋਕ ਲਈ ਸੀ। ਬਾਬਾ ਜੀ ਮੈਨੂੰ ਕਹਿਣ ਲੱਗੇ ਕਿ ਬਿਠਾ ਲਵੋ, ਸਾਡੇ ਕੋਲ ਜਗ੍ਹਾ ਵੀ ਹੈ। ਵਿਚਾਰੇ ਜਦ ਇੰਨੀ ਬਿਪਤਾ ਵਿਚ ਨੇ, ਬਿਠਾ ਲਵੋ। ਸੰਧਿਆ ਦਾ ਸਮਾਂ ਸੀ, ਬਾਬਾ ਜੀ ਨੇ ਰਹਿਰਾਸ ਸਾਹਿਬ ਜੀ ਦਾ ਪਾਠ ਸ਼ੁਰੂ ਕਰ ਦਿੱਤਾ। ਮੇਰੇ ਖ਼ਿਆਲ ਦੋ ਤਿੰਨ ਕਿਲੋਮੀਟਰ ਹੀ ਗਏ ਹੋਵਾਂਗੇ, ਉਨ੍ਹਾਂ ਦੋਵਾਂ ਨੇ ਕਿਹਾ ਕਿ ਗੱਡੀ ਰੋਕ ਦਿਉ, ਅਸੀਂ ਉਤਰਨਾ ਹੈ। ਮੈਂ ਕਿਹਾ—ਤੁਸੀਂ ਤਾਂ ਕਿਹਾ ਸੀ, ਅਸੀਂ ਬਰਗੜ ਉਤਰਨਾ ਏਂ ਜੋ ਚਾਲ੍ਹੀ ਕਿਲੋਮੀਟਰ ਦੂਰੀ 'ਤੇ ਹੈ। ਇਹ ਤਾਂ ਅਜੇ ਤਿੰਨ ਕਿਲੋਮੀਟਰ ਹੈ, ਥੋੜ੍ਹਾ ਹੀ ਆਏ ਹਾਂ। ਕਹਿੰਦੇ—ਨਹੀਂ, ਸਾਨੂੰ ਉਤਾਰੋ। ਖ਼ੈਰ! ਗੱਡੀ ਮੈਂ ਰੋਕੀ। ਉਤਰਦਿਆਂ ਹੋਇਆਂ ਕਹਿਣ ਲੱਗੇ—ਅਸੀਂ ਤਾਂ ਤੁਹਾਨੂੰ ਲੁੱਟਣਾ ਸੀ। ਤਿੰਨਾਂ ਨੂੰ ਲੁੱਟਣਾ ਸੀ। ਅਸੀਂ ਡਕੈਤ ਹਾਂ ਪਰ ਕੀ ਕਰੀਏ, ਜਿਹੜਾ ਇਹ ਬਾਬਾ ਬੈਠਾ ਹੈ, ਪਤਾ ਨਹੀਂ ਕੀ ਪੜ੍ਹਦਾ ਪਿਆ ਸੀ! ਸਾਡਾ ਮਨ ਬਦਲ ਗਿਆ, ਤੁਹਾਨੂੰ ਨਹੀਂ ਹੁਣ ਲੁੱਟਣਾ, ਜਾਉ ਤੁਸੀਂ।

ਇਹ ਵਾਰਤਾ ਜਦ ਅੰਮ੍ਰਿਤਸਰ ਵਿਚ ਭਗਤ ਪੂਰਨ ਸਿੰਘ ਜੀ ਨੂੰ ਬਾਬਾ ਬਲਵੰਤ ਸਿੰਘ ਜੀ ਨੇ ਸੁਣਾਈ ਤਾਂ ਉਨ੍ਹਾਂ ਨੇ ਆਪਣੀ ਲੇਖਣੀ ਵਿਚ ਲਿਆ। ਮੈਨੂੰ ਬਾਬਾ ਬਲਵੰਤ ਸਿੰਘ ਜੀ ਕਹਿਣ ਲੱਗੇ ਕਿ ਜਦ ਮਨੁੱਖ ਬਾਣੀ ਦਾ ਪਾਠ ਕਰਦਾ ਹੈ, ਜਿਤਨੀ ਗਹਿਰਾਈ ਨਾਲ ਕਰੇਗਾ, ਜਿਤਨੀ ਇਕਾਗਰਤਾ ਨਾਲ ਕਰੇਗਾ, ਉਸੇ ਤਰ੍ਹਾਂ ਦਾ ਉਸ ਦਾ ਆਭਾ ਮੰਡਲ ਬਣਦਾ ਹੈ। ਅਗਰ ਕਿਸੇ ਦਾ ਆਭਾ ਮੰਡਲ ਬਣਿਆ ਹੀ ਨਹੀਂ ਤਾਂ ਸਮਝੋ ਉਹ ਇਕਾਗਰਤਾ ਨਾਲ ਪਾਠ ਕਰ ਹੀ ਨਹੀਂ ਰਿਹਾ। ਸਿਰਫ਼ ਜ਼ਬਾਨ ਦੇ ਨਾਲ ਤੋਤਾ ਰਟਨ ਹੀ ਹੋ ਰਿਹਾ ਹੋਵੇਗਾ। ਮਨ ਜਿਤਨਾ ਗਹਿਰਾ ਗੁਰਬਾਣੀ ਵਿਚ ਜਾਏਗਾ, ਉਤਨਾ ਬਾਹਰ ਮਹਾਨ ਆਭ਼ਾ ਮੰਡਲ ਬਣੇਗਾ, ਆਭਾ ਮੰਡਲ ਦਾ ਆਪਣਾ ਦਾਇਰਾ ਹੁੰਦਾ ਹੈ।

ਚੂੰਕਿ ਇਸ ਤਰ੍ਹਾਂ ਦੀਆਂ ਵਾਰਤਾਵਾਂ ਮੈਂ ਸੁਣ ਚੁੱਕਿਆ ਸੀ, ਪੜ੍ਹ ਚੁੱਕਿਆ ਸੀ। ਜਦ ਮੇਰੇ 'ਤੇ ਪ੍ਰਸ਼ਨ ਕੀਤਾ, ਬਈ ਪੁਰਾਣਾ ਜ਼ਮਾਨਾ ਬੜਾ ਖ਼ੂੰਖ਼ਾਰ, ਦੈਂਤਾਂ ਰਾਖ਼ਸ਼ਸ਼ਾਂ ਦਾ ਜ਼ਮਾਨਾ ਸੀ। ਅਸੱਭਿਅ ਦੁਨੀਆ ਸੀ, ਜੰਗਲਾਂ ਵਿਚ ਭਟਕਦਿਆਂ ਮੀਰਾਂ ਨੇ ਆਪਣੀ ਅਸਮਤ ਕਿਵੇਂ ਬਚਾਈ ? ਮੈਂ ਕਿਹਾ—ਉਸ ਦਾ ਆਪਣਾ ਇਕ ਆਭਾ ਮੰਡਲ ਸੀ। ਚਾਹੇ ਉਹ ਸੌਂ ਜਾਂਦੀ ਸੀ, ਆਭਾ ਮੰਡਲ ਉਸ ਦਾ ਬਣਿਆ ਰਹਿੰਦਾ ਸੀ। ਇਹ ਆਭਾ ਮੰਡਲ ਉਸ ਦੀ ਰੱਖਸ਼ਾ ਕਰਦਾ ਸੀ। ਬੰਦਗੀ ਦਾ ਆਪਣਾ ਦੈਵੀ ਪ੍ਰਭਾਵ ਹੁੰਦਾ ਹੈ। ਗੁਰੂ ਜੀ ਦਾ ਸ਼ਬਦ ਇਸ ਢੰਗ ਨਾਲ ਰਖਵਾਲੀ ਕਰਦਾ ਹੈ। ਇਸ ਲਈ ਬਾਣੀ ਨੂੰ ਬੜੀ ਭਾਵਨਾ ਨਾਲ ਪੜ੍ਹੋ, ਗਾਓ ਤੇ ਸੁਣੋ।

## 86. ਸਮਝ ਤੇ ਕੀਮਤ

ਤਹਿਰਾਨ ਵਿਚ ਸ੍ਰੀ ਗੁਰੂ ਸਿੰਘ ਸਭਾ ਵਿਖੇ ਕਥਾ ਦੀ ਸਮਾਪਤੀ 'ਤੇ ਇਕ ਸੂਫ਼ੀ ਫ਼ਕੀਰ ਨੇ ਮੈਨੂੰ ਇਕ ਮਾਲਾ ਦੇ ਦਿੱਤੀ। ਉਹ ਰੋਜ਼ ਕਥਾ ਸੁਣਨ ਆਉਂਦਾ ਸੀ। ਕਹਿਣ ਲੱਗਾ—ਮੇਰੇ ਫ਼ਕੀਰ ਵੱਲੋਂ ਇਹ ਨਿਸ਼ਾਨੀ ਹੈ, ਤੁਸੀਂ ਲੈ ਲਵੋ। ਭਾਵੇਂ ਮੈਂ ਉਸ ਨੂੰ ਆਖਿਆ—ਤੁਹਾਡੇ ਕੋਲ ਇੱਕੋ ਹੀ ਮਾਲਾ ਹੈ। ਕਹਿਣ ਲੱਗਾ—ਨਹੀਂ ਹੋਰ ਵੀ ਹੈ, ਇਹ ਤਸਬੀ ਤੁਸੀਂ ਲੈ ਲਵੋ। ਉਹਦਾ ਪਿਆਰ ਤੇ ਮੁਹੱਬਤ ਦੇਖ ਕੇ ਮੈਂ ਉਹ ਲੈ ਲਈ। ਭਾਰਤ ਵਿਚ ਉਹ ਕਈ ਦਫ਼ਾ ਮੇਰੇ ਕੋਲੋਂ ਗੁੰਮ ਹੋਈ, ਲੇਕਿਨ ਲੋਕਾਂ ਨੇ ਦੇ ਦਿੱਤੀ। ਜਿਸ ਨੂੰ ਮਿਲੀ, ਉਸ ਨੇ ਦੇ ਦਿੱਤੀ। ਇਕ ਦੋ ਦਫ਼ਾ ਟਰੇਨ ਵਿਚ ਰਹਿ ਗਈ, ਇਹ ਤਾਂ ਵੀ ਮਿਲ ਗਈ। ਕਿਸੇ ਗੁਰਦੁਆਰੇ ਰਹਿ ਗਈ ਤਾਂ ਵੀ ਅਗਲਿਆਂ ਨੇ ਭੇਜ ਦਿੱਤੀ। ਮੇਰੇ ਨਾਲ ਦੇ ਸਾਥੀਆਂ ਨੂੰ ਵੀ ਕਦੇ ਲੱਭੀ ਤਾਂ ਉਨ੍ਹਾਂ ਨੇ ਵੀ ਦੇ ਦਿੱਤੀ, ਬਈ ਤੁਸੀਂ ਉਥੇ ਛੱਡ ਆਏ ਹੋ।

ਲਖਨਊ ਸਰਦਾਰ ਪੂਰਨ ਸਿੰਘ ਜੀ ਰਹਿੰਦੇ ਸਨ, ਜੋ ਜੌਹਰੀ ਵੀ ਸਨ। ਹੁਣ ਤਾਂ ਗੁਜ਼ਰ ਗਏ ਨੇ। ਦਾਸ ਦੀ ਉਨ੍ਹਾਂ ਨਾਲ ਕੁੜਮਾਚਾਰੀ ਬਣੀ। ਉਹ ਰੋਜ਼ਾਨਾ ਲਖਨਊ ਤੋਂ ਕਾਨਪੁਰ ਅਪ-ਡਾਊਨ ਕਰਦੇ ਸਨ। ਸਵੇਰੇ ਕਥਾ ਸੁਣ ਕੇ ਚਲੇ ਜਾਣਾ। ਸ਼ਾਮ ਨੂੰ ਫਿਰ ਆ ਜਾਂਦੇ ਸਨ। ਰਾਤ ਨੂੰ ਰਹਿਣਾ, ਸਵੇਰੇ ਕਥਾ ਸੁਣ ਕੇ ਆਪਣੇ ਕਾਰ-ਵਿਹਾਰ 'ਤੇ ਚਲੇ ਜਾਣਾ। ਪੰਜਤਾਲੀ ਮੀਲ ਦਾ ਰਸਤਾ ਸੀ, ਰੋਜ਼ ਅਪ-ਡਾਊਨ ਕਰਦੇ ਸਨ। ਇਕ ਦਿਨ ਮੇਰੇ ਸਿਰ੍ਹਾਣੇ ਉਹ ਮਾਲਾ ਦੇਖ ਕੇ ਕਹਿਣ ਲੱਗੇ ਕਿ ਮਸਕੀਨ ਜੀ! ਐਹ ਮਾਲਾ ਇਕ ਦਿਨ ਲਈ ਮੈਨੂੰ ਦੇ ਦੇਵੋ, ਮੈਂ ਜ਼ਰਾ ਦੇਖਣਾ ਹੈ। ਮੈਂ ਕਿਹਾ—ਲੈ ਜਾਉ। ਮੈਂ ਕਦੀ ਉਸ ਨੂੰ ਅਹਿਮੀਅਤ ਨਹੀਂ ਦਿੱਤੀ ਸੀ। ਕਈ ਦਫ਼ਾ ਉਹ ਮੇਰੇ ਕੋਲੋਂ ਗਵਾਚੀ। ਉਹ ਲੈ ਗਏ ਤੇ ਸ਼ਾਮ ਨੂੰ ਆ ਕੇ ਮੈਨੂੰ ਕਹਿਣ ਲੱਗੇ ਕਿ ਇਹ ਤਾਂ ਪੁਖਰਾਜ ਹੈ। ਤੁਹਾਨੂੰ ਕਿਸ ਨੇ ਦਿੱਤਾ ਹੈ! ਕਿਥੋਂ ਖ਼ਰੀਦੀ ਹੈ ? ਮੈਂ ਕਿਹਾ—ਇਕ ਫਟੇ ਹਾਲ ਸੂਫ਼ੀ ਫ਼ਕੀਰ ਨੇ ਮੈਨੂੰ ਦਿੱਤੀ ਸੀ ਤਹਿਰਾਨ ਵਿਚ। ਮੈਂ ਸੋਚ ਵੀ ਨਹੀਂ ਸਕਦਾ ਸੀ ਕਿ ਇਹ ਪੁਖਰਾਜ ਹੈ! ਕਹਿਣ ਲੱਗੇ ਕਿ ਇਹਦਾ ਇਕ-ਇਕ ਮਣਕਾ ਤਿੰਨ ਚਾਰ ਹਜ਼ਾਰ ਦਾ ਹੈ ਤੇ ਇਹਨੂੰ ਸੰਭਾਲ ਕੇ ਰੱਖਿਓ। ਸੰਭਾਲ ਕੇ ਮੈਂ ਕੀ ਰੱਖਣੀ ਸੀ, ਦੂਜੇ ਦਿਨ ਹੀ ਖੋਹ ਗਈ। ਐਸੀ ਖੋਹ ਗਈ, ਮੈਨੂੰ ਅਜੇ ਤਕ ਨਹੀਂ ਮਿਲੀ।

ਫਿਰ ਤਾਂ ਮੈਂ ਵੀ ਉਸ ਦਿਨ ਲੱਭੀ, ਜਦ ਖੋਹ ਗਈ। ਉਂਜ ਇਸ ਉਮੀਦ ਨਾਲ ਮੈਂ ਫਿਰ ਬਹੁਤੀ ਮਿਹਨਤ ਵੀ ਨਾ ਕੀਤੀ ਕਿ ਪਹਿਲੇ ਵੀ ਕਈ ਦਫ਼ਾ ਖੋਈ ਹੈ। ਲੋਕਾਂ ਨੇ ਮੈਨੂੰ ਦੇ ਦਿੱਤੀ ਸੀ, ਹੁਣ ਵੀ ਮਿਲ ਜਾਏਗੀ। ਫਿਰ ਲੋਕਾਂ ਨੂੰ ਵੀ ਪਤਾ ਚੱਲ ਗਿਆ ਸੀ ਕਿ ਇਹ ਪੁਖਰਾਜ ਹੈ। ਨਹੀਂ ਲੱਭੀ, ਖੋਹ ਗਈ। ਕਮ ਸੇ ਕਮ ਤਿੰਨ ਚਾਰ ਸਾਲ ਉਹ ਮੇਰੇ ਕੋਲ ਰਹੀ। ਮੈਂ ਉਸ ਨੂੰ ਕੌਡੀ ਅਹਿਮੀਅਤ ਨਹੀਂ ਦਿੱਤੀ ਸੀ। ਸਮਝ ਨਾਲ ਕੀਮਤ ਹੈ, ਉਂਜ ਨਹੀਂ। ਸਮਝ ਕਰਕੇ ਪੁਖਰਾਜ, ਪੁਖਰਾਜ ਹੈ, ਨਹੀਂ ਤਾਂ ਕੁਛ ਵੀ ਨਹੀਂ ਹੈ। ਸਮਝ ਕਰਕੇ ਸੋਨਾ, ਸੋਨਾ ਹੈ, ਨਹੀਂ ਤਾਂ ਕੁਛ ਵੀ ਨਹੀਂ ਹੈ। ਪਸ਼ੂਆਂ ਨੂੰ ਘਾਸ ਦੀ ਸਮਝ ਹੈ, ਸੋਨੇ ਦੀ ਕੋਈ ਨਹੀਂ। ਗੁਰਵਾਕ ਹੈ :

**ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥**

*(ਸਲੋਕ ਮ: ੧, ਪੰਨਾ 143)*

ਸਮਝ ਕਰਕੇ ਹੀ ਰੱਬ, ਰੱਬ ਹੈ, ਨਹੀਂ ਤਾਂ ਕੁਝ ਵੀ ਨਹੀਂ। ਗੁਰੂ ਮਿਹਰ ਕਰੇ, ਸਾਨੂੰ ਗੁਰੂ ਪਰਮਾਤਮਾ ਦੀ ਕੁਝ ਸਮਝ ਪਏ। ਜੀਵਨ ਪ੍ਰਭੂ ਦੇ ਰੰਗ ਵਿਚ ਰੰਗਿਆ ਜਾਏ, ਇਸੇ ਲਈ ਸਤਿਸੰਗ ਕੀਤੇ ਜਾਂਦੇ ਨੇ।

•